

੧ੴ ਸਤਿਗੁਰ ਪ੍ਰਸਾਦਿ



# ਕਲਮ ਦੀ ਕਰਾਮਾਤ


ਡਾ. ਬਲਬੀਰ ਸਿੰਘ

ਪੀ. ਐਚ. ਡੀ. (ਲੰਡਨ)





ਭਾਈ ਵੀਰ ਸਿੰਘ ਸਾਹਿਤ ਸਦਨ

ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110001

ਛਪਾਈ ਦਾ ਵੇਰਵਾ

| | | | |
|---|---|---|---|
| ਪਹਿਲੀ | ਵਾਰ | ਸਤੰਬਰ, | 1949 |
| ਦੂਜੀ | ਵਾਰ | -- --, | -- |
| ਤੀਜੀ | ਵਾਰ | ਜੁਲਾਈ, | 1957 |
| ਚਉਥੀ | ਵਾਰ | -- --, | -- |
| ਪੰਜਵੀਂ | ਵਾਰ | ਫਰਵਰੀ, | 1980 |
| ਛੇਵੀਂ | ਵਾਰ | -- --, | -- |
| ਸਤਵੀਂ | ਵਾਰ | -- --, | -- |
| ਅਠਵੀਂ | ਵਾਰ | -- --, | 1992 |
| ਨੌਵੀਂ | ਵਾਰ | ਮਾਰਚ, | 2012 |

**Kalam de Karamat**
Dr. Balbir Singh

ISBN # 978-93-80854-62-5



9ਵੀਂ ਵਾਰ ਮਾਰਚ, 2012

*Printer :*
Print Media
1331, Chowk Sangatrashan,
Paharganj, New Delhi - 110055

ਮੁੱਲ : 100/- ਰੁਪਏ

# ਬੇਨਤੀ

ਡਾਕਟਰ ਬਲਬੀਰ ਸਿੰਘ ਜੀ ਪੱਛਮੀ ਤੇ ਪੂਰਬੀ ਸਾਹਿਤਜ ਦੇ ਅਪੂਰਵ ਵਿਦਵਾਨ ਹੋਣ ਦੇ ਨਾਲ ਹੀ ਜਾਦੂ ਨਿਗਾਰ ਕਲਮ ਦੇ ਧਨੀ ਬੀ ਹਨ। ਆਪ ਦੀ ਲਿਖਤ ਵਿਚ ਖੋਜ, ਇਤਿਹਾਸ, ਸਾਹਿਤਜਕ ਸੁਨਹਿਰੀ ਕਿਣਕੇ, ਉਤਸ਼ਾਹ-ਉਮਾਹ ਦੇ ਨਾਲ ਹੀ ਹਾਸ ਰਸਦੀ ਇੰਨੀ ਸ਼ੋਖੀ ਹੁੰਦੀ ਹੈ ਕਿ ਉਨ੍ਹਾਂ ਦੇ ਲਿਖੇ ਡੂੰਘੇ ਫਿਲਸਫਾਨਾਂ ਖ਼ਿਆਲ ਪੜ੍ਹਨ ਤੇ ਸਮਝਣ ਵਿਚ ਦਿਲ ਨਹੀਂ ਉਕਤਾਉਂਦਾ ਤੇ ਨਾ ਹੀ ਘਬਰਾਉਂਦਾ ਹੈ ਤੇ ਹਰ ਚੀਜ਼ ਦਿਲ ਤੇ ਦਿਮਾਗ਼ ਵਿਚ ਸੁਤੇ ਹੀ ਅਸਰ ਕਰਦੀ ਚਲੀ ਜਾਂਦੀ ਹੈ। ਇਹ ਪੁਸਤਕ ਆਪ ਦੇ ਲੇਖਾਂ ਦਾ ਸੰਗ੍ਰਹ ਪਾਠਕਾਂ ਦੀ ਭੇਟਾ ਹੈ। ਏਹ ਲੇਖ ਵੱਖੋ ਵੱਖ ਵੇਲਿਆਂ ਉਪਰ 'ਖਾਲਸਾ ਸਮਾਚਾਰ' ਵਿਚ ਛਪਦੇ ਰਹੇ ਹਨ ਤੇ ਕਈ ਵੇਰ ਪੈਂਫਲਟ ਤੇ ਟ੍ਰੈਕਟਾਂ ਦੀ ਸ਼ਕਲ ਵਿਚ ਵੀ ਨਿਕਲ ਚੁਕੇ ਹਨ, ਪਰ ਪਬਲਿਕ ਦੀ ਤੀਬ੍ਰ ਅਭਿਲਾਖਾ ਇਨ੍ਹਾਂ ਸਾਰੀਆਂ ਲਿਖਤਾਂ ਨੂੰ ਇਕ ਪੁਸਤਕ ਰੂਪ ਵਿਚ ਦੇਖਣ ਦੀ ਇਛਾਵਾਨ ਸੀ, ਜਿਸ ਮੰਗ ਨੂੰ ਪੂਰਾ ਕਰਨ ਲਈ ਇਹ ਪੋਥੀ ਆਪ ਦੇ ਕਰ ਕਮਲਾਂ ਵਿਚ ਹੈ।

ਇਸ ਵਿਚ ਆਏ ਤਿੰਨ ਲੇਖਾਂ ਵਿਖੇ ਐਸਾ ਮਸਾਲਾ ਹੈ ਜੋ ਰੇਡੀਓ ਸਟੇਸ਼ਨ ਦਿੱਲੀ ਅਤੇ ਲਾਹੌਰ ਤੋਂ ਬ੍ਰਾਡਕਾਸਟ ਹੋ ਚੁਕਾ ਹੈ। ਅਸੀਂ ਆਲ ਇੰਡੀਆ ਰੇਡੀਓ ਦੇ ਸਟੇਸ਼ਨ ਡਾਇਰੈਕਟਰਾਂ ਦੇ ਧੰਨਜਵਾਦੀ ਹਾਂ, ਜਿਨ੍ਹਾਂ ਦੀ ਆਗਜਾ ਨਾਲ ਇਹ ਤ੍ਰੈਏ ਲੇਖ ਇਸ ਸੈਂਚੀ ਵਿਚ ਪ੍ਰਕਾਸ਼ਤ ਹੋ ਰਹੇ ਹਨ।

ਓਹ ਤਿੰਨ ਲੇਖ ਏਹ ਹਨ:-

1. ਸ੍ਰੀ ਗੁਰੂ ਨਾਨਕ ਦੇਵ ਜੀ।
2. ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਕਲਾ ਕੌਸ਼ਲ ਦੀ ਕੁਠਾਲੀ)।
3. ਪੰਜਾਬੀ ਦੀ ਰਮਜ਼ ਭਰੀ ਕਵਿਤਾ ਦਾ ਦੂਜਾ ਅੰਕ।

ਇਸ ਪੁਸਤਕ ਵਿਚ ਆਏ ਸਾਰੇ ਲੇਖ ਜਿਨ੍ਹਾਂ ਤਰੀਕਾਂ ਸਿਰ 'ਖਾਲਸਾ ਸਮਾਚਾਰ' ਵਿਚ ਛਪੇ, ਉਨ੍ਹਾਂ ਦਾ ਵੇਰਵਾ ਸੂਚੀ ਪਤਰ ਵਿਚ ਹੈ।

-ਭਾਈ ਵੀਰ ਸਿੰਘ ਸਾਹਿਤ ਸਦਨ

# ਸੂਚੀ ਪਤਰ

# 1. ਕਲਮ ਦੀ ਕਰਾਮਾਤ

ਬਹਾਦਰ ਸ਼ਾਹ ਬਾਦਸ਼ਾਹ ਦੀ ਸਭਾ ਹੈ, ਦਰਬਾਰੀ ਅੱਜ ਵਧੀਕ ਅਦਬ ਨਾਲ ਗਰਦਨ ਝੁਕਾਏ ਬੈਠੇ ਹਨ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੌਜੂਦ ਹਨ। ਕੁਛ ਪ੍ਰਸ਼ਨ ਉੱਤਰ ਹੋ ਰਹੇ ਹਨ। ਇਕ ਸੱਯਦ ਨੇ ਗੁਰੂ ਜੀ ਅੱਗੇ ਕਰਾਮਾਤ ਬਾਬਤ ਸਵਾਲ ਕੀਤਾ ਤਾਂ ਸਾਹਿਬਾਂ ਉੱਤਰ ਦਿੱਤਾ: ਕਰਾਮਾਤ ਬਹਾਦਰ ਸ਼ਾਹ ਦੇ ਮੂੰਹ ਵਿਚ ਵਸਦੀ ਹੈ। ਇਸ ਮੂੰਹ ਦਾ ਇਕ ਲਫ਼ਜ਼ ਗ੍ਰੀਬ ਤੋਂ ਅਮੀਰ ਬਣਾ ਦੇਂਦਾ ਹੈ, ਜੀਉਂਦੇ ਨੂੰ ਮਰਵਾ ਦੇਂਦਾ ਹੈ, ਅਪ੍ਰਾਧੀ ਦੀ ਜਾਨ ਬਖਸ਼ ਸਕਦਾ ਹੈ।[1] ਸੱਯਦ ਏਸ ਉਤਰ ਨਾਲ ਕੁਝ ਖਿਝ ਗਿਆ। ਉਸ ਕਿਹਾ, ਕੀ ਤੁਹਾਡੇ ਪਾਸ ਵੀ ਕੋਈ ਕਰਾਮਾਤ ਹੈ? ਗੁਰੂ ਜੀ ਨੇ ਜੇਬ ਵਿਚੋਂ ਇਕ ਅਸ਼ਰਫੀ ਕੱਢੀ, ਫੇਰ ਕਿਹਾ, ਦੂਜੀ ਕਰਾਮਾਤ ਇਹ ਮੋਹਰ ਹੈ[2] ਸੱਯਦ ਝੁੰਜਲਾ ਗਿਆ, ਇਸ ਮਖ਼ੌਲ ਨੇ ਉਸ ਨੂੰ ਛਿੱਥਿਆਂ ਪਾ ਦਿੱਤਾ। ਗੁਰੂ ਜੀ ਨੇ ਕਿਹਾ, ਦੇਖੋ ਸੱਯਦ ਸਾਹਿਬ! ਇਹ ਦੀਨਾਰ ਵੱਡੀ ਕਰਾਮਾਤ ਹੈ, ਏਸੇ ਦੀ ਖ਼ਾਤਰ ਲੋਕ ਲੜਦੇ ਹਨ। ਫੇਰ, ਜਿਸ ਨੂੰ ਇਸ ਦਾ ਲੋਭ ਦਿਓ ਉਸੇ ਨੂੰ ਲੜਾਈ ਵਿਚ ਮਰਵਾ ਲਓ। ਸੱਯਦ ਗੁੱਸੇ ਨਾਲ ਲਾਲ ਪੀਲਾ ਹੋ ਗਿਆ, ਪਰ ਕੁਛ ਕਹਿ ਨਾ ਸਕਿਆ। ਫੇਰ ਜ਼ਰਾ ਠੰਢਾ ਹੋਕੇ ਬੋਲਿਆ, ਤੁਹਾਡੇ ਕੋਲ ਬੀ ਕੋਈ ਆਪਣੀ ਕਰਾਮਾਤ ਹੈ?[3]

---

1. ਮਾਰਹਿ ਬਖਸ਼ਹਿ ਦੇਰਿ ਬਿਹੀਨਾ॥ ਤਿਸ ਮੁਖ ਮਹਿ ਲਖ ਅਜਮਤ ਪੀਨਾ॥ (ਸੂਰਜ ਪ੍ਰਕਾਸ਼ 6208)
2. ਪਿਖ ਦੀਨਾਰ ਜੁ ਹਾਥ ਹਮਾਰੇ॥ ਇਹੁ ਅਜ਼ਮਤਲਿਹੁ ਦੁਤੀ ਬਿਚਾਰੇ॥ (ਸੂ: ਪ੍ਰ:)
3. ਸੁਨਿ ਸੱਯਦ ਬੋਲਜੋ ਤਜਿ ਮੋਨ॥ ਤੁਮ ਮਹਿ ਕਰਾਮਾਤ ਹੈ ਕੌਨ?

ਇਸ ਦਾ ਗੁਰੂ ਜੀ ਨੇ ਕੀ ਉੱਤਰ ਦਿੱਤਾ? ਸੂਤਕੇ ਮਿਆਨ ਵਿਚੋਂ ਤਲਵਾਰ ਖਿੱਚੀ। ਸਾਰੇ ਹੱਕੇ ਬੱਕੇ ਰਹਿ ਗਏ। ਸ਼ਾਹੀ ਦਰਬਾਰ ਦੇ ਅਦਬ ਲਿਹਾਜ਼ ਦੇ ਕਾਇਦਿਆਂ ਅਨੁਸਾਰ ਸਭਾ ਵਿਚ ਬੈਠਿਆਂ ਕਿਸੇ ਦਾ ਤਲਵਾਰ ਨੂੰ ਨੰਗਿਆਂ ਕਰ ਸਕਣਾ ਇਕ ਅਣਹੋਣੀ ਜੇਹੀ ਗਲ ਸੀ, ਪਰ ਗੁਰੂ ਜੀ ਦੇ ਰੋਅਬ ਦਾਬ ਅੱਗੇ ਬਾਦਸ਼ਾਹ ਖ਼ੁਦ ਝੁਕਦਾ ਸੀ। ਸਾਰਿਆਂ ਦੇ ਮੂੰਹ ਫਿੱਕੇ ਪੈ ਗਏ, ਕਈਆਂ ਦੇ ਘਬਰਾ ਨਾਲ, ਬਾਕੀਆਂ ਦੇ ਤਲਵਾਰ ਦੀ ਚਮਕ ਨਾਲ, ਜਿਸਦੀ ਬਿਜਲੀ ਚਮਕ ਉਪਰ ਕਿਸੇ ਦੀ ਅੱਖ ਟਿਕਦੀ ਨਹੀਂ ਸੀ।[1]

ਗੁਰੂ ਜੀ ਨੇ ਆਪਣੀ ਤਲਵਾਰ ਵੱਲ ਇਸ਼ਾਰਾ ਕਰਕੇ ਕਿਹਾ: ਸੱਯਦ ਸਾਹਿਬ! ਇਹ ਹੈ ਸਾਡੀ ਕਰਾਮਾਤ, ਇਹ ਤੇਰਾ ਸਿਰ ਧੜ ਤੋਂ ਜੁਦਾ ਕਰ ਸਕਦੀ ਹੈ। ਇਕ ਛਿਨ ਵਿਚ ਏਸ ਤਰ੍ਹਾਂ ਕਿ ਤੇਰੇ ਸਾਰੇ ਸ਼ੰਕੇ ਮਿਟ ਜਾਣ! ਕੀ ਇਹ ਕਰਾਮਾਤ[2] ਨਹੀਂ!

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਤਲਵਾਰ ਦੇ ਧਨੀ ਸੇ, ਕਵੀਆਂ ਨੇ ਉਨ੍ਹਾਂ ਦੀ ਤੇਗ ਉਪਰ ਅਨੇਕ ਪ੍ਰਕਾਰ ਦੀਆਂ ਉਪਮਾਂ ਬੰਨ੍ਹੀਆਂ ਹਨ। ਇਕ ਝਗੜਾਲੂ ਦਾ ਬੇ-ਅਦਬ ਮੂੰਹ ਬੰਦ ਕਰਾ ਸਕਣ ਤੋਂ ਇਲਾਵਾ, ਉਸ ਵੇਲੇ ਦੇ ਲੇਖਕਾਂ ਨੇ ਉਨ੍ਹਾਂ ਦੀ ਤਲਵਾਰ ਦੇ ਅਨੇਕਾਂ ਕਰਤੱਵ ਗਿਣੇ ਹਨ। ਹੰਸ ਰਾਮ ਇਕ ਹਜ਼ੂਰੀ ਕਵੀ ਨੇ ਆਖ਼ਰ ਦੀ ਗੱਲ ਕਹਿ ਦਿੱਤੀ, ਜਿਸ ਵੇਲੇ ਉਸ ਨੇ ਤਲਵਾਰ ਨੂੰ ਕਲਪ ਬ੍ਰਿਛ ਨਾਲ ਜਾ ਮਿਲਾਇਆ। ਇਸ ਕਵੀ ਦੇ ਖਿਆਲ ਮੂਜਬ ਇਹ ਤਲਵਾਰ ਹਰ ਕਿਸੇ ਦੀ ਇੱਛਾ ਪੂਰਕ ਹੈ। ਇਹ ਤਲਵਾਰ ਅਪਵਿਤ੍ਰ ਕਾਇਰਾਂ ਦੀ ਜਾਨ ਬਖਸ਼ੀ ਦੀ ਬੇਨਤੀ ਮਨਜ਼ੂਰ ਕਰਦੀ ਹੈ, ਇਹ ਤਲਵਾਰ ਪਵਿਤਰ ਬਹਾਦਰਾਂ ਦੀ ਇਜ਼ਤ ਵਧਾਉਂਦੀ ਹੈ। ਇਹ ਤਲਵਾਰ ਹਰ ਕਿਸੇ ਨੂੰ ਮੂੰਹ ਮੰਗੀ ਮੁਰਾਦ ਦੇਣ ਵਾਲੀ ਕਲਪ

---

1. ਸੁਨਿ ਸਤਿਗੁਰ ਸ਼ਮਸ਼ੇਰ ਨਿਕਾਸੀ। ਸਭ ਮਹਿ ਛਟਾ ਸਮਾਨ ਪ੍ਰਕਾਸ਼ੀ। ਤਤਛਿਨ ਬਦਨ ਪੀਤ ਹੁਇ ਗਏ। ਲੋਚਨ ਸਮੁਖ ਨ ਕਰਤੇ ਭਏ॥ (ਸੂਰਜ ਪ੍ਰਕਾਸ਼)
2. ਤੇਜ ਦਿਪਤ ਸ੍ਰੀਮੁਖ ਤੇ ਕਹੈਂ॥ ਇਹ ਭੀ ਕਰਾਮਾਤ ਇਕ ਅਹੈ॥ ਅਬ ਹੀ ਸਿਰ ਉਤਾਰ ਕਰ ਤੇਰਾ॥ ਫਲ ਸ਼ਾਖ਼ਾ ਸਮ ਦੇ ਧਰ ਗੇਰਾ॥ ਪੁਨਹਿ ਜਵਾਬ ਸਵਾਲ ਨ ਹੋਵੈ॥ ਜੀਵਨ ਬਾਦ ਬਾਦ ਕਰ ਖੋਵੈਂ॥)

ਬ੍ਰਿਛ (ਕਾਮਤਰੂ) ਦੀ ਨਿਆਈਂ ਹੈ।[1]

ਗੁਰੂ ਗੋਬਿੰਦ ਸਿੰਘ ਜੀ ਤੇਗ ਦੇ ਧਨੀ ਸਨ। ਬੇਸ਼ਕ! ਪਰ ਨੌਵੇਂ ਪਾਤਸ਼ਾਹ ਦਾ ਨਾਮ ਗੁਰੂ 'ਤੇਗ ਬਹਾਦਰ' ਸੀ। ਕੀ ਉਨ੍ਹਾਂ ਦੇ ਪਾਸ ਵੀ ਕੋਈ ਤੇਗ਼ ਸੀ? ਜੇ ਸੀ ਤਾਂ ਕਿਹੜੀ? ਜੇ ਨਹੀਂ ਤਾਂ ਉਨ੍ਹਾਂ ਦਾ ਨਾਮ ਕਿਵੇਂ ਸਫਲ ਸੀ?

ਗੁਰੂ ਗੋਬਿੰਦ ਸਿੰਘ ਜੀ ਦੀ ਤਲਵਾਰ ਰੂਪੀ ਕਰਾਮਾਤ ਨੂੰ ਸਮਝਣ ਲਈ ਸਾਡੇ ਲਈ ਜ਼ਰੂਰੀ ਹੈ ਕਿ ਅਸੀਂ ਗੁਰੂ ਤੇਗ਼ ਬਹਾਦਰ ਜੀ ਦੀ ਜੀਵਨ ਰੂਪੀ ਕਰਾਮਾਤ ਨੂੰ ਪੂਰੀ ਤਰ੍ਹਾਂ ਸਮਝੀਏ।

* * *

ਇਕ ਵੇਰ ਇਕ ਥਾਂ ਦੇ ਖੱਤਰੀ, ਔਰੰਗਜ਼ੇਬ ਦੇ ਖ਼ਾਸ ਜ਼ੋਰ ਜਬਰ ਦਾ ਨਿਸ਼ਾਨਾ ਸਨ। ਵਿਚਾਰਿਆਂ ਨੇ ਆਪਣੀ ਜਿੰਦ ਛੁਡਾਉਣ ਲਈ ਇਹ ਜਵਾਬ ਦਿੱਤਾ ਕਿ ਅਸੀਂ ਤਾਂ ਬ੍ਰਾਹਮਣਾਂ ਦੇ ਮਗਰ ਹਾਂ, ਜੇ ਉਨ੍ਹਾਂ ਨੂੰ ਤੁਸੀਂ ਮੁਸਲਮਾਨ ਬਣਾ ਲਓ ਤਾਂ ਅਸੀਂ ਸਾਰੇ ਦੇ ਸਾਰੇ ਆਪੇ ਮਗਰੇ ਬਣ ਗਏ ਸਮਝੋ। ਖੱਤ੍ਰੀ ਹਿੰਦੂਆਂ ਨੇ ਆਪਣੀ ਬਲਾ ਬ੍ਰਾਹਮਣਾਂ ਦੇ ਗਲ ਪਾ ਦਿੱਤੀ।[2] ਹੁਣ ਬ੍ਰਾਹਮਣਾਂ ਨੂੰ ਕਿਹਾ ਗਿਆ ਕਿ ਉਹ ਜਾਂ ਇਸਲਾਮ ਕਬੂਲਣ ਜਾਂ ਮੁਲਕ ਛੱਡ ਜਾਣ ਨਹੀਂ ਤਾਂ ਸਾਲ ਦੇ ਅੰਦਰ ਅੰਦਰ ਮਾਰ ਦਿੱਤੇ ਜਾਣਗੇ।

ਏਹੋ ਬ੍ਰਾਹਮਣ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਸ ਆਏ। ਇਨ੍ਹਾਂ ਨੂੰ ਪਤਾ ਸੀ ਕਿ ਇਹ ਗੁਰੂ 'ਤੇਗ਼ ਬਹਾਦਰ' ਹੈ, ਇਹ ਖੜਗ ਉਠਾ ਸਕਦਾ ਹੈ। ਜੇ ਇਹ ਅੱਗੇ ਹੋਵੇ ਤਾਂ ਸਾਰੇ ਹਿੰਦੂ ਇਸਦੇ ਮਗਰ ਮੁੜ ਪੈਣਗੇ।[3]

ਇਹ ਇਕ ਅਜੀਬ ਮਾਜਰਾ ਸੀ ਕਿ ਖੱਤਰੀਆਂ ਨੇ ਗਲ ਬ੍ਰਾਹਮਣਾਂ ਉਪਰ ਸੁੱਟੀ। ਬ੍ਰਾਹਮਣ ਫੇਰ ਇਕ ਖੱਤਰੀ ਨੂੰ ਹੀ ਅੱਗੇ ਕਰਨ ਲਈ ਉਕਸਾਹਟ ਦੇਣ ਲਗੇ। ਪਰ ਇਹ ਖੱਤਰੀ ਅਸਲ ਅਰਥਾਂ ਵਿਚ ਖੱਤਰੀ ਸੀ।

---

1. ਸੂਰਨ ਕੀ ਪਤ ਅਤਿ ਜਾਨਤ ਜਹਾਨ ਜਾਂਕੋ.... ਮੂਤਨ ਸੁ ਹੀਨ ਨਿਤ ਬਾਢਤ ਪੁਨੀਤ ਹੈ। ਪ੍ਰਬਲ ਪ੍ਰਤਾਪੀ ਪਾਤਸ਼ਾਹ ਗੁਰੂ ਗੋਬਿੰਦ ਸਿੰਘ! ਤੇਰੀ 'ਤਲਵਾਰ' ਕਾਮਤਰੂ ਕੀ ਸੀ ਰੀਤਿ ਹੈ॥13॥ ਅਰਥਾਤ-ਮੂਤਨ ਸੁ ਹੀਨ=ਅਪਵਿਤ੍ਰ ਕਾਇਰਾਂ ਨੂੰ ਨਾ ਮਾਰਨ ਵਾਲੀ ਤਲਵਾਰ। 'ਤਲਵਾਰ', ਪਾਠਾਂਤ੍ਰ 'ਕਰਾਚੋਲੀ'=ਕਿਰਚ।
2. ਗ੍ਰੀਬ ਹਿੰਦੂਅਨ ਯੌਂ ਛਲ ਕੀਨ॥ ਆਪਨ ਲੀਨੀ ਗੈਲ ਛੁਡਾਇ॥ ਬਾਹਮਣ ਗਲ ਪਾ ਦਈ ਬਲਾਇ॥ (ਪ੍ਰਾਚੀਨ ਪੰਥ ਪ੍ਰ: ਸਫਾ 35)
3. ਤੁਮ ਛੱਤ੍ਰੀ ਹੋ ਖੜਗ ਉਠਾਵੋ। ਸਭ ਹਿੰਦੂਅਨ ਕੋ ਗੈਲ ਲਗਾਵੋ।

ਗੁਰੂ ਤੇਗ ਬਹਾਦਰ ਜੇ ਦੀਨ ਵਟਾ ਲਵੇ ਤਾਂ ਬ੍ਰਾਹਮਣ ਅਤੇ ਖੱਤਰੀ ਸਾਰੇ ਮੁਸਲਮਾਨ ਹੋ ਜਾਣਗੇ। ਏਸ ਗਲ ਲਈ ਗੁਰੂ ਜੀ ਨੂੰ ਦਿੱਲੀ ਦੀ ਕੈਦ ਵਿਚ ਕਸ਼ਟ ਭੋਗਣੇ ਪਏ। ਇਕ ਮੁਗ਼ਲ ਨੇ ਆਕੇ ਗੁਰੂ ਜੀ ਨੂੰ ਕਿਹਾ ਕਿ ਤੁਸੀਂ ਜੇ ਸੱਚੇ ਪਾਤਸ਼ਾਹ ਸਦਾਉਂਦੇ ਹੋ ਕੋਈ ਕਰਾਮਾਤ ਕਰਕੇ ਦਿਖਾਓ ਤਦ ਅਸੀਂ ਅਪਣੇ ਆਪ ਨੂੰ ਝੂਠਾ ਮੰਨ ਲਵਾਂਗੇ।[1]

ਕੇਵਲ ਇਕ ਕਰਾਮਾਤ ਦਿਖਾਉਣ ਲਈ ਗੁਰੂ ਜੀ ਤਿਆਰ ਹੋ ਗਏ। ਉਨ੍ਹਾਂ ਕਿਹਾ: ਸਾਡੀ ਕਰਾਮਾਤ ਇਹ ਹੈ ਕਿ ਤੁਸੀਂ ਤੇਜ਼ ਤੋਂ ਤੇਜ਼ ਤਲਵਾਰ ਲੈ ਲਓ ਉਸ ਨਾਲ ਸਾਡਾ ਸਿਰ ਕਟੋ ਪਰ ਇਹ ਕੱਟਿਆ ਨਹੀਂ ਜਾਏਗਾ।[2]

ਬ੍ਰੀਕ ਧਾਰ ਵਾਲੀ ਤੇਜ਼ ਤਲਵਾਰ ਆਂਦੀ ਗਈ। ਇਕ ਕਾਰੀਗਰ ਤਲਵਰੀਏ ਨੇ ਪੂਰੀ ਲਚਕ ਨਾਲ ਘੁਮਾਉਣੀ ਕੀਤੀ। ਸ੍ਰੀ ਗੁਰੂ ਜੀ ਇਸ਼ਨਾਨ ਕਰਕੇ ਚੌਂਕੀ ਤੇ ਅਡੋਲ ਚਿਤ ਬੈਠੇ ਸਨ। ਤਲਵਾਰ ਦੀ ਧਾਰ ਬੜੀ ਸਫ਼ਾਈ ਨਾਲ ਗਰਦਨ ਵਿਚੋਂ ਪਾਰ ਹੋ ਗਈ। ਸਿਰ ਧੜ ਤੋਂ ਜੁਦਾ ਹੋ ਗਿਆ। ਤਮਾਸ਼ਬੀਨਾਂ ਨੂੰ ਬੜੀ ਨਾ-ਉਮੈਦੀ ਹੋਈ। ਕਿਸੇ ਕਰਾਮਾਤੀ ਜਾਦੂ ਦੀ ਖੇਡ ਉਨ੍ਹਾਂ ਦੇ ਪੱਲੇ ਨਾ ਪਈ।

* * *

ਪਰ ਕਰਾਮਾਤ ਹੈ ਕੀ ਚੀਜ਼? ਏਮਰਸਨ ਕਹਿੰਦਾ ਹੁੰਦਾ ਸੀ ਕਿ ਅਸਲ ਕਰਾਮਾਤ ਆਪਣੇ ਆਪ ਦੀ ਕੁਰਬਾਨੀ ਹੈ। ਏਸ ਕਰਾਮਾਤ ਤੋਂ ਬਾਕੀ ਦੀਆਂ ਸਾਰੀਆਂ ਅਖਾਵ੍ਤੀ ਕਰਾਮਾਤਾਂ ਉਪਜਦੀਆਂ ਹਨ[3] ਪਰ ਇਹ ਕਰਾਮਾਤ ਓਹੋ ਹੀ ਕਰ ਸਕਦਾ ਹੈ ਜਿਸਨੂੰ ਆਪਾ ਵਾਰਨ ਲਈ ਕਿਸੇ ਸੋਚ ਦੀ ਲੋੜ ਨਹੀਂ ਪੈਂਦੀ, ਨਾ ਹੀ ਵ੍ਸਦੇ ਅੰਦਰ ਇਹ ਸ਼ੰਕਾ ਫੁਰਦੀ ਹੈ ਕਿ ਮੇਰੀ ਕੁਰਬਾਨੀ ਕਿਤੇ ਵਿਅਰਥ ਤਾਂ ਨਹੀਂ। ਪੁਰਾਤਨ ਈਸਾਈਆਂ ਵਿਚ ਇਹ ਪ੍ਰਚਲਿਤ ਕਹਾਵਤ ਸੀ:-

---

1. ਅਕੈ ਦਿਖਾਇਓ ਕਰਾ ਸੁ ਮਾਤ। ਜਿਮ ਗੁਰੂ ਅਖਾਵੈਂ ਦਿਖਾਓ ਸੋਊ ਬਾਤ। ਜਿਮ ਤੁਮ ਪਾਤਸ਼ਾਹ ਸੱਚੋ ਸਦਾਵੈਂ। ਜਿਮ ਕਰ ਹਮ ਕੋ ਝੂਠ ਠਹਿਰਾਵੈਂ। (ਪ੍ਰ: ਪੰ: ਪ੍ਰ:)
2. ਹਮਰੇ ਸਿਰ ਕੋ ਤੇਗ ਲਗੱਯੇ। ਕਟੈ ਨ ਸੋ ਕਰਾਮਾਤ ਦਿਖੱਯੈ॥ (ਪ੍ਰਾ: ਪੰ: ਪ੍ਰ:)
3. Self Sacrifice is the real miracle out of which all the reported miracles grow.)

He never errs who sacrifices himself ਕਿ ਆਪਾ ਵਾਰਨਾ ਕਦੇ ਭੁੱਲ ਨਹੀਂ। ਕੀ ਜੇ ਦੁਨੀਆਂ ਅੱਜ ਆਪਾ ਵਾਰਨ ਦਾ ਸਬਕ ਮੁੜ ਪੜ੍ਹ ਲਵੇ ਤੇ ਹਰ ਛਿਨ ਏਸ ਉਪਰ ਅਮਲ ਲਈ ਤਤਪਰ ਰਹੇ ਤਾਂ ਕੋਈ ਐਸੀ ਮੁਸ਼ਕਲ ਹੈ ਜੋ ਬਾਕੀ ਰਹਿ ਜਾਵੇ? ਪਰ ਦਿੱਕਤ ਏਹੋ ਹੈ ਕਿ ਇਹ ਸਬਕ ਲੇਖਾਂ ਦਵਾਰਾ ਨਹੀਂ ਪੜ੍ਹਾਇਆ ਜਾ ਸਕਦਾ, ਨਾ ਹੀ ਇਹ ਲੈਕਚਰ ਬਾਜ਼ੀ ਦਾ ਵਿਸ਼ਯ ਹੈ, ਨਾ ਹੀ ਇਹ ਉਸ ਹਲਾਸ਼ੇਰੀ ਨਾਲ ਪੈਦਾ ਹੋ ਸਕਦਾ ਹੈ ਜੋ ਕਾਇਰਾਂ ਨੂੰ ਜੋਸ਼ ਦੁਆਉਣ ਵਿਚ ਤਾਂ ਕਾਮਯਾਬ ਹੁੰਦੀ ਹੈ ਪਰ ਮੈਦਾਨ ਵਿਚ ਸਾਬਤ ਕਦਮ ਰੱਖਣ ਵਿਚ ਨਹੀਂ। ਏਸ ਸਬਕ ਦਾ ਉਸਤਾਦ ਓਹੋ ਹੋ ਸਕਦਾ ਹੈ ਜੋ ਆਪ ਆਪਾ ਵਾਰੇ ਤੇ ਦਿਖਾ ਦੇਵੇ ਕਿ "ਐਉਂ"। ਐਸੇ ਅਮਲੀ ਕਰਤੱਵ ਦੇ ਉਸਤਾਦ ਉਸ ਸਮੇ ਕੇਵਲ ਗੁਰੂ ਤੇਗ਼ ਬਹਾਦਰ ਜੀ ਹੀ ਸੇ। ਗੁਰੂ ਜੀ ਨੂੰ ਉਸ ਵੇਲੇ ਦੀ ਜ਼ਰੂਰਤ ਦਾ ਪਤਾ ਸੀ ਜੋ ਏਸ ਸੀਸ ਭੇਟ ਨਾਲ ਹੀ ਪੂਰੀ ਹੋ ਸਕਦੀ ਸੀ।

ਉਸ ਵੇਲੇ ਲੋੜ ਸੀ ਉਨ੍ਹਾਂ ਸੂਰਿਆਂ ਦੀ ਜੋ ਆਪੇ ਦੀ ਕੁਰਬਾਨੀ ਦਾ ਰਸ ਚੱਖ ਸਕਦੇ ਹੋਣ। ਉਸ ਵੇਲੇ ਜ਼ਰੂਰਤ ਸੀ ਉਨ੍ਹਾਂ ਜੋਧਿਆਂ ਦੀ ਜੋ ਮਰਨ ਦੇ ਚਾਉ ਵਿਚ ਉਤਸ਼ਾਹਿਤ ਹੋਣ। ਉਸ ਵੇਲੇ ਲੋੜ ਸੀ ਉਨ੍ਹਾਂ ਬਹਾਦਰਾਂ ਦੀ ਜਿਨ੍ਹਾਂ ਗਜਾਨ ਦੀ ਕੈਂਚੀ ਨਾਲ ਆਪਣੀ ਕਾਇਰਤਾ ਨੂੰ ਕੱਟ ਕੱਟ ਕੇ ਟੁਕੜੇ ਕਰ ਸੁੱਟਿਆ ਹੋਵੇ। ਉਸ ਵੇਲੇ ਜ਼ਰੂਰਤ ਸੀ ਧਰਤੀ ਵਿਚ ਸਿਰ ਦਾ ਬੀਜ ਬੀਜਣ ਦੀ ਤੇ ਬੀਜ ਦੀ ਕਰਾਮਾਤ ਦਿਖਾਉਣ ਦੀ, ਬੀਜ ਜੋ ਕਿ ਆਪਾ ਵਾਰਦਾ ਹੋਇਆ ਵੀ ਨਹੀਂ ਵਾਰਿਆ ਜਾਂਦਾ ਤੇ ਅਨੇਕਾਂ ਗੁਣਾਂ ਹੋ ਕੇ ਧਰਤੀ ਵਿਚੋਂ ਉਗਮ ਪੈਂਦਾ ਹੈ।

ਇਕ ਖੇਤ ਵਿਚ ਡਿਗੇ ਬੀਜ ਦਾ ਕੁਛ ਨਹੀਂ ਵਿਗੜਦਾ ਉਸਦੀ ਅੰਦਰਲੀ ਚੇਤਨ ਸੱਤਾ ਕੇਵਲ ਬਾਹਰ ਦੇ ਛਿਲਕੇ ਨੂੰ ਠੀਕਰ ਵਤ ਫੋੜਕੇ ਪੱਲਰ ਪੈਂਦੀ ਹੈ। ਗੁਰੂ ਤੇਗ਼ ਬਹਾਦਰ ਜੀ ਦੇ ਸ਼ਹੀਦੀ ਸਾਕੇ ਬਾਬਤ ਤਦੇ ਕਿਹਾ ਹੈ:-

**ਠੀਕਰ ਫੋਰਿ ਦਿਲੀਸ ਸਿਰ ਪ੍ਰਭ ਪੁਰ ਕੀਆ ਪਿਆਨ॥**
**ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ॥**
(ਪਾ: ੧੦)

* * *

ਇੰਗਲਿਸਤਾਨ ਵਿਚ ਇਕ ਸ਼ਹਿਰ ਹੈ, ਇਸ ਦਾ ਨਾਮ ਹੈ ਬੈਰੀ ਸੈਂਟ ਐਡਮੰਡ (Bury St. Edmunds)। ਏਥੇ ਇਕ ਯਾਦਗਾਰ ਹੈ। ਇਕ ਬਾਦਸ਼ਾਹ ਦੇ ਸਿਰ ਦੀ ਕਬਰ ਹੈ, ਜਿਸ ਨੇ ਧਰਮ ਦੀ ਖ਼ਾਤਰ ਆਪਣਾ ਸੀਸ ਕਟਵਾਇਆ ਸੀ। ਇਹ ਅੱਜ ਤੋਂ ਹਜ਼ਾਰ ਵਰ੍ਹੇ ਪਹਿਲੇ ਦੀ ਗੱਲ ਹੈ। ਓਨ੍ਹੀ ਦਿਨੀਂ ਇੰਗਲਿਸਤਾਨ ਉਪਰ ਡੈਨਮਾਰਕ ਵਾਲਿਆਂ ਦੇ ਹਮਲੇ ਹੁੰਦੇ ਸਨ। ਏਹ ਸਿਰਫ ਮੁਲਕੀ ਲੜਾਈਆਂ ਹੀ ਨਹੀਂ ਸਨ, ਇਨ੍ਹਾਂ ਵਿਚ ਮਜ਼੍ਹਬੀ ਝਗੜਿਆਂ ਦੀ ਰੰਗਤ ਰਲੀ ਹੋਈ ਸੀ। ਅੰਗ੍ਰੇਜ਼ਾਂ ਦਾ ਆਗੂ ਐਡਮੰਡ ਨਾਮ ਦਾ ਆਦਮੀ ਸੀ। ਇਸ ਲੜਾਈ ਵਿਚ ਐਡਮੰਡ ਨੂੰ ਹਾਰ ਹੋਈ। ਐਡਮੰਡ ਈਸਾਈ ਸੀ। ਮੁਕਾਬਲੇ ਦੀ ਫੌਜ ਦੇਵ ਪੁਜਾਰੀ (Heathens) ਸੀ। ਐਡਮੰਡ ਪਕੜਿਆ ਗਿਆ। ਜਿੱਤੀ ਹੋਈ ਫੌਜ, ਜੋ ਡੈਨਮਾਰਕ ਵਾਲਿਆਂ ਦੀ ਸੀ, ਦੇ ਪੇਸ਼ ਕੀਤਾ ਗਿਆ। ਐਡਮੰਡ ਨੂੰ ਕਿਹਾ ਗਿਆ ਕਿ ਉਹ ਆਪਣਾ ਮਜ਼੍ਹਬ ਵਟਾ ਲਵੇ ਤਾ ਉਸ ਨੂੰ ਮੁੜ ਬਾਦਸ਼ਾਹਤ ਪ੍ਰਾਪਤ ਹੋ ਸਕਦੀ ਹੈ, ਪਰ ਐਡਮੰਡ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ। ਆਖ਼ਰ ਹੋਇਆ ਕੀ? ਐਡਮੰਡ ਨੂੰ ਇਕ ਦਰਖਤ ਨਾਲ ਬੰਨ੍ਹ ਦਿੱਤਾ ਗਿਆ। ਦੇਵ ਪੂਜ ਫੌਜੀਆਂ ਨੂੰ ਆਪਣੀ ਤੀਰ ਅੰਦਾਜ਼ੀ ਦੀ ਮਸ਼ਕ ਲਈ ਚਾਂਦ-ਮਾਰੀ ਦਾ ਇਕ ਜੀਊਂਦਾ ਜਾਗਦਾ ਚੰਦ (Target) ਲੱਭ ਪਿਆ। ਕਈ ਮੁਸੱਵਰਾਂ ਨੇ ਏਸ ਘਟਨਾ ਦੀਆਂ ਤਸਵੀਰਾਂ ਬਣਾਈਆਂ ਹਨ ਜੋ ਇਤਨੀਆਂ ਦਰਦਨਾਕ ਹਨ ਕਿ ਵੇਖਣ ਵਾਲੇ ਦੇ ਦਿਲ ਵਿਚ ਅਨੇਕ ਤੀਰਾਂ ਦੀ ਚੋਭ ਕਸਕਣ ਲਗ ਪੈਂਦੀ ਹੈ। ਪਰ ਐਡਮੰਡ ਖਵਰੇ ਕਿਸ ਚਿਕਣੀ ਮਿੱਟੀ ਦਾ ਪੁਤਲਾ ਸੀ, ਉਸ ਨੂੰ ਦਰਦ ਨਹੀਂ ਹੁੰਦੀ ਸੀ।

ਇਕ ਉੱਘੇ ਲੇਖਕ ਨੇ ਆਖਿਆ ਹੋਇਆ ਹੈ ਕਿ ਸ਼ਹੀਦਾਂ ਨੂੰ ਕਦੇ ਪੀੜ ਨਹੀਂ ਹੁੰਦੀ, ਕੇਵਲ ਨਜ਼ਦੀਕ ਖੜੋਤੇ ਦੇਖਣ ਵਾਲਿਆਂ ਨੂੰ ਹੀ ਹੁੰਦੀ ਹੈ, ਪਰ ਏਸ ਪੁਰਾਣੀ ਘਟਨਾ ਦੀ ਤਸਵੀਰ ਵੇਖਣ ਨਾਲ ਅੱਜ ਵੀ ਵੈਸੀ ਹੀ ਦਰਦ ਛਿੜਦੀ ਹੈ ਜੋ ਉਸ ਵੇਲੇ ਦੇ ਹਮਦਰਦ ਨਜਦੀਕੀਆਂ ਨੂੰ ਹੋਈ ਹੋਣੀ ਹੈ।

ਜ਼ਾਲਮ ਛੇਕੜ ਆਪਣੀ ਇਸ ਬੇਦਰਦ ਖੇਡ ਤੋਂ ਤੰਗ ਪੈ ਗਏ ਅਤੇ ਐਡਮੰਡ ਦਾ ਤਲਵਾਰ ਨਾਲ ਸਿਰ ਕੱਟ ਦਿੱਤਾ। ਐਡਮੰਡ ਦੇ ਆਦਮੀ ਏਸ ਸਿਰ ਦੀ ਤਲਾਸ਼ ਕਰਦੇ ਰਹੇ ਜੋ ਮੁਸ਼ਕਲ ਨਾਲ ਲੱਭਾ ਤੇ ਜਿਸਦਾ

ਮਕਬਰਾ ਬੜੇ ਸਤਿਕਾਰ ਨਾਲ ਬਣਾਇਆ ਗਿਆ ਇਕ ਜਗ੍ਹਾ, ਜਿਸ ਦਾ ਨਾਮ ਪੈ ਗਿਆ 'ਬੈਰੀ ਸੈਂਟ ਐਡਮੰਡ।'

ਐਡਮੰਡ ਦੀ ਮੌਤ ਦੇ ਬਾਦ ਹੀ ਇੰਗਲਿਸਤਾਨ ਦੀ ਤਵਾਰੀਖ ਦਾ ਉਹ ਪੱਤ੍ਰਾ ਉਥੱਲਿਆ ਜਾਂਦਾ ਹੈ, ਜਿਸ ਨਾਲ ਵਿਦੇਸ਼ੀ ਜ਼ੁਲਮ ਘਟ ਜਾਦਾ ਹੈ, ਮੁਲਕ ਅਤੇ ਮਜ਼੍ਹਬ ਦੀ ਤਰੱਕੀ ਪੱਕੀਆਂ ਨੀਹਾਂ ਉਪਰ ਖੜੀ ਹੋ ਜਾਂਦੀ ਹੈ। ਐਡਮੰਡ ਦੀ ਯਾਦਗਾਰ ਵਿਚ ਗਿਰਜੇ ਬਣੇ ਹੋਏ ਹਨ, ਕਈਆਂ ਵਿਚ ਇਹ ਲਫਜ਼ ਲਿਖੇ ਹੋਏ ਲਟਕੇ ਹੋਏ ਹਨ:- The blood of martyrs is the seed of the Church ਕਿ ਸ਼ਹੀਦਾਂ ਦਾ ਖ਼ੂਨ ਮਜ਼੍ਹਬ ਦਾ ਬੀਜ ਹੈ।

* * *

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 'ਜੀਵਨ ਕਰਤੱਵ' ਨੌ ਬਰਸ ਦੀ ਉਮਰ ਤੋਂ ਸ਼ੁਰੂ ਹੁੰਦਾ ਹੈ। ਇਹ ਉਸ ਫਸਲ ਨੂੰ ਤਿਆਰ ਕਰਨ ਹਿੱਤ ਸੀ ਜਿਸਦਾ ਬੀਜ ਗੁਰੂ ਤੇਗ ਬਹਾਦਰ ਜੀ ਨੇ, 'ਵਾਹੀ ਦੇ ਖੇਤ' ਵਿਚ ਨਹੀਂ, ਪ੍ਰੰਤੂ 'ਰਣ ਖੇਤ' ਵਿਚ ਬੀਜਿਆ ਸੀ। ਅਨੇਕਾਂ ਹੀ ਐਸੇ ਸੂਰੇ ਉਪਜ ਪਏ ਜੋ ਸਿਰ ਦੀ ਕਰਾਮਾਤ ਦਿਖਾਉਣ ਲਈ ਕਾਹਲੇ ਸਨ। ਪਹਿਲੇ ਪੰਜਾਂ ਪਿਆਰਿਆਂ ਨੇ ਆਪਣੇ ਸੀਸ ਭੇਟ ਕੀਤੇ। ਇਕ ਇਕ ਜਣਾਂ ਤੰਬੂ ਵਿਚ ਵਾਰੋ ਵਾਰੀ ਸਿਰ ਕਟਾਉਣ ਲਈ ਗਿਆ, ਪਰ ਸਿਰ ਕਿਸੇ ਦਾ ਨਾ ਕੱਟਿਆ ਗਿਆ।

ਇਨ੍ਹਾਂ ਦਾ ਸਿਰ ਕਿਸ ਤਰ੍ਹਾਂ ਕੱਟਿਆ ਜਾਂਦਾ? ਇਹ ਤਾਂ ਆਪ ਸਿਰ ਨੂੰ ਆਪਣੀ ਤਲੀ ਉੱਪਰ ਰਖਕੇ ਪ੍ਰੇਮ ਖੇਲਣ ਦੇ ਚਾਉ ਹਿਤ ਪਿਆਰ ਦੀ ਗਲੀ ਵਿਚ ਉਸਦੇ ਸੱਦੇ ਉਪਰ ਫੁਲ ਚੜ੍ਹਾਉਣ ਤੁਰ ਪਏ ਸਨ।

ਜੀਉਂਦਿਆਂ ਜੀ ਆਪਣੇ ਸਿਰਾਂ ਨੂੰ ਹਥੇਲੀ ਉਤੇ ਜੋਖ਼ balance ਲੈਣਾ, ਏਹੋ ਹੀ ਸਿਰ ਦੀ ਕਰਾਮਾਤ ਹੈ ਜੋ ਗਰਦਨ ਕੱਟਣ ਨਾਲ ਨਹੀਂ ਕਟੀਂਦਾ, ਕਿਉਂਕਿ ਉਹ ਤਾਂ ਤਲੀ ਦੇ ਧਰਮ ਕੰਡੇ ਉਤੇ ਤੁਲਿਆ ਖੜੋਤਾ ਗਰਦਨ ਵਲ ਸੇਧੀ ਹੋਈ ਤਲਵਾਰ ਉਪਰ ਹੱਸ ਰਿਹਾ ਹੁੰਦਾ ਹੈ।

* * *

ਗੁਰੂ ਗੋਬਿੰਦ ਸਿੰਘ ਜੀ ਨੇ ਜਿਤਨੇ ਵੀ ਕੰਮ ਸਾਧੇ, ਇਕ ਤੋਂ ਦੂਜਾ ਵਧੀਕ ਕਠਨ ਸੀ। ਇਨ੍ਹਾਂ ਸਾਰੀਆਂ ਮੁਸ਼ਕਲਾਂ ਵਿਚ ਜੋ ਜ਼ਜਾਦਾ ਦਿੱਕਤ ਦੀ ਗਲ ਸੀ ਉਹ ਸੀ ਹਰ ਮਾਮਲੇ ਦਾ ਇਖ਼ਲਾਕੀ (Moral) ਪਹਿਲੂ। ਇਖ਼ਲਾਕ

ਦੀ ਬਾਹਰਲੀ ਸ਼ਕਲ ਬੇਸ਼ਕ ਕਿਸੇ ਸਦਾਚਾਰ (Conduct) ਦੇ ਵੇਸ ਵਿਚ ਨਜ਼ਰ ਆਉਂਦੀ ਹੈ, ਪਰ ਉਪਰਲੇ ਕਰਤੱਵਾਂ ਦੇ ਹੇਠਾਂ ਇਖ਼ਲਾਕ ਕਿਸੇ ਅੰਦਰ ਦੀ ਫਿਲਾਸਫੀ ਉਤੇ ਨਿਰਭਰ ਹੁੰਦਾ ਹੈ।

ਜੇ ਅੰਦਰ ਗਿਆਨ ਦੀ ਨੀਂਹ ਕੱਚੀ ਹੈ ਤਾਂ ਤਾਂ ਸਦਾਚਾਰ ਦਾ ਨੌ ਛੱਤਾ ਮਹਲ ਆਪਣੇ ਹੀ ਬੋਝ ਨਾਲ ਚਟਕਨ ਦੇ ਖ਼ਤਰੇ ਵਿਚ ਹੁੰਦਾ ਹੈ।

ਪਰ ਹਿੰਦੂ ਇਖ਼ਲਾਕ ਤੇ ਮਸਲਿਮ ਇਖ਼ਲਾਕ ਵਿਚ ਫਰਕ ਹੈ।

ਹਿੰਦੂ ਇਖ਼ਲਾਕ ਗਿਆਨ ਆਸਰੇ ਹੈ, ਅਰ ਮੁਸਲਿਮ ਇਖ਼ਲਾਕ ਸ਼ਰ੍ਹਾ ਅਧੀਨ ਹੈ। ਸ਼ਰ੍ਹਾ ਦਾ ਮਜ਼੍ਹਬ ਦਵੈਤ ਆਸਰੇ (Dualistic) ਹੈ। ਜਿਸ ਦਾ ਮਤਲਬ ਇਹ ਹੈ ਕਿ ਰੱਬ ਦੇ ਮੁਕਾਬਲੇ ਉਪਰ ਸ਼ੈਤਾਨ ਹੈ। ਦੋਨਾਂ ਦੀ ਲੜਾਈ ਹੈ। ਮਜ਼੍ਹਬ ਦੀਆਂ ਸਾਰੀਆਂ ਖ਼ੂਬੀਆਂ ਏਸ ਸੰਗ੍ਰਾਮ ਦੇ ਆਸਰੇ ਖੜੀਆਂ ਹਨ। ਇਸ 'ਮਜ਼੍ਹਬ' ਦੀ ਸਾਰੀ ਕਵਿਤਾ, ਨਾਟਕ, ਧਾਰਮਕ ਲਿਟ੍ਰੇਚਰ, ਗਲ ਕੀ ਹਰ ਮਾਮਲੇ ਵਿਚ ਸ਼ੈਤਾਨ ਤੇ ਰੱਬ ਦੇ ਪਰਸਪਰ ਵਿਖਾਂਧ ਦੀ ਲਹਿਰ ਰੁਮਕ ਰਹੀ ਹੈ। ਇਸ ਦਾ ਨਤੀਜਾ ਇਹ ਹੈ ਕਿ ਸ਼ਰ੍ਹਾ ਦਾ ਇਖ਼ਲਾਕ ਆਪਣੇ ਆਪ ਵਿਚ ਇਕ ਯਕਰੁਖ਼ੀ ਜੇਹੀ ਚੀਜ਼ ਬਣ ਗਈ ਹੈ, ਨੇਕੀ ਅਤੇ ਬਦੀ ਦੇ ਫਰਕ ਦੀ ਤਿੱਖੀ ਪਛਾਣ ਹੈ। ਨੇਕੀ ਅਤੇ ਬਦੀ ਦਾ ਕਦੇ ਸਮਝੌਤਾ ਨਹੀਂ ਹੋ ਸਕਦਾ, ਦੋਨਾਂ ਦੀ ਲੜਾਈ ਅੰਤ ਤਕ ਹੈ। ਸਿਰਫ ਇਕ ਰਹਿ ਸਕਦੀ ਹੈ ਦੋ ਨਹੀਂ। ਸ਼ਰ੍ਹਾ ਦੇ ਖਿਆਲ ਵਿਚ ਜਿਤਨੇ ਵੀ ਉਸ ਦੇ ਵਿਰੋਧੀ ਹਨ ਓਹ ਸ਼ੈਤਾਨ ਦੇ ਪੱਖ ਦੇ ਹਨ, ਏਸੇ ਕਰਕੇ ਬਦਾਂ ਨਾਲ ਸਮਝੌਤੇ ਦੀ ਗੁੰਜਾਇਸ਼ ਨਹੀਂ। ਉਨ੍ਹਾਂ ਦੀ ਹਰ ਹਾਲਤ ਵਿਚ ਜਾਨ ਮਾਰ ਦਿੱਤੀ ਜਾਵੇ, ਜਾਨ ਜੋ ਸ਼ੈਤਾਨਾਂ ਦੇ ਪੱਖ ਦੀ ਹੈ ਜਾਂ ਮਜ਼੍ਹਬੀਅਤ, ਜੋ ਨਿਰੀ ਪੁਰੀ ਹੈ ਹੀ ਸ਼ੈਤਾਨੀ।

ਹਿੰਦੁਸਤਾਨ ਦੇ ਮਜ਼੍ਹਬ ਵਿਚ ਸ਼ੈਤਾਨ ਹੈ ਹੀ ਨਹੀਂ, ਇਕ 'ਭਗਵਾਨ' ਹੀ ਹੈ। ਉਸ ਨੂੰ ਭਾਵੇਂ ਦੈਤਾਂ ਨਾਲ ਜਾਂ ਰਾਖਸ਼ਾਂ ਨਾਲ ਜੁੱਧ ਕਰਨੇ ਪੈਂਦੇ ਹਨ ਪਰ ਸਮਝੌਤੇ ਦੀ ਗੁੰਜਾਇਸ਼ ਹਮੇਸ਼ਾ ਰਹਿੰਦੀ ਹੈ। ਦੇਵਤੇ ਤੇ ਦੈਂਤ ਲੜ ਪੈਂਦੇ ਹਨ ਪਰ ਸੁਲਹ ਵੀ ਕਰ ਲੈਂਦੇ ਹਨ। ਪਰ ਦੈਂਤ ਅਤੇ ਹਰ ਰਾਖਸ਼ ਅੰਦਰੋਂ ਭੈੜਾ ਨਹੀਂ, ਚਾਹੇ ਉਸਦੇ ਬਾਹਰਲੇ ਕਰਮ ਘ੍ਰਿਣਤ ਹੋ ਗਏ ਹਨ। ਅਸੀਂ ਏਸ ਗਲ ਨੂੰ ਜ਼ਿਆਦਾ ਸਪਸ਼ਟ ਰਾਜਾ ਹਿਰਣਕਸ਼ਜਪ ਦੀ ਕਥਾ ਤੋਂ ਕਰ ਸਕਦਾ ਹਾਂ।

ਰਾਜਾ ਹਿਰਣਕਸ਼ਜਪ ਦੈਂਤਾਂ ਦਾ ਰਾਜਾ ਸੀ। ਇਸ ਨੇ ਸਾਰੇ ਦੇਸ਼ ਜਿੱਤ ਲਏ। ਦੇਵ ਪੁਰੀ ਤੋਂ ਇੰਦਰ ਪੁਰੀ ਵਿਚ ਆਪਣਾ ਰਾਜ ਜਮਾ ਲਿਆ। ਦੇਵਤੇ ਅਤੇ ਉਨ੍ਹਾਂ ਦਾ ਰਾਜਾ ਅੰਦਰ ਥਰ ਥਰ ਕਰਦੇ ਫਿਰਨ, ਤੇ ਉਨ੍ਹਾਂ ਦੇ ਰਹਿਣ ਦਾ ਕੋਈ ਠਿਕਾਣਾ ਨਾ ਰਿਹਾ। ਹਿਰਣਕਸ਼ਜਪ ਨੇ ਹੁਣ ਆਪਣੇ ਵਿਰੋਧ ਦਾ ਨਿਸ਼ਾਨਾ ਭਗਵਾਨ ਨੂੰ ਬਣਾਇਆ ਜੋ ਦੇਵਤਿਆਂ ਦਾ ਵਡਾ ਹਿਮੈਤੀ ਸੀ। ਭਗਵਾਨ ਨੂੰ ਬੜੀ ਮੁਸ਼ਕਲ ਪਈ। ਉਹ ਲੁਕਦਾ ਫਿਰੇ, ਪਰ ਜਿੱਥੇ ਜਾਵੇ ਹਿਰਣਕਸ਼ਜਪ ਉਸ ਦੇ ਮਗਰੇ ਮਗਰ। ਉਸਦੇ ਲੁਕਣ ਲਈ ਕੋਈ ਥਾਂ, ਕੋਈ ਟਿਕਾਣਾ ਬਾਕੀ ਨਾ ਰਿਹਾ ਹਿੰਦੁਸਤਾਨ ਦਾ ਇਹ ਭਗਵਾਨ ਓਹੋ ਹੀ ਹੈ ਜਿਸਨੂੰ ਹੁਣ ਅਸੀਂ ਰੱਬ ਆਖਦੇ ਹਾਂ। ਛੇਕੜ ਭਗਵਾਨ ਨੂੰ ਆਪਣੇ ਲੁਕਣ ਲਈ ਇਕ ਥਾਂ ਖਿਆਲ ਵਿਚ ਆਈ, ਪਰ ਇਹ ਵੀ ਬੜੀ ਤੜਫਵੀਂ ਸੋਚ ਦੇ ਮਗਰੋਂ: ਓਹ ਦੈਂਤ ਦੇ ਦਿਲ ਦੇ ਅੰਦਰ ਜਾ ਕੇ ਲੁਕ ਗਿਆ ਤੇ ਉਸਦੀ ਕਹਿਰ ਦੀ ਨਜ਼ਰ ਤੋਂ ਉਹਲੇ ਹੋ ਗਿਆ।*

ਦੈਂਤ ਦਾ ਸਦਾ ਬਾਹਰ ਮੁਖੀ ਹੈ। ਓਹ ਕਦੇ ਆਪਣੇ ਅੰਦਰ ਝਾਤ ਨਹੀਂ ਪਾਉਂਦਾ। ਉਹ ਦੈਂਤ ਹੀ ਏਸੇ ਕਰਕੇ ਹੈ ਕਿ ਬਾਹਰਮੁਖੀ ਹੈ ਜੇ ਅੰਤਰਮੁਖੀ ਹੋ ਜਾਵੇ ਤਦ ਦੇਵਤਾ ਹੈ, ਫੇਰ ਦੈਂਤ ਕਾਹਦਾ?

ਹਿੰਦੁਸਤਾਨ ਦਾ ਨੁਕਤਾ ਨਿਗਾਹ ਇਹ ਹੈ ਕਿ ਹਰ ਸ਼ੈ ਜੋ ਭੈੜੀ ਹੈ ਉਹ ਕੇਵਲ ਉਪਰੋਂ ਭੈੜੀ ਹੈ, ਉਸਦੇ ਅੰਦਰ ਜੋ ਸਾਰ ਵਸਤੂ ਹੈ ਉਹ ਸੱਚੀ ਤੇ ਸੁੱਚੀ ਹੈ। ਇਸਦੇ ਉਲਟ ਸ਼ਰੱਈ ਮੁਸਲਮਾਨ ਅੰਦਰੋਂ ਬਾਹਰੋਂ ਸ਼ੈਤਾਨ ਨੂੰ ਸ਼ੈਤਾਨ ਸਮਝਦੇ ਹਨ। ਹਿੰਦੁਸਤਾਨੀ ਨੁਕਤਾ ਨਿਗਾਹ ਵਿਚ ਬਸ ਏਹੋ ਫਰਕ ਹੈ। ਇਸਦੇ ਮੁਤਾਬਕ ਹਰ ਬਦੀ ਦੇ ਹੇਠ ਕੋਈ ਨੇਕੀ ਲੁਕੀ ਹੋਈ ਹੈ ਤੇ ਹਰ ਭੈੜ ਦੇ ਅੰਦਰਲੇ ਹਿੱਸੇ ਵਲ ਕੋਈ ਚੰਗਿਆਈ ਹੁੰਦੀ ਹੈ। ਹਰ ਦੈਜਤ ਆਪਣੇ ਹੀ ਓਹਲੇ ਦੇਵਤਾ ਹੈ।

ਸਿੱਖ ਨੁਕਤਾ ਨਿਗਾਹ ਵੀ ਏਹੋ ਹੀ ਹੈ:-

---

* ਭਗਵਾਨ ਨੇ ਵਿਚਾਰ ਕੀਆ ਕਿ ਮੈਂ ਜਹਾਂ ਭੀ ਜਾਊਂਗਾ ਯਹ ਵਹੀਂ ਚਲਾ ਜਾਏਗਾ ਅਰ ਜੈਸੇ ਮੌਤ ਪ੍ਰਾਣੀਓਂ ਕਾ ਪੀਛਾ ਨਹੀਂ ਛੋੜਤੀ ਵੈਸੇ ਹੀ ਯਿਹ ਮੇਰਾ ਪੀਛਾ ਨਹੀਂ ਛੋੜੇਗਾ। ਜਿਸ ਲੀਏ ਮੁਝੇ ਇਸ ਬਾਹਿਰ ਦ੍ਰਿਸ਼ਟੀ ਵਾਲੇ ਕੇ ਹਿਰਦੇ ਮੇਂ ਹੀ ਪ੍ਰਵੇਸ਼ ਕਰਨਾ ਚਾਹੀਏ। (ਸ੍ਰੀ ਮਦ ਭਾਗਵਤ 8, 19,8, 9)

**ਬੁਰਾ ਨਹੀਂ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥**
(ਕਾ: ਮ: ੫)

ਪਰ ਮੁਸਲਮਾਨੀ ਵੀ ਦੋ ਕਿਸਮ ਦੀ ਹੈ: ਇਕ ਸ਼ਰੀਅਤ ਵਾਲੀ ਤੇ ਦੂਜੀ ਹਕੀਕਤ ਵਾਲੀ। 'ਸ਼ਰਈ' ਮੁਸਲਮਾਨ ਪੱਕੇ ਕੱਟੜ ਮੁਸਲਮਾਨ ਹਨ। 'ਹਕੀਕੀ' ਮੁਸਲਮਾਨ ਆਜ਼ਾਦ ਖਿਆਲ ਹਨ, ਸੂਫੀ ਰੰਗਣ ਵਾਲੇ, ਖੁੱਲ੍ਹ ਦਿਲੇ, ਬੁੱਲ੍ਹੇ ਵਰਗੇ ਫਕੀਰ ਤੇ ਰਿੰਦ। 'ਹਕੀਕੀ' ਮੁਸਲਮਾਨ ਸ਼ਰਅ ਦੀ ਕੈਦ ਤੋਂ ਪਰੇ ਚਲੇ ਜਾਂਦੇ ਹਨ ਪਰ ਸ਼ਰਈਆਂ ਦੀ ਕੈਦ ਤੋਂ ਨਹੀਂ।

ਔਰੰਗਜ਼ੇਬ ਪੱਕਾ ਸ਼ਰਈ ਸੀ। ਉਸਦੇ ਬੰਦੀਖਾਨੇ ਵਿਚ ਇਕ ਸਰਮੱਦ ਨਾਮ ਦਾ ਫਕੀਰ ਸੀ। ਸਰਮੱਦ ਮੁਸਲਮਾਨ ਸੀ, ਪਰ ਸੀ ਆਜ਼ਾਦ ਤਬੀਅਤ। ਇਸ ਦਾ ਕਸੂਰ ਏਹੋ ਸੀ ਕਿ ਇਹ ਸ਼ਰ੍ਹਾ ਦਾ ਪਾਬੰਦ ਨਹੀਂ ਸੀ।

ਇਕ ਸ਼ਰਅ ਦੀ ਜਕੜ ਵਿਚੋਂ ਨਿਕਲੇ ਹੋਏ ਮੁਸਲਮਾਨ ਦਾ ਨੁਕਤਾ ਨਿਗਾਹ ਵੈਸਾ ਹੀ ਹੋ ਜਾਂਦਾ ਹੈ ਜੈਸਾ ਇਕ ਸੱਚੇ ਹਿੰਦੁਸਤਾਨੀ ਫਿਲਾਸਫਰ ਦਾ। ਸਰਮੱਦ ਲਈ ਹੁਕਮ ਹੋਇਆ ਕਿ ਜਾਂ ਤਾਂ ਉਹ ਸ਼ਰਅ ਦੀ ਰਹਿਮਤ ਮਰਿਯਾਦਾ ਵਿਚ ਰਹਵੇ ਜਾਂ ਕਤਲ ਕੀਤਾ ਜਾਏਗਾ।

ਆਖ਼ਰ ਸਰਮੱਦ ਦੇ ਕਤਲ ਲਈ ਜੱਲਾਦ ਆਉਂਦਾ ਹੈ। ਜੱਲਾਦ ਨੂੰ ਵੇਖਕੇ ਕੰਬ ਜਾਣਾ, ਇਕ ਸੁਭਾਵਕ ਗੱਲ ਹੈ ਪਰ ਸਰਮੱਦਦ ਸੁਭਾਉ ਬਦਲ ਚੁਕਾ ਸੀ, ਉਸ ਦੀ ਦ੍ਰਿਸ਼ਟੀ ਪਾਰਦਰਸ਼ਕ ਸੀ। ਉਸ ਨੂੰ ਹਰ ਬੁਰਿਆਈ ਹੇਠ ਚੰਗਿਆਈ ਦਿਸ ਪੈਂਦੀ ਸੀ। ਉਸ ਨੂੰ ਜੱਲਾਦ ਦੇ ਅੰਦਰ ਉਹ ਲੁਕਿਆ ਹੋਇਆ ਰੱਬ ਦਿੱਸਣ ਲਗ ਪਿਆ, ਜੋ ਦੈਂਤ ਦੇ ਹਿਰਦੇ ਵਿਚ ਜਾ ਛੁਪਿਆ ਸੀ। ਸਰਮੱਦ ਨੇ ਜੱਲਾਦ ਵਲ ਬਾਹਾਂ ਉਲਾਰ ਕੇ ਅਤੇ ਬੜੀ ਮਸਤੀ ਵਿਚ ਝੂਮਕੇ ਐਉਂ ਕਿਹਾ:- ਆ, ਆ ਐ ਮੇਰੇ ਮਹਿਬੂਬ ਆ, ਤੈਥੋਂ ਸਦਕੇ! ਮੈਂ ਤੈਨੂੰ ਪਛਾਣਦਾ ਹਾਂ, ਤੂੰ ਜਿਸ ਵੇਸ ਵਿਚ ਵੀ ਆਵੇਂ ਮੈਨੂੰ ਕਬੂਲ ਹੈ*

ਸਰਮੱਦ ਦਾ ਨੁਕਤਾ ਨਿਗਾਹ ਹਿੰਦ-ਫਿਲਾਸਫੀ ਦਾ ਨੁਕਤਾ ਨਿਗਾਹ ਸੀ।

---

* ਫਿਦਾਏ ਤੋਂ ਸ਼ਵਮ, ਬਿਆ, ਬਿਆ, ਬ-ਹਰ ਸੂਰਤੇ ਕਿ ਆਈ ਮਨ ਤੁਰਾ ਖ਼ੂਬ ਮੇ ਸ਼ਨਾਸਮ।

ਜੇ ਸਰਮੱਦ ਨੂੰ ਜੱਲਾਦ ਦੇ ਹਿਰਦੇ ਅੰਦਰ ਰੱਬ ਦਿੱਸ ਸਕਦਾ ਸੀ ਤਾਂ ਉਨ੍ਹਾਂ ਵਕਤਾਂ ਵਿਚ ਸਰਮੱਦ ਕੋਲੋਂ ਇਕ ਹੋਰ ਵਡਾ ਗਿਆਨੀ ਮੌਜੂਦ ਸੀ। ਉਸ ਬ੍ਰਹਮ ਗਿਆਨੀ ਦਾ ਨਾਮ ਸੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ। ਉਨ੍ਹਾਂ ਹੀ ਵਕਤਾਂ ਵਿਚ ਇਕ ਹੋਰ ਵਡਾ ਜੱਲਾਦ ਸੀ ਜੋ ਬਹੁਤ ਵਧੀਕ ਖ਼ੂੰ-ਖ਼ਾਰ ਸੀ, ਇਹ ਸੀ ਔਰੰਗਜ਼ੇਬ। ਏਸ ਜੱਲਾਦ ਦੇ ਹੱਥ ਮਾਸੂਮ ਬਚਿਆਂ ਦੇ ਲਹੂ ਨਾਲ ਲਾਲ ਲਾਲ ਸਨ। ਏਸ ਜੱਲਾਦ ਦੀਆਂ ਅੱਖਾਂ ਵਿਚੋਂ ਉਹ ਅੱਗ ਵਸਦੀ ਸੀ, ਜਿਸਨੇ ਹਿੰਦ ਦੀ ਸਭਯਤਾ ਦੀ ਕੋਮਲ ਫੁਲਵਾੜੀ ਝੁਲਸ ਸੁੱਟੀ ਸੀ।

ਹਿੰਦੂ ਟੱਕਰਾਂ ਮਾਰ ਮਾਰ ਕੇ ਰੋਂਦੇ ਸਨ ਕਿ ਸਾਡਾ ਪਰਮੇਸ਼ਰ ਕਿੱਥੇ ਹੈ ਜੋ ਐਸ ਵੇਲੇ ਨਹੀਂ ਬਹੁੜਦਾ। ਕੇਵਲ ਇਕ ਨੂੰ ਹੀ ਪਤਾ ਸੀ ਕਿ ਉਹ ਐਸ ਵੇਲੇ ਕਿਥੇ ਛੁਪਿਆ ਹੈ।

* * *

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਔਰੰਗਜ਼ੇਬ ਨੂੰ ਚਿੱਠੀ ਲਿਖੀ, ਉਸ ਦੀਆਂ ਕਾਲੀਆਂ ਕਰਤੂਤਾਂ ਨੰਗੀਆਂ ਕਰਕੇ ਦੱਸ ਦਿੱਤੀਆਂ, ਫੇਰ ਉਸ ਨੂੰ ਆਪਣੇ ਅੰਦਰ ਝਾਤ ਮਾਰਨ ਦੀ ਪ੍ਰੇਰਨਾ ਕੀਤੀ। ਉਸਦੇ ਅੰਦਰ ਕੀਹ ਸੀ?

ਔਰੰਗਜ਼ੇਬ ਆਪਣੇ ਜ਼ਮਾਨੇ ਦਾ ਦੈਂਤ ਹਿਰਣਕਸ਼ਜਪ ਸੀ, ਜਿਸਦੇ ਅੰਤਹਕਰਣ ਵਿਚ ਰਬ ਲੁਕਿਆ ਹੋਇਆ ਸੀ। ਏਸ ਮਨ ਵਿਚ ਲੁਕੇ ਰੱਬ ਨੂੰ ਓਹ ਹੀ ਦੇਖ ਸਕਦੇ ਹਨ ਜੋ ਆਪਣੇ ਅੰਦਰ ਵੱਲ ਝਾਤ ਮਾਰਨ, ਆਪਣੇ ਹਿਰਦੇ ਅਕਾਸ਼ ਵਿਚ ਉਸਦੀ ਅਵਾਜ਼ ਦੀ ਗੂੰਜ ਸੁਣਨ, ਜਿਸਨੂੰ ਜ਼ਮੀਰ (Conscience) ਆਖਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਲਿਖਿਆ :-

**ਕਿ ਰੌਸ਼ਨ ਜ਼ਮੀਰ ਅਸਤ ਹੁਸਨਲ ਜਮਾਲ।**
**ਖ਼ੁਦਾਵੰਦਿ ਬਖ਼ਸ਼ਿੰਦਹਏ ਮੁਲਕੋ ਮਾਲ॥੮॥**
(ਜ਼ਫਰਨਾਮਾ)

ਇਸਦਾ ਭਾਵ ਇਹ ਸੀ:- ਐ ਔਰੰਗਜ਼ੇਬ, ਤੇਰੇ ਅੰਦਰ ਬੀ ਜ਼ਮੀਰ ਦੀ ਰੌਸ਼ਨੀ ਹੈ, ਤੂੰ ਏਸ ਚਾਨਣੇ ਵਿਚ ਆਪਣੇ ਅਸਲੀ ਹੁਸਨ ਨੂੰ ਤੱਕ।

ਤੂੰ ਨਿਰਾ ਮੁਲਕ ਅਤੇ ਮਾਲ ਦੇ ਖ਼ਜ਼ਾਨਿਆਂ ਦਾ ਮਾਲਕ ਨਹੀਂ, ਜਿਨ੍ਹਾਂ ਦੀ ਰਾਖੀ ਲਈ ਤੂੰ ਜ਼ਾਲਮ ਹੋ ਗਿਆ ਹੋਇਆ ਹੈਂ, ਤੂੰ ਜੋ ਰੌਸ਼ਨ ਜ਼ਮੀਰ ਹੋ ਕੇ ਆਪਣੇ ਅੰਦਰ ਤੱਕੇਂ ਤਦ ਤੈਨੂੰ ਆਪਣਾ ਬਖਸ਼ਿੰਦ ਰੂਪ ਨਜ਼ਰ ਆ ਜਾਏਗਾ।

ਇਸਦਾ ਅਸਰ ਕੀਹ ਹੋਇਆ? ਔਰੰਗਜ਼ੇਬ ਉਨ੍ਹੀਂ ਦਿਨੀਂ ਬੀਮਾਰ ਸੀ, ਇਹ ਚਿੱਠੀ ਉਸਨੂੰ ਬਿਸਤਰੇ ਉਪਰ ਲੇਟੇ ਨੂੰ ਮਿਲੀ। ਚਿੱਠੀ ਵਿਚ ਜਾਦੂ ਸੀ ਜੋ ਉਸਦੀ ਤਵੱਜੋ ਨੂੰ ਖਿੱਚ ਕੇ ਅੰਦਰ ਤੱਕ ਲੈ ਗਿਆ। ਕੀ ਉਸਦੇ ਅੰਦਰ ਬੀ ਜ਼ਮੀਰ ਹੈ? ਨਹੀਂ, ਨਹੀਂ, ਉਸਦੀ ਜ਼ਮੀਰ ਕਿੱਥੇ? ਉਹ ਤਦ ਪਿਉ ਨੂੰ ਕਿਵੇਂ ਕੈਦ ਵਿਚ ਮਰਵਾ ਸਕਦਾ ਸੀ? ਉਹ ਤਦ ਵੱਡੇ ਭਰਾਵਾਂ ਨਾਲ ਕਿਵੇਂ ਧ੍ਰੋਹ ਕਮਾ ਸਕਦਾ ਸੀ? ਉਹ ਇਤਨੇ ਭਾਰੀ ਜ਼ੁਲਮ ਤੇ ਸਿਤਮ ਤਦ ਕਿਵੇਂ ਕਰ ਸਕਦਾ ਸੀ?

ਪਰ ਗੁਰੂ ਗੋਬਿੰਦ ਸਿੰਘ ਜੀ ਦੀ ਚਿੱਠੀ ਕਿਸੇ ਬੜੇ ਨਾਜ਼ਕ ਵਕਤ ਪਹੁੰਚੀ। ਉਸ ਵੇਲੇ ਉਸਦੀ ਜ਼ਿੰਦਗੀ ਕਿਸੇ ਖੂਹ ਵਿਚ ਥੱਲੇ ਲਹਿ ਰਹੀ ਸੀ, ਉਸ ਦੀਆਂ ਅੱਖਾਂ ਦੀ ਰੌਸ਼ਨੀ ਮੱਧਮ ਹੋ ਰਹੀ ਸੀ। ਗੁਰੂ ਜੀ ਨੇ ਅੰਦਰ ਵਾਰ ਜ਼ਮੀਰ ਦੀ ਰੌਸ਼ਨੀ ਵਲ ਰੁਜੂਅ ਕਰ ਦਿੱਤਾ। ਗੁਰੂ ਜੀ ਦੀ ਚਿੱਠੀ ਬੜੀ ਲੰਬੀ ਸੀ, ਉਸ ਵਿਚ ਅੰਦਰ ਦੀ ਖ਼ੂਬੀ, (ਜੋ ਲੁਕੀ ਹੋਣ ਕਰਕੇ ਵਿਅਰਥ ਸੀ) ਨੂੰ ਬਾਹਰ ਦੀ ਹਵਾ ਲਾਉਣ ਦੀ ਕੋਸ਼ਿਸ਼ ਸੀ। ਚਿੱਠੀ ਵਿਚ ਲਿਖਿਆ ਸੀ:-

**ਕਿ ਬਖਸ਼ਿਸ਼ ਕਬੀਰ ਅਸਤ ਦਰ ਜੰਗ ਕੋਹ॥**
**ਮਲਾਯਕ ਸਿਫਤ ਚੂੰ ਸੁਰੱਜਾ ਸ਼ਿਕੋਹ॥੯੩॥**

ਜਿਸ ਦਾ ਭਾਵ ਇਹ ਸੀ, ਕਿ ਐ ਔਰੰਗਜ਼ੇਬ ! ਤੂੰ ਜੋ ਜੰਗ ਵਿਚ ਪਹਾੜ ਵਾਕੁਣ ਪੱਥਰ ਦਿਲ ਹੋ ਕੇ ਖੜਾ ਹੁੰਦਾ ਹੈਂ, ਅੰਦਰ ਤੇਰੇ ਵੀ ਉਹ ਨਰਮਾਈ ਹੈ ਜਿੱਥੇ ਬੜੀ ਵੱਡੀ ਬਖਸ਼ਿਸ਼ ਵਸਦੀ ਹੈ। ਇਹ ਏਸ ਕਰਕੇ ਹੈ ਕਿ ਤੇਰੇ ਅੰਦਰ ਉਨ੍ਹਾਂ ਫਰਿਸ਼ਤਿਆਂ ਦਾ ਗੁਣ ਹੈ ਜਿਨ੍ਹਾਂ ਦਾ ਪ੍ਰਤਾਪ ਤਾਰਿਆਂ ਜੇਡਾ ਉੱਚਾ ਹੈ।

ਕੀ ਮੇਰੇ ਅੰਦਰ ਵੀ ਕੋਈ ਰੂਹਾਨੀ ਵਡਿਆਈ ਹੈ? ਔਰੰਗਜ਼ੇਬ ਦਾ ਧਿਆਨ ਚਾਹੇ ਅੰਦਰ ਵੱਲ ਰੁਖ਼ ਕਰ ਗਿਆ ਸੀ, ਮਗਰ ਅੰਦਰਲਾ ਚੰਗੀ

ਤਰ੍ਹਾਂ ਫੋਲਣ ਦੀ ਤਾਬ ਉਸ ਵਿਚ ਨਹੀਂ ਸੀ। ਪਰ ਏਸ ਕਸ਼ਮਕਸ਼ ਵਿਚ ਜ਼ਮੀਰ ਦੀ ਮੱਧਮ ਰੌਸ਼ਨੀ ਬਾਹਰ ਵੱਲ ਰੁਖ਼ ਕਰ ਰਹੀ ਸੀ। ਉਸਨੂੰ ਆਪਣਾ ਬਾਹਰਲਾ ਕਾਲਾਪਨ ਇਕ ਡਰਾਉਣੀ ਨੰਗੇਜ ਵਿਚ ਦਿੱਸਣ ਲਗ ਪਿਆ। ਉਸ ਨੇ ਘਬਰਾ ਕੇ ਆਪਣੇ ਮੁਨਸ਼ੀ ਨੂੰ ਆਵਾਜ਼ ਦਿੱਤੀ ਤੇ ਇਕ ਰੁਕਾ ਆਪਣੇ ਪੁੱਤ੍ਰ ਕਾਮ ਬਖਸ਼ ਵੱਲ ਲਿਖਵਾਇਆ। ਇਬਾਰਤ ਇਹ ਸੀ:-

"ਮੇਰੇ ਫਰਜ਼ੰਦ ! ਮੇਰੇ ਜਿਗਰ ਬੰਦ.....

ਅਬ ਜਬ ਕਿ ਮੈਂ ਸਭ ਸੇ ਜੁਦਾ ਹੋ ਰਹਾ ਹੂੰ ਤੁਮਹਾਰੀ ਬੇਸਰੋ ਸਾਮਾਨੀ ਪਰ ਰਹਿਮ ਆਤਾ ਹੈ, ਮਗਰ ਇਸ ਸੇ ਕਿਆ ਫਾਇਦਾ ! ਭਲਾ ਯਾ ਬੁਰਾ ਜੋ ਕੁਛ ਬੀ ਕੀਆ ਅਪਨੇ ਸਾਥ ਲੀਏ ਜਾ ਰਹਾ ਹੂੰ। ਅਜਬ ਕ੍ਰਿਸ਼ਮਾ ਹੈ ਕਿ ਤਨਹਾ ਆਇਆ ਥਾ ਔਰ ਅਬ 'ਐਮਾਲ ਕਾਫਲੇ[1] ਕੇ ਸਾਥ ਜਾ ਰਹਾਂ ਹੂੰ....।"

ਇਤਨਾ ਖ਼ਤ ਲਿਖਵਾ ਕੇ ਬਾਦਸ਼ਾਹ ਨੂੰ ਡੋਬ ਪੈ ਗਿਆ, ਉਸ ਵਿਚ ਤਾਬ ਨਹੀਂ ਸੀ ਕਿ ਆਪਣੇ ਕਰਮਾਂ ਦੇ ਕਾਲੇ ਕਪੜੇ ਉਪਰ ਭਰਕੇ ਨਜ਼ਰ ਮਾਰ ਸਕੇ। ਉਸਦਾ ਧਿਆਨ ਫੇਰ ਉਸ ਚਿੱਠੀ ਵੱਲ ਚਲਾ ਗਿਆ ਜੋ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਵਲੋਂ ਆਈ ਸੀ। ਇਹ ਹਿੰਦੂਆਂ ਦੇ ਪੀਰ ਵਲੋਂ ਸੀ ਜੋ ਡੁਬਦੇ ਨੂੰ ਸਲਾਮਤੀ ਦਾ ਕਿਨਾਰਾ ਨਜ਼ਦੀਕ ਹੀ ਦਿਖਾ ਰਹੀ ਸੀ। ਉਸਨੇ ਨੀਮ ਬੇਹੋਸ਼ੀ ਦੀ ਹਾਲਤ ਵਿਚ ਲਿਖਵਾਇਆ:-

"ਸਿਵਾਏ ਖੁਦਾਏ ਲਾਜ਼ਵਾਲ ਕੇ ਔਰ ਕੋਈ ਨਜ਼ਰ ਨਹੀਂ ਆਤਾ।"

ਘੜੀ ਦੀ ਘੜੀ ਔਰੰਗਜ਼ੇਬ ਏਸ ਨਜ਼ਾਰੇ ਵਿਚ ਮਸਤ ਰਿਹਾ। ਹੋਸ਼ ਫੇਰ ਪੂਰੀ ਪਰਤ ਆਈ ਤੇ ਲਿਖਵਾਉਣਾ ਸ਼ੁਰੂ ਕੀਤਾ:-

"ਲਸ਼ਕਰ ਔਰ ਸਿਪਾਹ ਕੀ ਫਿਕਰ ਔਰ ਆਖ਼ਰਤ ਕੇ ਅਜਾਬ ਕਾ ਖਿਆਲ ਮਲਾਲੇ ਖ਼ਾਤਰ ਕਾ ਬਾਇਸ ਹੋਤਾ ਹੈ[2] ਮੁਝੇ ਅਪਨਾ ਪਤਾ ਨਹੀਂ। ਗੁਨਾਹ ਬਹੁਤ ਕੀਏ ਹੈਂ ਮਾਲੂਮ ਨਹੀਂ ਕਿਸ ਸਜ਼ਾ ਮੇਂ ਗ੍ਰਿਫ਼ਤਾਰ ਹੂੰਗਾ.....।

ਔਰੰਗਜ਼ੇਬ ਦੀ ਇਹ ਆਖ਼ਰੀ ਚਿੱਠੀ ਸੀ, ਜਿਸ ਵੇਲੇ ਜੀਵਨ ਹਾਰ ਮੰਨ ਰਿਹਾ ਸੀ ਤੇ ਮੌਤ ਆਪਣੀ ਜਿੱਤ ਦਾ ਡੰਕਾ ਵਜਾਉਣ ਲਈ ਤਿਆਰ ਹੋ ਰਹੀ ਸੀ। ਮਰਨ ਦਾ ਵੇਲਾ ਸਭ ਦਾ ਇਕ ਦਰਦਨਾਕ ਮੌਕਿਆ ਹੁੰਦਾ

---

1. ਕੀਤੇ ਕਰਮਾਂ ਦੇ ਟੋਲੇ ਨਾਲ।
2. ਮੌਤ ਦੇ ਦੁਖ ਦਾ ਖਿਆਲ ਦਿਲ ਨੂੰ ਸ਼ੋਕਾਤੁਰ ਕਰ ਰਿਹਾ ਹੈ।

ਹੈ, ਪਰ ਇਕ ਬਾਦਸ਼ਾਹ ਨੂੰ ਆਪਣੇ ਚਲਾਣੇ ਵਿਚ ਅਜੀਬ ਵੇਦਨਾ ਪ੍ਰਤੀਤ ਹੁੰਦੀ ਹੈ। ਬੁਖਾਰ ਹੁਕਮ ਨਹੀਂ ਮੰਨਦਾ, ਦਰਦ ਉਸਦੇ ਸ਼ਾਹੀ ਫ਼ੁਰਮਾਨ ਦੀ ਆਵਾਜ਼ ਨਹੀਂ ਸੁਣਦਾ। ਸਭ ਤੋਂ ਇਤਬਾਰੀ ਚੀਜ਼ ਆਪਣਾ ਦਿਲ ਸੀ, ਉਸਦੀ ਹਰਕਤ ਵਿਚ ਵੀ ਬਾਗ਼ੀਪੁਣਾ ਹੈ। ਹੁਣ ਕੌਣ ਹੈ ਜੋ ਸਾਥ ਦੇਵੇ?

ਜਿਨ੍ਹਾਂ ਹਿੰਦੂਆਂ ਉਪਰ ਜ਼ੁਲਮ ਕੀਤੇ ਸਨ ਉਨ੍ਹਾਂ ਦਾ ਪੀਰੀ ਹੀ ਐਸ ਵੇਲੇ ਆਪਣੀ ਚਿੱਠੀ ਵਿਚ ਸ਼ਾਂਤੀ ਦੇ ਲਫਜ਼ ਲਿਖ ਰਿਹਾ ਹੈ। ਉਸਨੂੰ ਖਿਆਲ ਆਇਆ ਕਿ ਹਿੰਦੂਆਂ ਦੀ ਇਕ ਚੀਜ਼ ਹੋਰ ਮੇਰੇ ਪਾਸ ਹੈ, ਉਹ ਹੈ ਬੇਗਮ ਉਦੇਪੁਰੀ ਜੋ ਮੇਰੇ ਨਾਲ ਹੀ ਬੀਮਾਰ ਪਈ ਹੈ, ਜੋ ਮੈਨੂੰ ਕਦੇ ਇਕੱਲਿਆਂ ਨਹੀਂ ਛੱਡਣ ਲੱਗੀ। ਜੋ ਮੇਰੇ ਸਾਥ ਹੀ ਮਰ ਜਾਏਗੀ ਜਾਂ ਪਿੱਛੋਂ ਸਤੀ ਹੋ ਜਾਏਗੀ। ਉਸ ਨੇ ਫੇਰ ਚਿੱਠੀ ਵਿਚ ਇਸ ਬੇਗਮ ਦਾ ਜ਼ਿਕਰ ਛੇੜ ਦਿੱਤਾ ਤੇ ਲਿਖਵਾਇਆ:-

"ਬੇਗਮ ਦਾ ਹਾਲ ਉਸਕੋ ਹੀ ਮਾਲੂਮ ਹੈ। ਤੁਮ੍ਹਾਰੀ ਮਾਂ ਉਦੈਪੁਰੀ ਬੀਮਾਰੀ ਮੇਂ ਮੇਰੇ ਸਾਥ ਹੈ ਔਰ ਮੇਰੇ ਸਾਥ ਹੀ ਜਾਨੇ ਕਾ ਇਰਾਦਾ ਰਖਤੀ ਹੈ.....ਵੱਸਲਾਮ।" (ਵਕਾਇ ਆਲਮਗੀਰ, ਉਰਦੂ ਸਫਾ 71-72)

ਅਜ ਤੋਂ ਵੀਹ ਸਾਲ ਪਹਿਲੇ ਮੈਨੂੰ ਇਤਫਾਕ ਹੋਇਆ ਇਕ ਪਿੰਡ ਵਿਚ ਜਾਣ ਦਾ, ਜਿਸ ਦਾ ਨਾਮ ਖ਼ੁਲਦਾਬਾਦ ਹੈ। ਇਹ ਹੈਦਰਾਬਾਦ ਦੱਖਣ ਵਿਚ ਔਰੰਗਾਬਾਦ ਰੇਲਵੇ ਸਟੇਸ਼ਨ ਤੋਂ ਉਸ ਪੱਕੀ ਸੜਕ ਉਪਰ ਕੁਛ ਕੋਹਾਂ ਦੀ ਵਾਟ ਉਤੇ ਹੈ ਜੋ ਸੜਕ ਪ੍ਰਸਿਧ ਈਲੋਰਾ ਦੇ ਕੰਦ੍ਰਾ-ਮੰਦਰਾਂ ਵੱਲ ਗਈ ਹੈ। ਖ਼ੁਲਦਾਬਾਦ ਵਿਚ ਔਰੰਗਜ਼ੇਬ ਦਾ ਮਕਬਰਾ ਹੈ ਜੋ ਬਹੁਤ ਹੀ ਸਾਦਾ ਬਣਿਆ ਹੋਇਆ ਹੈ। ਬਾਦਸ਼ਾਹੀ ਸ਼ਾਨ ਦੀ ਕੋਈ ਗੱਲ ਨਹੀਂ। ਚੋਬਦਾਰ ਜੋ ਖੜੇ ਹਨ ਓਹ ਵੀ ਐਉਂ ਲਗਦੇ ਹਨ ਕਿ ਜਿਵੇਂ ਕਿਸੇ ਫਕੀਰ ਦੀ ਦਰਗਾਹ ਦੇ ਮੁਜਾਵਰ ਹਨ। ਇਕ ਨਿਮਾਣੀ ਜਿਹੀ ਗੋਰ ਦੇ ਉਪਰ ਮੋਟਾ, ਘਸਮੈਲੀ ਸੂਰਤ ਦਾ ਕਾਲਾ ਕਪੜਾ ਹੈ। ਏਸ ਕਪੜੇ ਦੇ ਹੇਠ ਕੀ ਹੈ? ਪੱਕੀ ਇੱਟਾਂ ਦੀ ਚਿਣਾਈ, ਜਿਸ ਦੀ ਕੁੱਖ ਵਿਚ ਉਹ ਕਾਇਆ ਹੈ ਜੋ ਆਪਣੇ ਜ਼ਮਾਨੇ ਵਿਚ ਬੇਰਹਿਮੀ ਦਾ ਪੁਲੰਦਾ ਸੀ। ਏਸ ਸਖ਼ਤ ਮਿੱਟੀ ਦੀ ਪੋਟਲੀ ਦੇ ਅੰਦਰ ਰਬ ਲੁਕਿਆ ਰਿਹਾ, ਜਿਸਨੂੰ ਕੇਵਲ ਇਕੋ ਹੀ ਵੇਖ ਸਕਦਾ ਸੀ, ਉਹ ਸੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ, ਜੋ ਆਪਣੇ ਪਿਤਾ

ਤੇ ਬਚਿਆਂ ਦੇ ਕਤਲ ਮਗ੍ਰੋਂ ਸ਼ਾਂਤਿ ਚਿਤ ਆਪਣੇ ਬ੍ਰਹਮ ਗਿਆਨ ਵਿਚ ਅਡੋਲ ਖੜਾ ਰਿਹਾ। ਏਸ ਮਕਬਰੇ ਦੀ ਮਹਿਰਾਬ ਉਪਰ ਮੇਰਾ ਦਿਲ ਸੀ ਕਿ ਇਹ ਸਤਰਾ ਉੱਕਰ ਦਿੱਤੀਆਂ ਜਾਣ, ਜੋ ਗੁਰੂ ਗੋਬਿੰਦ ਸਿੰਘ ਵਰਗੇ ਨਿਰਪੱਖ ਹਿਰਦੇ ਵਿਚੋਂ, ਇਕ ਮਨੁਖ ਨੂੰ ਉਸਦਾ ਅੰਦਰਲਾ ਸਾਖਜਾਤ ਕਰਾਉਣ ਲਈ, ਨਿਕਲੀਆਂ ਸਨ:-

**ਕਿ ਹੁਸਨਲ ਜਮਾਲ ਅਸਤ ਰੌਸ਼ਨ ਜ਼ਮੀਰ।**
**ਖੁਦਾਵੰਦ ਮੁਲਕ ਅਸਤ ਸਾਹਿਬ ਅਮੀਰ।**
(ਜ਼ਫਰਨਾਮਾ)

* * *

ਦੈਂਤ ਹਿਰਣਕਸ਼ਜਪ ਨੇ ਅੰਦਰ ਲੁਕੇ ਭਗਵਾਨ ਨੂੰ ਕਿਸ ਤਰ੍ਹਾਂ ਪਕੜਿਆ, ਇਹ ਬੜਾ ਲੰਮਾ ਚੌੜਾ ਪੌਰਾਣਕ ਵਿਗਜਾਨ ਦਾ ਵਿਸ਼ਯ ਹੈ। ਪਰ ਇਹ ਕਰਤੱਵ ਗੁਰੂ ਗੋਬਿੰਦ ਸਿੰਘ ਦਾ ਸੀ ਕਿ ਉਸ ਨੇ ਔਰੰਗਜ਼ੇਬ ਨੂੰ ਰੌਸ਼ਨ ਜ਼ਮੀਰੀ ਦੇ ਪ੍ਰਕਾਸ਼ ਵਿਚ ਅੰਦਰਲਾ ਪ੍ਰਤੱਖ ਕਰਵਾ ਦਿੱਤਾ। ਗਰੂ ਜੀ ਦੀ ਔਰੰਗਜ਼ੇਬ ਵੱਲ ਭੇਜੀ ਚਿੱਠੀ ਬਹੁਤ ਹੈਰਾਨ ਕਰਨ ਵਾਲੀ ਚੀਜ਼ ਹੈ। ਇਹ ਉਨ੍ਹਾਂ ਦੀ ਇਕ ਬਹੁਤ ਵੱਡੀ ਸਿੱਧੀ (Achievement) ਹੈ। ਗੁਰੂ ਜੀ ਨੇ ਇਕ ਸੱਯਦ ਨੂੰ ਤਲਵਾਰ ਦੱਸੀ ਸੀ ਕਿ ਇਹ ਕਰਾਮਾਤ ਹੈ। ਪਰ ਉਨ੍ਹਾਂ ਦੀ ਔਰੰਗਜ਼ੇਬ ਵੱਲ ਚਿੱਠੀ ਕਿਸੇ ਤਰ੍ਹਾਂ ਘਟ ਨਹੀਂ, ਇਹ ਸੀ:-

ਕਲਮ ਦੀ ਕਰਾਮਾਤ



# ਸਿੱਖੀ ਮੰਡਲ ਵਿਚ ਇਸਤ੍ਰੀ ਦਾ ਦਰਜਾ

ਇਕ ਰਿਸ਼ੀ ਬਾਬਤ ਪੁਰਾਣੀ ਕਥਾ ਹੈ ਕਿ ਇਹ ਇਕ ਉਜਾੜ ਵਿਚ ਰਹਿੰਦਾ ਸੀ ਤੇ ਇਸਦਾ ਅਹਾਰ ਸਿਰਫ ਦੂਬ (ਖੱਬਲ) ਦਾ ਘਾਹ ਸੀ। ਇਹ ਦੂਬ ਨੂੰ ਘੋੜਿਆਂ ਵਾਕੁਣ ਸਬੂਤ ਨਹੀਂ ਸੀ ਖਾਂਦਾ ਤੇ ਨਾ ਹੀ ਮਨੁੱਖਾਂ ਵਾਕੁਣ ਸਾਗ ਦੀ ਤਰ੍ਹਾਂ ਪਕਾਉਂਦੀ ਸੀ; ਪ੍ਰੰਤੂ ਘਾਹ ਨੂੰ ਦੌਰੀ ਡੰਡੇ ਨਾਲ ਰਗੜ ਕੇ ਫੇਰ ਪੁਣੀ ਹੋਈ ਸ਼ਰਦਾਈ ਵਾਂਙ ਪੀਂਦਾ ਹੁੰਦਾ ਸੀ। ਇਕ ਦਿਨ ਕਿਸੇ ਦੂਰੋਂ ਦੇਖਣ ਵਾਲੇ ਨੂੰ ਸ਼ੱਕ ਪਿਆ ਕਿ ਰਿਸ਼ੀ ਜੀ ਮਹਾਰਾਜ ਸਬਜ਼ ਰੰਗ ਦੀ ਸ਼ਰਾਬ ਪੀ ਰਹੇ ਹਨ। ਉਸ ਨੇ ਲਾਗ ਦੀਆਂ ਬਸਤੀਆਂ ਵਿਚ ਜਾ ਕੇ ਗੱਲ ਕੀਤੀ, ਜਿਸ ਨਾਲ ਲੋਕਾਂ ਵਿਚ ਚਰਚਾ ਸ਼ੁਰੂ ਹੋ ਗਈ। ਦੂਬ ਪੀਣ ਵਾਲਾ ਰਿਸ਼ੀ ਇੰਦਰ ਦੇਵਤੇ ਦੇ ਦਰਬਾਰ ਵਿਚ ਜਾਇਆ ਕਰਦਾ ਸੀ। ਐਤਕੀਂ ਜਦ ਆਪ ਗਏ ਤਾਂ ਇੰਦਰ ਨੇ ਆਦਰ ਨਾ ਕੀਤਾ, ਕਾਰਣ ਪੁੱਛਣ ਤੇ ਦੱਸਿਆ ਕਿ ਤੇਰਾ ਲੋਕਾਂ ਵਿਚ ਅਪਯਸ਼ ਹੋ ਰਿਹਾ ਹੈ ਕਿ ਤੂੰ ਸ਼ਰਾਬੀ ਹੈਂ। ਰਿਸ਼ੀ ਨੇ ਕਿਹਾ ਕਿ ਲੋਕ ਭਾਵੇਂ ਕੁਛ ਰਹਿਣ ਪਰ ਤੈਨੂੰ ਤਾਂ ਸੱਚ ਦਾ ਪਤਾ ਹੈ। ਇੰਦਰ ਨੂੰ ਸੱਚ ਦਾ ਪਤਾ ਸੀ, ਪਰ ਇੰਦਰ 'ਸੱਚ' ਕੋਲੋਂ ਵਧੀਕ ਕਦਰ 'ਯਸ਼' ਦੀ ਕਰਦਾ ਸੀ। ਉਸ ਦੇ ਦਰਬਾਰ ਕੇਵਲ ਨੇਕਨਾਮਾਂ ਲਈ ਥਾਂ ਸੀ।

ਰਿਸ਼ੀ ਮੁੜ ਆਇਆ, ਆ ਕੇ ਉਸ ਨੇ ਇਕ ਦੋ ਚੇਲੇ ਰੱਖ ਲੀਤੇ ਤੇ ਓਹਨਾਂ ਕੋਲੋਂ ਦੂਬ ਰਗੜਵਾ ਕੇ ਪੀਣ ਲੱਗਾ। ਇਸ ਗੱਲ ਨੂੰ ਬਹੁਤ ਚਿਰ ਨਾ ਲੱਗਾ ਕਿ ਚੇਲਿਆਂ ਦੀ ਉਸਤਤੀ ਕਰਨ ਨਾਲ ਰਿਸ਼ੀ ਦਾ ਅਪਜਸ ਹੱਟ ਗਿਆ ਤੇ ਫੇਰ ਸਾਰੇ ਕੀਰਤੀ ਫੈਲ ਗਈ। ਇੰਦਰ ਦੇ ਦਰਬਾਰ ਵਿਚ ਗਵਾਚੀ ਹੋਈ ਥਾਂ ਰਿਖੀ ਨੂੰ ਮੁੜ ਪ੍ਰਾਪਤ ਹੋ ਗਈ।

ਜਦ ਮੈਂ ਇਹ ਕਥਾ ਸੁਣੀ (ਪੜ੍ਹੀ ਨਹੀਂ ਸੀ), ਮੇਰੇ ਦਿਲ ਉੱਪਰ ਇਸ ਦਾ ਬੜਾ ਗਹਿਰਾ ਅਸਰ ਹੋਇਆ। ਮੈਨੂੰ ਭਾਸਿਆ ਕਿ ਇੰਦਰ ਦਾ ਦਰਬਾਰ ਸਾਡੀ ਆਪਣੀ ਸੁਸਾਇਟੀ (ਭਾਈਚਾਰੇ) ਦਾ ਇਕ ਰੂਪਕ ਅਲੰਕਾਰ ਹੈ ਤੇ ਇਸ ਸੁਸਾਇਟੀ ਨੇ ਹਰ ਜੀਵ ਉਪਰ 'ਜਸਵਾਨ' ਹੋਣ ਦੀ ਇਤਨੀ ਕਰੜੀ ਸ਼ਰਤ ਲਾ ਦਿੱਤੀ ਹੈ ਕਿ ਜਿਉਂ ਜਿਉਂ ਮੈਂ ਇਸ ਨੂੰ ਸੋਚਦਾ ਹਾਂ, ਤਿਉਂ ਤਿਉਂ ਇਸਦਾ ਛਾਤੀ ਉਪਰ ਪਿਆ ਬੋਝ ਸਾਹ ਨੂੰ ਘੁੱਟਣ ਲੱਗਦਾ ਹੈ। ਸੱਚ ਦੀ ਕੋਈ ਕਦਰ ਨਹੀਂ, ਝੂਠੇ ਜਸ ਦੀ ਲੋੜ ਹੈ! ਸੁਸਾਇਟੀ ਦਾ ਢਾਂਚਾ ਏਸੇ ਜਸ ਅਪਜਸ ਦੇ ਮਿੱਟੀ ਗਾਰੇ ਨਾਲ ਉਸਰਿਆ ਖੜਾ ਹੈ। ਮਨੁੱਖ ਦੀ ਸੁਸਾਇਟੀ ਨੇ ਕਦੇ ਸੱਚ ਦੀ ਕਦਰ ਨਹੀਂ ਕੀਤੀ। ਸੱਚੇ ਧਰਮ ਵਾਲਿਆਂ ਉਪਰ ਬਲਦੀ ਰੇਤ ਪਾਈ, ਸੱਚੇ ਕਰਮ ਵਾਲਿਆਂ ਕੋਲੋਂ ਚੱਕੀਆਂ ਪਿਹਾਈਆਂ, ਸੱਚੇ ਇਸ਼ਕ ਵਾਲਿਆਂ ਨੂੰ ਦਰਿਆਵਾਂ ਵਿਚ ਰੋੜ ਦਿਤਾ। ਏਸ ਸਾਰੀ ਗੱਲ ਨੂੰ ਸੋਚ ਕੇ ਦਿਲ ਦੱਬਦਾ ਹੈ ਤੇ ਚਾਰੋਂ ਪਾਸੇ ਤੱਕਣ ਨਾਲ ਕੋਈ ਐਸੀ ਠੌਰ ਨਹੀਂ ਲੱਭਦੀ, ਜਿੱਥੇ ਮਨੁਖ ਬਦਨਾਮ ਹੋ ਕੇ ਫੇਰ ਪੂਰੇ ਹੌਂਸਲੇ ਨਾਲ ਪਨਾਹ ਲੈ ਸਕੇ। ਸੁਸਾਇਟੀ ਨੇ ਸਾਰੇ ਦਰਵਾਜ਼ੇ ਉਹਨਾਂ ਸੱਚਿਆਂ ਲਈ-ਜੋ ਬਦਨਾਮ ਹਨ-ਬੰਦ ਕਰ ਦਿੱਤੇ ਹਨ। ਏਥੇ ਹੀ ਬੱਸ ਨਹੀਂ, ਸਾਡੇ ਸਾਹਿੱਤਜ ਉੱਪਰ ਵੀ ਜਸ ਤੇ ਅਪਜਸ ਦੇ ਖਿਆਲਾਂ ਦਾ ਹੀ ਪਰਛਾਵਾਂ ਪਿਆ ਹੋਇਆ ਹੈ। ਇਕ ਮਸ਼ਹੂਰ ਹਿੰਦੀ ਕਾਵਿ ਨੂੰ ਸਾਰਿਆਂ ਤੋਂ ਵਡੀ ਯੁਕਤੀ ਰਬ ਨੂੰ ਡਰਾ ਕੇ ਆਪਣੇ ਵੂਪਰ ਦਿਆਲੂ ਕਰਨ ਲਈ ਵੀ ਜਸ ਅਪਜਸ ਦੀ ਹੀ ਸੁੱਝੀ:-

ਕੋਈ ਕਹੈ ਬਿਨਤੀ ਅਤਿ ਭਾਰੀ। ਸ੍ਰੀ ਰਘਬੀਰ ਦੀਨ ਹਿਤਕਾਰੀ!...
ਚਿੰਤਾ ਮੋਹੇ ਅਪਰ ਅਪਾਰਾ। ਕਹੂੰ ਅਪਯਸ਼ ਨਾ ਹੋਇ ਤੁਹਾਰਾ।

ਉਸ ਕ੍ਰਿਪਾਲ ਰੱਬ ਨੂੰ ਵੀ ਡਰਾਵਾ ਏਸੇ ਗਲ ਦਾ ਦਿੱਤਾ ਜਾਂਦਾ ਹੈ ਕਿ ਜੇ ਤੂੰ ਸਾਡੇ ਉਪਰ ਕ੍ਰਿਪਾ ਨਾ ਕੀਤੀ ਤਾਂ ਤੇਰਾ ਅਪਯਸ਼ ਹੋਵੇਗਾ ਤੇ ਉਪਰ ਲਿਖੀ ਰਚਨਾ ਦੇ ਕਵੀ ਨੂੰ ਤਾਂ ਹੁਣ ਆਪਣੇ ਉੱਧਾਰ ਦੀ, ਜਾ ਆਪਣੀ ਮੁਕਤੀ ਦੀ ਤਾਂ ਲੋੜ ਹੀ ਨਹੀਂ ਰਹੀ, ਉਸ ਨੂੰ ਆਪਣਾ ਕੋਈ ਫਿਕਰ ਨਹੀਂ, ਉਸ ਨੂੰ ਚਿੰਤਾ ਹੈ ਤਾਂ ਸਿਰਫ ਏਸ ਗਲ ਦੀ ਹੈ ਕਿ ਮੇਰੇ ਨਾ ਉਧਰਨ ਨਾਲ ਤੇਰਾ ਅਪਯਸ਼ ਹੋਵੇਗਾ ਤੇ ਇਹ ਚਿੰਤਾ ਕੋਈ ਥੋੜੀ ਜਿਤਨੀ ਨਹੀਂ, ਇਹ ਅਪਰ ਅਪਾਰ ਹੈ।

ਸਿਰਫ ਉੱਚ ਕੋਟੀ ਦੇ ਕਾਵਜ ਤੇ ਹੋਰ ਨਿੰਮ੍ਹ ਭਾਵ ਦੀ ਰਸਿਕ ਰਚਨਾ ਨੇ ਹੀ ਆਪਣੀ ਗੋਦ ਵਿਚ ਜਸ ਅਪਜਸ ਦੇ ਖਿਆਲ ਨਹੀਂ ਗੁੰਦੇ,ਪ੍ਰੰਤੂ ਸਾਰੇ ਪੁਰਾਣੇ ਗੀਤਾਂ ਵਿਚ ਵੀ ਬਦਨਾਮੀ ਦੀ ਗੁਪਤ ਰਮਜ਼ ਕਵਿਤਾ ਦੀ ਕਿਸੇ ਸੁਲਝੀ ਹੋਈ ਚਾਲ ਵਿਚ ਚਲ ਰਹੀ ਹੈ। ਅਲੀ ਹੈਦਰ ਦਾ ਕਲਾਮ ਹੈ:-

**ਮੈਨੂੰ ਤਾਂ ਤੈਂਡੜੇ ਨਾਉਂ ਦੀ ਇੱਜ਼ਤ ਹੋਈ**
**ਨਹੀਂ ਤਾਂ ਕੌਣ ਨਿਮਾਣਿਆਂ ਮੈਂ।**

ਪੋਠੋਹਾਰ ਵਿਚ ਅਜੇ ਤਕ ਹਰ ਵਿਆਹ ਸ਼ਾਦੀ ਦੇ ਮੌਕੇ ਉਪਰ ਬੜੀ ਲੰਮੀ ਹੇਕ ਨਾਲ ਗਾਇਆ ਜਾਂਦਾ ਹੈ:-

**ਤੇਰੀ ਤੇਰੀ ਖਾਤਰ ਦੇ ਚੀਰੇ ਵਾਲਿਆ!**
**ਮੈਂ ਮੀਂਹ ਵਸੰਦੜੇ ਆਈ।**
**ਇਕ ਤੇ ਮੈਨੂੰ ਲੋਕ ਡਰਾਵਣ ਇਕ**
**ਮਿਹਣਿਆਂ ਜਿੰਦ ਸੁਕਾਈ।**

ਅੱਜ ਅਗਰ ਨਵੀਂ ਮਰਦੁਮ ਸ਼ੁਮਾਰੀ ਕੀਤੀ ਜਾਵੇ ਤੇ ਇਹ ਹਿਸਾਬ ਕੱਢਿਆ ਜਾਵੇ ਕਿ ਮਿਹਣਿਆਂ ਨੇ ਕਿੰਨੀਆਂ ਕੁ ਜਿੰਦਾ ਸੁਕਾਈਆਂ ਹਨ, ਤਦ ਹਰ ਪ੍ਰਾਣੀ ਦੀ ਜਿੰਦ ਅੱਧੀ ਪਚੱਧੀ ਸੁੱਕੀ ਹੀ ਲੱਭੇਗੀ, ਕੋਈ ਵਿਰਲਾ ਹੀ ਹੋਵੇਗਾ ਜੋ ਸਬੂਤ ਹਰਾ ਨਿਕਲੇ। ਸਾਡੇ ਐਸ ਵੇਲੇ ਦੇ ਜਗਤ ਵਿਚ ਉਹ ਕੌਣ ਮਰਦ ਹੈ ਜੋ ਖੜਕੇ ਇਹ ਦਾਵਾ ਕਰੇ ਕਿ ਉਹ ਨਿਰੇ ਸੱਚ ਉੱਪਰ ਖੜਾ ਹੈ ਤੇ ਉਸ ਦੇ ਸਚਾਈ ਦੇ ਕਰਤੱਵਜ (ਦੁਨੀਆਂ ਕੀ ਕਹੇਗੀ) ਦੇ ਖਿਆਲ ਤੋਂ ਸੰਪੂਰਨ ਬੇਪਰਵਾਹ ਹਨ। ਤੁਸੀਂ ਪੁਰਾਤਨ ਇਤਿਹਾਸ ਤੱਕੋ, ਪੁਰਾਤਨ ਰਵਾਇਤਾਂ ਪੜ੍ਹੋ ਤਦ ਮਾਲੂਮ ਹੋ ਜਾਏਗਾ ਕਿ ਸਾਡਾ ਸਾਰਾ ਸਮਾਜਕ ਢਾਂਚਾ ਕੋਇਟੇ ਦੇ ਭੁਚਾਲ ਦੇ ਅਸਰ ਵਾਕੁਣ ਇਕ ਡਿੱਗਾ ਹੋਇਆ ਗੜਮ ਬਗੜਮ ਦਾ ਢੇਰ ਹੈ, ਜਿਸ ਹੇਠ ਦੱਬੇ ਹੋਏ ਪ੍ਰਾਣੀ ਸਿਰਫ ਸਾਹ ਲੈਣ ਲਈ ਫੇਫੜਿਆਂ ਦਾ ਸਾਰਾ ਜ਼ੋਰ ਲਾ ਰਹੇ ਹਨ।

* * *

ਬੜੇ ਬੜੇ ਵਡੇ ਨੁਕਤਾਦਾਨਾਂ ਨੇ, ਫ਼ਕੀਰਾਂ ਨੇ, ਇਹ ਕੋਸ਼ਿਸ਼ ਕੀਤੀ ਕਿ ਏਸ ਦੁਨੀਆਂ ਦੀ ਨੁਕਤਾਚੀਨੀ ਦੇ ਡਰ ਨੂੰ ਕਿਸੇ ਤਰ੍ਹਾਂ ਜਿੱਤਿਆ ਜਾਵੇ।

ਏਸ ਯਤਨ ਲਈ ਇਹ ਜ਼ਰੂਰੀ ਸਮਝਿਆ ਗਿਆ ਕਿ ਜਿਨ੍ਹਾਂ ਗੁਨਾਹਾਂ ਦੀ ਤੁਹਮਤ ਲੱਗਦੀ ਹੈ, ਉਹਨਾਂ ਕੁਕਰਮਾਂ ਦੀ ਖੋਜ, ਪੜਤਾਲ ਕੀਤੀ ਜਾਵੇ ਕਿ ਉਹ ਕਿਸ ਹਦ ਤਕ ਪਾਪ ਹਨ ਤੇ ਕਿਸ ਹਦ ਤਕ ਪਾਪ ਨਹੀਂ। ਏਸ ਖੋਜ ਵਿਚ ਵਧੀਕ ਤੋਂ ਵਧੀਕ ਅਕਲ ਦੁੜਾਈ ਗਈ, ਵੱਧ ਤੋਂ ਵੱਧ ਬ੍ਰੀਕੀ ਛਾਂਟੀ ਗਈ, ਦ੍ਰਿੜ੍ਹ ਤੋਂ ਦ੍ਰਿੜ੍ਹ ਸਮਾਧੀਆਂ ਲਾਕੇ ਅਨੁਭਵ ਦੀਆਂ ਡੂੰਘਾਈਆਂ ਵਿਚ ਟੁੱਭੀਆਂ ਲਾਈਆਂ ਗਈਆਂ। ਇੱਕ ਪ੍ਰਸਿੱਧ ਮਹਾਤਮਾਂ ਜੀ ਬੋਲੇ-ਪਾਪ ਤੇ ਪੁੰਨ, ਇਹ ਦੋਨੋਂ ਕੁਛ ਵਸਤੂ ਨਹੀਂ, ਕੇਵਲ ਭਰਮ ਹੈ:

**ਸੰਸਾਰ ਸਾਰੰ ਨ ਪਾਪੰ ਨ ਪੁੰਨਜੰ।**

(ਸ਼ੰਕਰ ਸਤੋਤ੍ਰ)

ਈਰਾਨ ਵਿਚ ਰਹਿਣ ਵਾਲੇ ਇਕ ਹੋਰ ਬ੍ਰੀਕ ਰਮਜ਼ ਵਾਲੇ ਨੇ ਆਪਣੀ ਸੂਖਮ ਦ੍ਰਿਸ਼ਟੀ ਇਸ ਪ੍ਰਕਾਰ ਦੁੜਾਈ:-

**ਹਰ ਜਾ ਕਿ ਵਜੂਦ ਕਰਦਹ ਸੈਰ ਅਸਤ ਐ ਦਿਲ!**
**ਮੇਦਾਂ ਬ-ਯਕੀਨ ਕਿ ਮਹਜ਼ ਖ਼ੈਰ ਅਸਤ ਐ ਦਿਲ!**
**ਹਰ ਸ਼ਰ ਕਿ ਅਦਮ ਬਵਦ ਅਦਮ ਗ਼ੈਰ ਵਜੂਦ,**
**ਪਰ ਸ਼ਰ ਹਮਾ ਮੁਕਤਜ਼ਾਏ ਖ਼ੈਰ ਅਸਤ ਐ ਦਿਲ।**

(ਅੱਬੁਲ ਖ਼ੈਰ)

ਅਰਥਾਤ-ਜਿਸ ਜਗ੍ਹਾ ਵਜੂਦ ਨੇ ਸੈਰ ਕੀਤੀ, ਐ ਦਿਲ ! ਜਾਣ ਲੈ ਨਾਲ ਯਕੀਨ ਦੇ ਸਿਰਫ ਖ਼ੈਰ ਹੀ ਖ਼ੈਰ ਹੈ! ਐ ਦਿਲ ਹਰ ਇਕ ਗੁਨਾਹ ਆਦਮ ਤੋਂ ਉਪਜਦਾ ਹੈ ਤੇ ਆਦਮ ਗ਼ੈਰ ਦਿਲ ਹਰ ਇਕ ਗੁਨਾਹ ਆਦਮ ਤੋਂ ਉਪਜਦਾ ਹ ਤੇ ਆਦਮ ਗ਼ੈਰ ਵਜੂਦ ਹੈ, ਏਸ ਵਾਸਤੇ ਸਾਰੇ ਗੁਨਾਹ ਖ਼ੈਰ ਚਾਹੁਣ ਵਾਲੇ ਹੀ ਹਨ।

ਅੱਬੁਲ ਖ਼ੈਰ ਨੇ ਆਪਣੇ ਆਪ ਨੂੰ ਪੂਰਾ ਯਕੀਨ ਦੁਆਇਆ ਕਿ ਗੁਨਾਹ ਕੋਈ ਚੀਜ਼ ਨਹੀਂ, ਪਰ ਇਹ ਗੱਲ ਉਸ ਨੇ ਬੜੀ ਹੌਲੇ ਹੌਲੇ ਆਪਣੇ ਦਿਲ ਨੂੰ 'ਐ ਦਿਲ' 'ਐ ਦਿਲ' ਕਰਕੇ ਸਮਝਾਈ। ਇਹ ਗੱਲ ਦੁਨੀਆਂ ਨੂੰ ਸਮਝਾਉਣ ਵਾਲੀ ਨਹੀਂ ਸੀ। ਦੁਨੀਆਂ ਕਦ ਸਮਝਦੀ ਹੈ? ਪਰ ਦੁਨੀਆਂ

ਨਾਲ ਟਾਕਰਾ ਹੋਇਆ, ਛੇਕੜ ਅੱਬੁਲ ਖ਼ੈਰ ਨੂੰ ਹਾਰ ਕੇ ਮੰਨਣਾ ਪਿਆ ਕਿ ਇਹ ਨੇਕ ਬਖਤੀ ਆਪਣੇ ਗਿਆਨ ਨਾਲ ਜਾਂ ਆਪਣੀਆਂ ਬਾਹਾਂ ਦੇ ਜ਼ੋਰ ਨਾਲ ਨਹੀਂ ਲੱਭਦੀ:-

**ਈਂ ਸਆਦਤ ਬਜ਼ੋਰੇ ਬਾਜ਼ੂ ਨੇਸਤ।**

* * *

ਤੁਸੀਂ ਕਲਜੁਗ ਦੀਆਂ ਗੱਲਾਂ ਛੱਡ ਦਿਓ, ਪਿਛਲੇ ਜੁੱਗਾਂ ਵੱਲ ਤੱਕੋ, ਜਦ ਲੋਕ, ਜੈਸਾ ਕਿ ਕਿਹਾ ਜਾਂਦਾ ਹੈ, ਜ਼ਿਆਦਾ ਸਤਿਵਾਦੀ ਸਨ ਤੇ ਜਦੋਂ ਸਦਾਚਾਰ ਦੀ ਦ੍ਰਿੜਤਾ ਧਰਮ ਦੀ ਹੇਠਲੀ ਪੱਕੀ ਪਥਰੀਲੀ ਨੀਂਹ ਉਪਰ ਇਸਥਿਤ ਸੀ। ਤੁਸੀਂ ਰਾਮਾਇਣ ਦੀ ਕਥਾ ਪੜ੍ਹ ਲਓ, ਫੇਰ ਫੈਸਲਾ ਕਰੋ ਕਿ ਦੁਨੀਆਂ ਦੀ ਨੁਕਤਾਚੀਨੀ ਉਸ ਜ਼ਮਾਨੇ ਵਿਚ ਕਿਸ ਪ੍ਰਕਾਰ ਦੀ ਸੀ ਤੇ ਉਸਦੇ ਅਸਰ ਕਿਤਨੇ ਭੈਭੀਤ ਸਨ।

ਰਾਮ ਚੰਦ੍ਰ ਜੀ ਤੇ ਲਛਮਣ ਜੀ ਧਨੁਸ਼ ਬਾਣ ਹੱਥਾਂ ਵਿਚ ਫੜੀ ਜੰਗਲ ਵਿਚ ਫਿਰ ਰਹੇ ਹਨ। ਇਨ੍ਹਾਂ ਸ਼ਿਕਾਰੀਆਂ ਨੂੰ ਤੱਕ ਕੇ ਇਕ ਹਰਨਾਂ ਦਾ ਝੁੰਡ ਤ੍ਰਬੁਕ ਪੈਂਦਾ ਹੈ। ਜਿਉਂ ਹੀ ਹਰਨ ਡਰ ਕੇ ਨੱਸਣ ਲੱਗਦੇ ਹਨ ਤਾਂ ਇਕ ਹਰਨੀ ਉਨ੍ਹਾਂ ਨੂੰ ਸਮਝਾਉਂਦੀ ਹੈ-"ਇਨ੍ਹਾਂ ਸ਼ਿਕਾਰੀਆਂ ਕੋਲੋਂ ਤੁਸੀਂ ਨਾ ਡਰੋ, ਇਹ ਫੰਧਕ ਮਾਮੂਲੀ ਹਰਨਾਂ ਦੇ ਮਗਰ ਨਹੀਂ ਫਿਰਦੇ, ਇਹ ਤਾਂ ਸੋਨੇ ਦੇ ਹਿਰਨਾਂ ਦੇ ਸ਼ਿਕਾਰੀ ਹਨ।" ਸਾਰੇ ਹਰਨ ਖੜੋ ਜਾਂਦੇ ਹਨ ਤੇ ਇਕ ਮਖ਼ੌਲ ਭਰੀ ਨਿਗਾਹ ਨਾਲ ਸ਼ਿਕਾਰੀਆਂ ਵਲ ਤੱਕ ਕੇ ਲੰਘ ਜਾਂਦੇ ਹਨ। ਰਾਮਚੰਦ੍ਰ ਉਨ੍ਹਾਂ ਦੇ ਮਖ਼ੌਲ ਨੂੰ ਸਮਝਦਾ ਹੈ ਤੇ ਲਛਮਣ ਪਾਸ ਸ਼ਿਕੈਤ ਕਰਦਾ ਹੈ-

**ਨਾਰਿ ਸਹਿਤ ਸਭ ਖਗ ਮ੍ਰਿਗ ਬ੍ਰਿੰਦਾ।**
**ਮਾਨਹੁ ਮੋਰਿ ਕਰਤ ਹਹਿੰ ਨਿੰਦਾ।**
**ਹਮਹਿੰ ਦੇਖ ਮ੍ਰਿਗ ਨਿਕਰ ਪਰਾਹੀਂ।**
**ਮ੍ਰਿਗੀ ਕਹਹਿ ਤੁਮ ਕਹ ਭਯ ਨਾਹੀਂ।**
**ਤੁਮ ਆਨੰਦ ਕਰਹੁ ਮ੍ਰਿਗ ਜਾਏ।**
**ਕੰਚਨ ਮ੍ਰਿਗ ਖ਼ੋਜਨ ਏ ਆਏ।**
(ਤੁਲਸੀ ਦਾਸ)

ਜਿਸ ਵੇਲੇ ਦਾ ਇਹ ਵਾਕਿਆ ਹੈ, ਉਸ ਵੇਲੇ ਸੀਤਾ ਗੁਆਚ ਚੁੱਕੀ ਸੀ। ਰਾਮਚੰਦ੍ਰ ਤੇ ਲਛਮਣ ਜੰਗਲਾਂ ਵਿਚ ਵਿਰਲਾਪ ਕਰ ਰਹੇ ਸਨ, ਜੋ ਬੀ ਜਾਨਵਰ (ਖਗ ਮ੍ਰਿਗ) ਆਪਣੀ ਨਾਰੀ ਸਮੇਤ ਜਾਂਦਾ ਮਿਲ ਜਾਵੇ ਉਹ ਰਾਮਚੰਦ੍ਰ ਨੂੰ ਮਲੂਮ ਹੁੰਦਾ ਸੀ ਕਿ ਉਸਦੀ ਨਿੰਦਾ ਕਰਦਾ ਜਾ ਰਿਹਾ ਹੈ ਤੇ ਇਕ ਹਰਨੀ ਨੇ ਤਾਂ ਹੁਣ ਉਚੀ ਸਾਰੀ ਮਖ਼ੌਲ ਨਾਲ ਮ੍ਰਿਗਜਾਯਾਂ ਨੂੰ ਕਹਿ ਦਿੱਤਾ ਕਿ ਤੁਸੀਂ ਇਨ੍ਹਾਂ ਸ਼ਿਕਾਰੀਆਂ ਦਾ ਡਰ ਨਾ ਕਰੋ ਤੇ ਆਪਣਾ ਅਨੰਦ ਕਰੋ, ਇਹ ਮਾਸ ਹਡ ਚੰਮ ਦੇ ਲੋਭੀ ਨਹੀਂ, ਇਹ ਤਾਂ:-

**ਕੰਚਨ ਮ੍ਰਿਗ ਖੋਜਨ ਏ ਆਏ।**

ਇਹ ਕੈਸੀ ਅਜੀਬ ਘਟਨਾ ਹੈ। ਮਨੁੱਖ ਤੇ ਪਸ਼ੂ ਦੀ ਅਕਲ ਦਾ ਮੁਕਾਬਲਾ ਹੈ, ਸੀਤਾ ਤੇ ਹਰਨੀ ਦੀ ਸਮਝ ਦਾ ਪਰਸਪਰ ਟਾਕਰਾ ਹੈ। ਜਦ ਸੋਨੇ ਦਾ ਮ੍ਰਿਗ ਆਇਆ ਤਾਂ ਸੀਤਾ ਨਾ ਸਮਝ ਸਕੀ ਕਿ ਇਹ ਕੀ ਮਾਮਲਾ ਹੈ, ਉਸਨੇ ਆਪਣੇ ਆਦਮੀ ਸ਼ਿਕਾਰ ਦੇ ਮਗਰ ਘੱਲ ਦਿੱਤੇ।

ਹੁਣ ਜਦ ਰਾਮਚੰਦ੍ਰ ਤੇ ਲਛਮਣ ਜੰਗਲ ਵਿਚ ਫਿਰ ਰਹੇ ਹਨ, ਤਾਂ ਇਕ ਮਾਮੂਲੀ ਹਰਨ ਇਨ੍ਹਾਂ ਨੂੰ ਤੱਕ ਕੇ ਸਾਰੀ ਗੱਲ ਸਮਝ ਆ ਜਾਂਦੀ ਹੈ ਤੇ ਉਹ ਆਪਣੇ ਹਰਨਾਂ ਨੂੰ ਭਯ ਤੋਂ ਬਚਾ ਲੈਂਦੀ ਹੈ। ਅਸੀਂ ਤੁਸੀਂ ਤਾਂ ਆਪਣੀ ਨਿੰਦਜਾ ਤੋਂ ਡਰਦੇ ਹੀ ਹਾਂ, ਪਰ ਰਾਮਚੰਦ੍ਰ ਵਰਗਾ ਸਮਰਥ ਪੁਰਸ਼ ਵੀ ਆਪਣੀ ਅਪਾਰ ਸ਼ਕਤੀ ਦੀ ਵਿਸ਼ਾਲਤਾ ਵਿਚ ਕਿਸੇ ਏਸ ਕਿਸਮ ਦੀ ਨਿਰਬਲਤਾ ਦਾ ਇਕ ਕਿਣਕਾ ਛੁਪਾਈ ਫਿਰਦਾ ਸੀ। ਉਹ ਆਪਣੀ ਬਾਬਤ ਕੀਤੀ ਨੁਕਤਾਚੀਨੀ ਨੂੰ ਸਹਿ ਨਹੀਂ ਸਕਦਾ ਸੀ। ਜਦ ਸੀਤਾ ਗਵਾਚ ਗਈ ਹੈ ਤਦ ਉਹ ਵਿਰਲਾਪ ਕਰਦਾ ਜੰਗਲ ਦੇ ਜਾਨਵਰਾਂ ਕੋਲੋਂ ਪਤਾ ਪੁੱਛਦਾ ਹੈ:-

ਹੇ ਖਗੁ ਮ੍ਰਿਗ ਹੇ ਮਧੁਕਰ ਸ੍ਰੇਣੀ। ਤੁਮ ਦੇਖੀ ਸੀਤਾ ਮ੍ਰਿਗ ਨੈਣੀ?

ਉਸ ਨੂੰ ਜਵਾਬ ਕਿਸ ਦੇਣਾ ਸੀ? ਉਸ ਨੂੰ ਸਾਰਾ ਜੰਗਲ ਉਸ ਉਪਰ ਨੁਕਤਾਚੀਨੀ ਕਰਦਾ ਮਲੂਮ ਹੁੰਦਾ ਹੈ-

**ਸ੍ਰੀਫਲ ਕਨਕ ਕਦਲਿ ਹਰਸ਼ਾਹੀਂ।**
**ਨੈਕ ਨ ਸ਼ੰਕ ਸਕੁਚ ਮਨ ਮਾਂਹੀ।***

* * *

* ਨਰੇਲ, ਧਤੂਰਾ ਤੇ ਕੇਲੇ ਮੇਰੇ ਉਪਰ ਹੱਸਦੇ ਹਨ। ਮੇਰ ਦਿਲ ਵਿਚ ਇਸ ਗੱਲ ਦਾ ਕੋਈ ਸ਼ੱਕ ਸ਼ੁਬ੍ਹਾ ਨਹੀਂ।

ਡੂੰਘੀ ਵੀਚਾਰ ਕਰਨ ਨਾਲ ਮੈਨੂੰ ਐਉਂ ਪ੍ਰਤੀਤ ਹੁੰਦਾ ਹੈ ਕਿ ਰਾਮਾਇਣ ਦੀ ਕਾਵਜ ਰਚਨਾ ਦਾ ਪ੍ਰਯੋਜਨ ਵੀ ਇਹੋ ਸੀ ਕਿ 'ਜਸ' ਅਤ 'ਅਪਜਸ' ਦੀ ਹਕੀਕਤ ਖੋਲ੍ਹੀ ਜਾਵੇ ਤੇ ਇਕ ਨਾਟਕੀ ਰਚਨਾ ਵਿਚ ਦੁਨੀਆਂ ਨੂੰ ਸਮਝਾ ਦਿਤਾ ਜਾਵੇ ਕਿ 'ਜਸ ਗ੍ਰਾਹਕ ਬ੍ਰਿਤੀ' ਕਿਸ ਤਰ੍ਹਾਂ ਜ਼ਿੰਮੇਵਾਰ ਹੁੰਦੀ ਹੈ ਵਡੇ ਵਡੇ ਧਰਮਾਤਮਾਵਾਂ ਕੋਲੋਂ ਐਸੇ ਕਰਤੱਵ ਕਰਵਾਉਣ ਦੀ, ਜੋ ਕਰਤੱਵ ਕਿ ਉਸ ਵੇਲੇ ਦੀ ਸੁਸਾਇਟੀ ਦੇ ਨੁਕਤਾ ਨਿਗਾਹ ਤੋਂ ਤਾਂ ਭਾਵੇਂ ਸ਼ਲਾਘਾ ਯੋਗ ਹੋਣ, ਪਰ ਜੋ ਅਟੱਲ ਅਸੂਲਾਂ ਦੀ ਕਸਵੱਟੀ ਤੇ ਘਿਸਣ ਨਾਲ ਕਾਲੇ ਪੈ ਜਾਂਦੇ ਹਨ। ਰਾਮਾਇਣ ਇਕ ਮਹਾਂ ਕਾਵਜ ਹੈ, ਜਿਸਦੀ ਨਿਸਚੇ ਤੌਰ ਤੇ ਗੁਪਤ ਰਮਜ਼ ਏਹੋ ਹੀ ਹੈ ਕਿ ਇਨਸਾਨ 'ਜਸ ਬ੍ਰਿਤੀ' ਦੇ ਬੋਝ ਹੇਠ ਦਬਿਆ ਹੋਇਆ ਕੀ ਕੀ ਹਰਕਤਾਂ ਕਰਦਾ ਹੈ ਤੇ ਛੇਕੜ ਕਿਸ ਪਸਚਾਤਾਪ ਨੂੰ ਪ੍ਰਾਪਤ ਹੁੰਦਾ ਹੈ! ਦਸ਼ਰਥ ਨੇ ਕੀ ਕੀਤਾ? ਕੇਕਈ ਨੂੰ ਬਚਨ ਦੇ ਦਿਤਾ, ਆਪ ਛੇਕੜ ਏਸ ਗਲ ਦਾ ਸ਼ਿਕਾਰ ਹੋਇਆ ਕਿ ਬਚਨ ਭੰਗ ਕਰਨ ਨਾਲ ਅਪਜਸ ਹੋਵੇਗਾ। ਦਸ਼ਰਥ ਦੀ ਸਾਰੀ ਜ਼ਿੰਦਗੀ ਜਸ ਗ੍ਰਾਹਕ ਬ੍ਰਿਤੀ ਦੇ ਕਾਰਨਾਮਿਆਂ ਦਾ ਇਕ ਸ਼ੋਕਾਂਤਕ ਚਿਤ੍ਰ (Tragedy) ਹੈ। ਪਰ ਕੀ ਦਸ਼ਰਥ ਨੂੰ ਇਹ ਪਤਾ ਨਾ ਲਗਾ ਕਿ ਮੈਂ ਕੀ ਕਰ ਰਿਹਾ ਹਾਂ? ਪਤਾ ਲੱਗਾ, ਪਰ ਉਸ ਵੇਲੇ, ਜਿਸ ਵੇਲੇ ਆਪਣੇ ਅਖੀਰਲੇ ਸੁਆਸ ਲੈ ਰਿਹਾ ਸੀ, ਉਸ ਦਾ ਅੰਤਲਾ ਹੌਕਾ ਏਹੋ ਸੀ:-

ਅਪਜਸ ਹੋਉ ਜਗ ਸੁਜਸ ਬਸਾਊਂ। ਨਰਕ ਪਰਉਂ ਵਰੁ ਸੁਰ ਪੁਰਿ ਜਾਊਂ। ਸਭ ਦੁਖ ਦੁਸਹ ਸਹਾਵਹੁ ਮੋਹੀ। ਲੋਚਨ ਓਟ ਰਾਮ ਜਿਨ ਹੋਹੀ।

ਉਸ ਆਖਿਆ, ਭਾਵੇਂ ਮੇਰਾ ਅਪਜਸ ਹੋਵੇ ਤੇ ਭਾਵੇਂ ਜਸ, ਭਾਵੇਂ ਮੈਨੂੰ ਨਰਕ ਜਾਣਾ ਪਵੇ ਤੇ ਭਾਵੇਂ ਸੁਰਗ, ਭਾਵੇਂ ਹੋਰ ਸਾਰੇ ਅਸਹਿ ਦੁਖ ਭੋਗਣੇ ਪੈਣ, ਪਰ ਹਾਇ! ਕਿਸੇ ਤਰ੍ਹਾਂ ਰਾਮ ਮੇਰੀਆਂ ਅੱਖੀਆਂ ਤੋਂ ਉਹਲੇ ਨਾ ਹੋਵੇ। ਇਹ ਅਪਜਸ ਦਾ ਜਾਦੂ ਉਸ ਦੇ ਸਿਰ ਉਪਰੋਂ ਬਹੁਤ ਚਿਰਕਾ ਉਤਰਿਆ, ਜਿਸ ਵੇਲੇ ਮਰਜ਼ ਲਾ-ਇਲਾਜ ਹੋ ਚੁਕਾ ਸੀ, ਪਰ ਇਹ ਖ਼ਾਨਦਾਨੀ ਮਰਜ਼ ਸੀ, ਜੋ ਨਸਲ-ਬ-ਨਸਲ ਚਲਦਾ ਹੈ। ਰਾਮਚੰਦਰ ਨੂੰ ਬੀ ਏਸੇ ਜਸ ਵਾਲੀ ਵੇਦਨਾ ਨੇ ਹੀ ਗ੍ਰਸਿਆ, ਉਸ ਨੂੰ ਜੰਗਲ ਵਿਚ ਖਗ ਮ੍ਰਿਗ ਸਾਰੇ ਨਿੰਦਾ ਕਰਦੇ ਦਿਸਦੇ ਹਨ ਤੇ ਉਹ ਦੁਖੀ ਹੈ। ਉਸ ਨਰੇਲ ਤੇ ਕੇਲੇ ਦੇ ਬੂਟੇ ਹਸਦੇ ਹਨ ਤੇ ਉਹ ਦੁਖੀ ਹੈ।

ਇਹ ਜੀਵ ਜੰਤੂ ਤੇ ਬਨਸਪਤੀ ਦੀ ਨੁਕਤਾਚੀਨੀ ਕੋਈ ਅਲੰਕਾਰਕ ਬ੍ਰੀਕੀ ਦਾ ਕਟਾਖਸ਼ ਨਹੀਂ, ਕਵਿ ਦੀ ਇਹ ਕਾਮਯਾਬ ਕੋਸ਼ਿਸ਼ ਹੈ ਹਿਰਦੇ ਦੇ ਉਹਨਾ ਨਿਰਬਲ, ਪਰ ਛੁਪੇ ਹੋਏ ਨੁਕਤਿਆਂ ਨੂੰ ਹਵਾ ਲੁਆਉਣ ਦੀ, ਜੋ ਰਾਮਾਇਣ ਦੀ ਸਾਰੀ ਦੁਖ ਕਥਾ (Tragedy) ਦੇ ਕਾਰਨ ਨੂੰ ਆਪਣੇ ਵਿਚ ਲੁਕਾਈ ਬੈਠੇ ਹਨ। ਕੀ ਇਹਨਾਂ ਨੁਕਤਿਆਂ ਨੇ ਹੀ ਓਦੋਂ ਸੱਟ ਨਾ ਖਾਧੀ ਜਦੋਂ ਫੇਰ ਧੋਬੀ ਨੇ ਨਿੰਦਾ ਕੀਤੀ? ਸ਼ਾਇਦ ਧੋਬੀ ਦੀ ਨਿੰਦਾ ਉਸ ਵੇਲੇ ਦੀ ਸੁਸਾਇਟੀ ਦੀ ਨਿੰਦਾ ਦਾ ਸੰਕੇਤ ਸੀ, ਜਿਸ ਨੂੰ ਰਾਮ ਸਹਾਰ ਨਾ ਸਕਿਆ। ਹੋ ਸਕਦਾ ਸੀ ਕਿ ਉਹ ਬਹੈਸੀਅਤ ਰਾਜਾ ਦੇ ਨਿੰਦਕਾਂ ਨੂੰ ਯੋਗ ਦੰਡ ਦਿੰਦਾ, ਪਰ ਉਸਨੂੰ 'ਜਸ' ਦਾ ਖਿਆਲ ਸੀ। ਜਿਸ ਤਰ੍ਹਾਂ ਦੂਬ ਰਗੜਕੇ ਪੀਣ ਵਾਲੇ ਅਪਜਸੀ, ਪਰ ਸੱਚੇ ਰਿਸ਼ੀ ਲਈ ਇੰਦਰ ਦੇ ਦਰਬਾਰ ਵਿਚ ਜਗ੍ਹਾ ਨਹੀਂ ਸੀ ਰਹੀ, ਏਸੇ ਤਰ੍ਹਾਂ ਸੱਚੀ, ਪਰ ਨਿੰਦਤ ਸੀਤਾ ਲਈ 'ਰਾਮਰਾਜ' ਵਿਚ ਜਗ੍ਹਾ ਨਾ ਰਹੀ।

* * *

ਜਸ ਅਪਜਸ ਦੇ ਖਿਆਲਾਂ ਦੀ ਲੜੀ ਵਿਚ' ਇਕ ਹੋਰ ਵਚਿੱਤ੍ਰ ਗੱਲ ਹੈ, ਜੋ ਧਿਆਨ ਦੀ ਮੁਥਾਜ ਹੈ। ਸੁਸਾਇਟੀ ਜਿਨ੍ਹਾਂ ਪੁਰਸ਼ਾਂ ਦੀ ਨਿੰਦਾ ਕਰਦੀ ਹੈ, ਜਿਨ੍ਹਾਂ ਉਪਰ ਜ਼ੁਲਮ ਕਰਦੀ ਹੈ, ਜਿਨ੍ਹਾਂ ਨੂੰ ਫਾਹੇ ਲਾਉਂਦੀ ਹੈ ਤੇ ਜਿਨ੍ਹਾਂ ਨੂੰ ਜਦ ਮਾਰ ਮੁਕਾਉਂਦੀ ਹੈ, ਤਿਨ੍ਹਾਂ ਨੂੰ ਹੀ ਫੇਰ ਵਡਿਆਉਣ ਤੇ ਪੂਜਣ ਲੱਗ ਜਾਂਦੀ ਹੈ। ਇਹ ਵਡਿਆਈ ਅਤੇ ਪੂਜਾ ਉਸ ਦਰਜੇ ਦੀ ਨਹੀਂ ਹੁੰਦੀ, ਜਿਸ ਦੀ ਯੋਗਤਾ ਦੇ ਓਹ ਪੁਰਸ਼ ਹੁੰਦੇ ਹਨ: ਇਹ ਵਡਿਆਈ ਉਸ ਦਰਜੇ ਦੀ ਹੁੰਦੀ ਹੈ, ਜਿਸ ਦਰਜੇ ਦੇ ਜ਼ੁਲਮ ਤੇ ਸਿਤਮ ਹੁੰਦੇ ਹਨ। ਵਡਿਆਈ ਦਾ ਅਧਿਕਾਰ ਮਜ਼ਲੂਮ ਦੇ ਸਹੇ ਹੋਏ ਜ਼ੁਲਮ ਦੇ ਨਾਪ ਤੋਂ ਹੁੰਦਾ ਹੈ। ਯੋਗਤਾ ਦਾ ਕੋਈ ਗਜ਼ ਤਰਾਜ਼ੂ ਨਹੀਂ ਵਰਤਿਆ ਜਾਂਦਾ, ਇਹ ਕਿਉਂ?

**ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਰਾਧ ਕਰਾਹੀ॥**

ਕਿਉਂਕਿ ਸੁਸਾਇਟੀ ਆਪ ਮੁਰਦਾ ਹੈ, ਇਸ ਕਰਕੇ ਇਹ ਜਿਉਂਦਿਆਂ ਦੀ ਕਦਰ ਨਹੀਂ ਕਰ ਸਕਦੀ, ਇਹ ਕੇਵਲ ਮੁਰਦਾ-ਪ੍ਰਸਤੀ ਕਰ ਸਕਦੀ ਹੈ। ਜੀਂਦਾ ਸੁਕਰਾਤ ਯੂਨਾਨ ਦੇ ਮੁੰਡਿਆਂ ਨੂੰ ਗੁਮਰਾਹ ਕਰਨ ਵਾਲਾ ਸੀ, ਮੋਇਆ ਸੁਕਰਾਤ ਸਾਰੀ ਦੁਨੀਆਂ ਵਿਚੋਂ ਵਡਾ ਅਕਲਮੰਦ ਹੈ। ਜੀਉਂਦਾ

ਈਸਾ ਰਾਜ-ਵਿਦ੍ਰੋਹੀ ਸੀ, ਮੋਇਆ ਈਸਾ ਉਨ੍ਹਾਂ ਰਿਹਾਸਤਾਂ ਦਾ ਹੀ ਪੂਜਜ ਹੈ। ਮੁਰਦਾ ਪ੍ਰਸਤੀ ਦਾ ਭੂਤ ਸੋਸਾਇਟੀ ਦੇ ਸਿਰ ਉਪਰ ਇਤਨਾ ਸਵਾਰ ਹੈ ਕਿ ਮੈਨੂੰ ਸ਼ੱਕ ਪੈਂਦਾ ਹੈ ਕਿ ਕੀ ਇਹੋ ਚੀਜ਼ ਤਾਂ ਜ਼ਿੰਮੇਵਾਰ ਨਹੀਂ ਜੋ ਬਿਰਥਾ ਨੁਕਤਾ ਚੀਨੀ ਲਈ ਆਦਮੀ ਨੂੰ ਮਜਬੂਰ ਕਰ ਦੇਂਦੀ ਹੈ।

ਇਹ ਹਾਲ ਸੀਤਾ ਦਾ ਹੋਇਆ। ਸੁਸਾਇਟੀ ਦੀ ਗੁਪਤ ਨਿੰਦਿਆ ਨੇ ਧੋਬੀ ਦੇ ਮੂੰਹ ਵਿਚੋਂ ਨਿਕਲੀ ਆਵਾਜ਼ ਦਾ ਪ੍ਰਗਟ ਰੂਪ ਧਾਰਨ ਕੀਤਾ। ਰਾਮ ਨੇ ਦੇਸ਼ ਨਿਕਾਲੇ ਦਾ ਹੁਕਮ ਦਿੱਤਾ, ਸੀਤਾ ਨੇ ਹੁਤ ਨਾ ਕੀਤੀ। ਆਗਜਾ ਮੰਨ ਕੇ ਸੀਤਾ ਦੀ ਬਨਬਾਸੀ ਜ਼ਿੰਦਗੀ ਦੇ ਦੁਖਾਂ ਦਾ ਕਾਂਡ ਸ਼ੁਰੂ ਹੋ ਗਿਆ। ਏਸ ਕਾਡ ਨੂੰ ਮੁੱਕਿਆਂ ਅਜੇ ਕੋਈ ਬਹੁਤ ਸਮਾਂ ਨਹੀਂ ਸੀ ਲੰਘਿਆ ਕਿ ਉਸੇ ਸੀਤਾ ਨੂੰ ਜਿਸ ਨੂੰ ਸੁਸਾਇਟੀ ਨੇ ਨਿੰਦਿਆ ਸੀ, ਜਿਸ ਨੂੰ ਘਰੋਂ ਕਢਵਾ ਦਿੱਤਾ ਸੀ, ਤੇ ਜਿਸ ਉਪਰ ਜ਼ੁਲਮ ਕੀਤਾ ਸੀ-ਫੇਰ ਉਸੇ ਸੁਸਾਇਟੀ ਨੇ ਇਸਤ੍ਰੀ ਜ਼ਾਤੀ ਦਾ ਆਦਰਸ਼ ਮੰਨ ਲਿਆ। ਇਹ ਆਦਰਸ਼ ਇਤਨਾ ਦ੍ਰਿੜ੍ਹ ਹੋਇਆ ਕਿ ਅੱਜ ਹਰ ਵਿਆਹ ਸ਼ਾਦੀ ਦੇ ਮੌਕੇ ਉਪਰ ਲੜਕੀਆਂ ਨੂੰ ਉਪਦੇਸ਼ ਹੀ ਸੀਤਾ ਦੀ ਮਿਸਾਲ ਸਾਹਮਣੇ ਰੱਖਕੇ ਦਿੱਤਾ ਜਾਂਦਾ ਹੈ। ਇਹ ਗੱਲ ਕਿਸੇ ਨੇ ਵਿਚਾਰਨ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਇਹ ਆਦਰਸ਼ ਆਪਣੇ ਆਪ ਵਿਚ ਮੁਕੰਮਲ ਸ਼ੈ ਹੈ ਕਿ ਨਹੀਂ? ਇਨ੍ਹਾਂ ਗੱਲਾਂ ਨੂੰ ਸੋਚਣ ਦੀ ਫੁਰਸਤ ਕਿਸ ਨੂੰ ਹੈ? ਅਸੀਂ ਹਰ ਗੱਲ ਵਿਚ ਕਾਹਲੇ ਹਾਂ। ਆਪਣੇ ਆਦਰਸ਼ ਚੁਣਨ ਵਿਚ ਉਤਨੇ ਹੀ ਕਾਹਲੇ ਹਾਂ, ਜਿਤਨੇ ਕਿ ਪਹਿਲੇ ਉਨ੍ਹਾਂ ਆਦਰਸ਼ਕਾਂ ਦੀ ਨਿੰਦਿਆ ਕਰਨ ਵਿਚ ਕਾਹਲੇ ਹੁੰਦੇ ਹਾਂ। ਕੋਈ ਗੱਲ ਸੋਚ ਵਿਚਾਰਕੇ ਠਰੰਮੇ ਨਾਲ ਨਹੀਂ ਹੁੰਦੀ। ਸੁਸਾਇਟੀ ਦੀ ਰਾਇ ਕਿਸੇ ਸੂਖਮ ਛਾਣਬੀਨ ਦਾ ਨਤੀਜਾ ਨਹੀਂ ਹੁੰਦਾ। ਸੁਸਾਇਟੀ ਦੀ ਪੜਚੋਲ ਇਕ ਦਿਲਾ ਦੀ ਹਵਾੜ ਦਾ ਵਾ-ਵਰੋਲਾ ਹੁੰਦਾ ਹੈ ਜੋ ਧਰਤੀ ਉਤੇ ਪਈ ਹੋਈ ਮਿੱਟੀ ਦੀ ਪਹਿਲੋਂ ਖੇਹ ਉਡਾਉਂਦਾ ਹੈ ਤੇ ਫੇਰ ਉਸੇ ਮਿੱਟੀ ਨੂੰ ਆਪਣੇ ਪੇਚਾਂ ਦੀ ਘੁਮਾਟੀ ਦੇ ਕੇ ਅਸਮਾਨ ਦੀ ਕਿਸੇ ਟੀਸੀ ਉਪਰ ਚੜ੍ਹਾ ਦੇਂਦਾ ਹੈ।

ਸੀਤਾ ਦਾ ਆਦਰਸ਼ ਵੀ ਕੁਛ ਏਸ ਕਿਸਮ ਦੀ ਖੇਡ ਹੈ। ਇਹ ਸੁਸਾਇਟੀ ਦੀ ਇਕ ਬਿਰਥਾ ਨਿੰਦਿਆ ਤੇ ਫੇਰ ਉਸ ਤੋਂ ਵੱਧ ਬਿਰਥਾ ਉਸਤਤਿ ਦਾ ਇਕ ਤਮਾਸ਼ਾ ਹੈ। ਇਹ ਆਦਰਸ਼ ਆਪਣੇ ਆਪ ਵਿਚ ਮੁਕੰਸਲ ਨਹੀਂ।

ਏਸ ਵਿਚ ਬਹੁਤ ਤਰੁੱਟੀਆਂ ਹਨ। ਜੇ ਇਹ ਆਖਿਆ ਜਾਏ ਕਿ ਇਸਤ੍ਰੀ ਨੂੰ ਆਪਣੇ ਪਤੀ ਦੀ ਆਗਜਾ ਸੀਤਾ ਵਾਕੁਣ ਮੰਨਣੀ ਚਾਹੀਦੀ ਹੈ ਤਦ ਇਸ ਗੱਲ ਨੂੰ ਕਿਸੇ ਅਮਲੀ ਕਸਵੱਟੀ ਉੱਪਰ ਘਸਾਕੇ ਰਖਣ ਦੀ ਲੋੜ ਹੈ। ਖ਼ੁਦ ਸੀਤਾ ਦੀ ਜ਼ਿੰਦਗੀ ਵਿਚ ਐਸੀਆਂ ਮਿਸਾਲਾਂ ਮੌਜੂਦ ਹਨ ਜੋ ਇਸ ਗੱਲ ਦੀਆਂ ਪਤਾਕਾਰਕ ਹਨ 'ਕਿ ਪਤੀ ਦੀ ਆਗਜਾ ਪੂਰੇ ਤੌਰ ਤੇ ਮੰਨੀ ਜਾਏ'-ਇਹ ਅਸੰਭਵ ਗੱਲ ਹੈ। ਜੇ ਇਹ ਸੰਭਵ ਹੁੰਦੀ ਤਦ ਜਦੋਂ ਰਾਮਚੰਦ੍ਰ ਨੂੰ ਸੀਤਾ ਦੀ ਸਚਾਈ ਉਪਰ ਯਕੀਨ ਆ ਗਿਆ ਸੀ ਤੇ ਉਹ ਚਾਹੁੰਦਾ ਸੀ ਕਿ ਹੁਣ ਸੀਤਾ ਆ ਕੇ ਉਸਦੇ ਪਾਸ ਰਵੇ, ਉਸਨੇ ਰਹਿਣ ਤੋਂ ਇਨਕਾਰ ਕਰ ਦਿੱਤਾ। ਸੀਤਾ ਨੂੰ ਉਸ ਵੇਲੇ ਇਹ ਗੱਲ ਮੰਨਣੀ ਅਸੰਭਵ ਮਲੂਮ ਹੋਈ। ਲਛਮਣ ਚਾਹੁੰਦਾ ਹੈ ਕਿ ਸੀਤਾ ਹੁਣ ਘਰ ਚੱਲੇ, ਪਰ ਸੀਤਾ ਧਰਤੀ ਅੱਗੇ ਅਰਦਾਸ ਕਰਦੀ ਹੈ ਕਿ "ਤੂੰ ਫਟ"। ਅਗਨਿ-ਪ੍ਰੀਖਿਆ ਵਿਚੋਂ ਸੱਚੀ ਨਿਕਲੀ ਸੀਤਾ ਰਾਮ ਪਾਸ ਰਹਿਣਾ ਪਸੰਦ ਨਹੀਂ ਕਰਦੀ। ਸੀਤਾ ਦੀ ਬੇਨਤੀ ਸੁਣ ਕੇ ਧਰਤੀ ਦਾ ਕਲੇਜਾ ਬੜੇ ਜ਼ੋਰ ਦੀ ਆਵਾਜ਼ ਕਰਕੇ ਪਾਟਦਾ ਹੈ :-

**ਜਬ ਸੀਤਾ ਅਸ ਗਿਰਾ ਉਚਾਰੀ।**
**ਬਿਦਰਿ ਭੂਮਿ ਸ਼ਬਦ ਭਯ ਭਾਰੀ।**
(ਤੁਲਸੀ ਦਾਸ ਜੀ)

ਧਰਤੀ ਆਵਾਜ਼ ਦੇਂਦੀ ਹੈ:-

**ਪੁਤ੍ਰੀ ਸਹੇ ਬਹੁਤ ਦੁਖ ਭਾਰੀ।**
**ਚਲੋ ਲੋਕ ਮਮ ਹੋਹੁ ਸੁਖਾਰੀ।**
(ਤੁਲਸੀ ਦਾਸ ਜੀ)

ਸੀਤਾ ਖ਼ੁਦ 'ਸੀਤਾ ਵਾਲੇ ਆਦਰਸ਼' ਉਪਰ ਨਾ ਟਿਕ ਸਕੀ। ਸੀਤਾ ਦੀ ਜ਼ਿੰਦਗੀ ਕਿਸੇ ਆਗਜਾਕਾਰੀ ਦੇ ਅਸੂਲ ਉਪਰ ਬਲੀ-ਦਾਨ ਦੀ ਅਹੂਤੀ ਨਹੀਂ ਹੈ, ਪਰੰਤੂ ਇਹ ਆਗਜਾਕਾਰੀ ਵਾਲੇ ਅਸੂਲ ਦੇ ਨਿਭਾਉਣ ਦੀ ਅਸੰਭਵਤਾ ਨੂੰ ਦਰਸਾਉਣ ਵਾਲੇ ਆਤਮਘਾਤਕ ਚਿੱਤ੍ਰ ਦਾ ਇਕ ਹਿਰਦੇ ਵੇਧਿਕ ਨਜ਼ਾਰਾ ਹੈ। ਹਾਂ, ਇਹ ਆਤਮਘਾਤ ਸੀ, ਇਸ ਦਾ ਅਸਰ ਬੜਾ

ਗਹਿਰਾ ਸੀ, ਇਸਨੇ ਕਈਆਂ ਦੇ ਦਿਮਾਗ਼ ਹਿਲਾ ਦਿੱਤੇ। ਲਛਮਨ ਇਸ ਦੇ ਅਸਰ ਨੂੰ ਆਪਣੇ ਦਿਲ ਵਿਚੋਂ ਨਾ ਕੱਢ ਸਕਿਆ। ਥੋੜੇ ਚਿਰ ਪਿੱਛੋਂ ਹੀ ਉਹ ਸਰਜੂ ਨਦੀ ਵਿਚ ਜਾਕੇ ਲਕ ਲਕ ਪਾਣੀ ਵਿਚ ਅਖੰਡ ਧਿਆਨ ਲਗਾਕੇ ਖੜੋ ਗਿਆ ਤੇ ਯੋਗ ਯਤਨ ਦੁਆਰਾ ਆਪਣੇ ਬ੍ਰਹਮੰਰਧ੍ਰ ਨੂੰ ਫੋੜ ਕੇ ਪ੍ਰਾਣ ਤਿਆਗ ਗਿਆ:-

**ਕਟ ਪ੍ਰਯੰਤ ਜਲ ਮਯ ਮੌਂ ਕੀਨੋ ਧਯਾਨ ਅਖੰਡ।**
**ਯੋਗ ਯਤਨ ਕਰਿ ਰਾਮ ਕਹਿ ਫੋੜਯੋ ਨਿਜ ਬ੍ਰਹਮੰਡ।**
(ਤੁਲਸੀ ਦਾਸ ਜੀ)

ਰਾਮ ਚੰਦਰ ਜੀ ਨੇ ਵੀ ਝਟਪਟ ਸਰਜੂ ਨਦੀ ਦਾ ਕਿਨਾਰਾ ਜਾ ਮੱਲਿਆ ਤੇ ਉੱਥੇ ਜਾ ਕੇ ਅੰਤਰ-ਧਿਆਨ ਹੋ ਗਏ, ਇਸ ਤਰ੍ਹਾਂ ਜਿਸ ਤਰ੍ਹਾਂ ਬਿਜਲੀ ਬੱਦਲਾਂ ਵਿਚ ਲਯ ਹੋ ਜਾਂਦੀ ਹੈ :-

**ਕਹਿ ਬਚਨ ਅੰਤਰ ਧਯਾਨ ਪ੍ਰਭੂ ਜਿਉਂ ਦਾਮਿਨੀ ਘਨ ਸੌਂ ਲਯੋ।**
**ਨਭ ਜਯਤਿ ਜਯ ਜਯਕਾਰ ਜਯ ਜਯ ਜਯਤਿ ਜਯਤਾ ਨਭ ਲਯੋ।**
(ਤੁਲਸੀ ਦਾਸ ਜੀ)

ਸੀਤਾ ਦੇ ਆਤਮਘਾਤ ਦਾ ਅਸਰ ਲੋਕਾਂ ਦੇ ਦਿਲਾਂ ਉੱਪਰ ਬੜਾ ਗਹਿਰਾ ਹੋਇਆ। ਬਹੁਤਿਆਂ ਨੇ ਤਾਂ ਏਸੇ ਅਸਰ ਹੇਠ, ਜਿਸ ਤਰ੍ਹਾਂ ਕਿ ਮੈਂ ਪਿੱਛੇ ਦੱਸ ਆਇਆ ਹਾਂ; ਸੀਤਾ ਨੂੰ ਇਸਤ੍ਰੀ ਜਾਤੀ ਦਾ ਆਦਰਸ਼ ਪ੍ਰਵਾਨ ਕਰ ਲੀਤਾ ਤੇ ਉਹ ਬਾਕੀ ਦੇ ਬਹੁਤ ਥੋੜੇ ਸਨ, ਜਿਨ੍ਹਾਂ ਨੇ ਰਾਮ ਦੇ ਸਲੂਕ ਨੂੰ ਅੱਛਾ ਨਾ ਸਮਝਿਆ। ਜੋ ਰਾਮ ਉਪਰ ਸ਼ਰਧਾ ਰੱਖਣ ਵਾਲੇ ਸਨ ਉਨ੍ਹਾਂ ਨੇ ਏਸ ਸਾਰੀ ਘਟਨਾ ਦਾ ਜ਼ਿੰਮੇਵਾਰ ਕਿਸੇ ਨੂੰ ਨਾ ਠਹਿਰਾਇਆ, ਉਨ੍ਹਾਂ ਦੀ ਨਜ਼ਰ ਵਿਚ ਨ ਰਾਮ, ਨ ਸੀਤਾ ਨ ਕੈਕੇਈ, ਨ ਦਸ਼ਰਥ ਕੋਈ ਦੋਸ਼ੀ ਨਹੀਂ ਸੇ, ਉਨ੍ਹਾਂ ਦਾ ਖਿਆਲ ਹੈ ਕਿ ਏਸ ਪ੍ਰਿਥਵੀ ਉਪਰ ਹੋ ਰਹੇ ਕਰਤੱਵ ਸੁਤੰਤਰ ਕਰਤੱਵ ਨਹੀਂ ਹਨ, ਉਹ ਅਧੀਨ ਹਨ ਕਿਸੇ ਕਰਮ ਗਤਿ ਦੇ, ਤੇ ਮਨੁੱਖ ਚਾਹੇ ਕਿਤਨਾ ਜ਼ੋਰ ਲਾ ਲਵੇ ਜੋ ਹੋਣਾ ਹੈ ਸੋ ਹੋ ਕੇ ਰਹਿਣਾ ਹੈ। ਏਸੇ ਕਰਕੇ ਬੰਦੇ ਦਾ ਆਪਣਾ ਪੁਰਸ਼ਾਰਥ ਕਰਾਮਾਤ ਦੇ ਪਰਛਾਵੇਂ ਹੇਠ ਏਸ ਤਰ੍ਹਾਂ ਅਧੂਰਾ ਰਹਿ ਜਾਂਦਾ ਹੈ, ਜਿਸ ਤਰ੍ਹਾਂ ਵਡੇ ਬ੍ਰਿਛਾਂ ਹੇਠ ਉਗਣ ਵਾਲੇ ਬੂਟੇ ਬਾਉਣੇ ਰਹਿ ਜਾਂਦੇ ਹਨ।

ਰਾਮ ਚਰਿੱਤ੍ਰ ਵਿਚ ਵਰਣਿਤ ਹੋਏ ਔਗੁਣਾਂ ਦੀ ਸਫਾਈ (explanation) ਤੁਲਸੀ ਦਾਸ ਨੇ ਵੀ ਇਹੋ ਹੀ ਦਿੱਤੀ ਹੈ:-

**ਤਾਤ ਕੀਨ੍ਹ ਅਤਿ ਅਵਗੁਣ ਭਾਰੀ।**
**ਕਾਲ ਕਰਮਗਤਿ ਟਰੈ ਨ ਟਾਰੀ।**
(ਲਵਕੁਸ਼ ਕਾਂਡ)

ਹੁਣ ਜ਼ਮਾਨਾ ਬਦਲ ਗਿਆ ਹੈ, ਸੁਭਾਓ ਬਦਲ ਗਏ ਹਨ, ਸ਼ਰਧਾ ਬਦਲ ਗਈ ਹੈ ਤੇ ਏਸ ਕਰਕੇ ਲੋੜ ਵਧੇਰੀ ਬਰੀਕ ਬੀਨੀ ਦੀ ਪ੍ਰਤੀਤ ਹੋਣ ਲਗ ਪਈ ਹੈ। ਜਿਹੜੀਆਂ ਮੁਸ਼ਕਲ ਗੱਲਾਂ ਪਹਿਲੇ ਪਹਿਲ 'ਕਰਮਗਤਿ' ਕਹਿ ਦੇਣ ਨਾਲ ਅੰਦਰ ਦੀ ਸਿਦਕ ਦ੍ਰਿਸ਼ਟੀ ਵਿਚ ਸਪਸ਼ਟ ਹੋ ਜਾਂਦੀਆਂ ਸਨ, ਉਹ ਹੁਣ ਅਕਲ ਦੀ ਘੁਸਮੁਸੀ ਡਿਉੜੀ ਵਿਚ ਪੜਚੋਲ ਦੀ ਰੌਸ਼ਨੀ ਦੀਆਂ ਮੁਥਾਜ ਹੋ ਕੇ ਖੜੀਆਂ ਹੋ ਜਾਂਦੀਆਂ ਹਨ।

* * *

ਕਿਸੇ ਬਰੀਕ ਬੀਨੀ ਦੀ ਨਜ਼ਰ ਨਾਲ ਦੇਖਿਆ ਰਾਮ ਚੰਦ੍ਰ ਜੀ ਦੇ ਜੀਵਨ ਚਰਿੱਤ੍ਰ ਵਿਚ ਇਕ ਵਚਿੱਤ੍ਰ ਗੱਲ ਲੱਭਦੀ ਹੈ, ਉਹ ਹੈ ਉਸ ਦੇ ਸੁਭਾ ਦੀ ਲਚਕ, ਜੋ ਜ਼ਾਹਰਾ ਤੌਰ ਤੇ ਧਰਮ ਦੇ ਕਿਸੇ ਇਕ ਨੁਕਤੇ ਉਪਰ ਅਹਿੱਲ ਹੋ ਕੇ ਨਹੀਂ ਖੜੋਂਦੀ, ਪਰੰਤੂ ਐਉਂ ਪ੍ਰਤੀਤ ਹੁੰਦੀ ਹੇ ਜਿਵੇਂ ਕਿ ਨੇਕੀ ਦੇ ਦਾਇਰੇ ਦੇ ਅੰਦਰ ਰਹਿਕੇ ਇਕ ਸਿਰੇ ਤੋਂ ਦੂਜੇ ਸਿਰੇ ਵੱਲ ਹਿਲਦੀ ਰਹਿੰਦੀ ਹੈ, ਇਹੋ ਕਾਰਣ ਹੈ ਕਿ ਉਸ ਦੇ ਅਨੇਕ ਕਰਤੱਵ ਕਿਸੇ ਇਕ ਅਸੂਲ ਉੱਪਰ ਨਹੀਂ ਸਨ ਨਿਰਭਰ ਹੁੰਦੇ, ਪਰੰਤੂ ਉਹ ਉਪਜਦੇ ਸਨ ਹਰ ਨਵੀਨ ਅਵਸਥਾ ਵਿਚੋਂ, ਐਸੇ ਕਰਤੱਵ ਜੋ ਕਿ ਕਿਸੇ ਖਾਸ ਅਵਸਥਾ ਦੇ ਜਾਂ ਕਿਸੇ ਖਾਸ ਮੌਕੇ ਦੀ ਮੁਸ਼ਕਲ ਦੇ ਸੁਲਝਾਉਣ ਲਈ ਹਨ, ਉਹ ਭਾਵੇਂ ਵੇਲਾ ਟਪਾਉਣ ਲਈ ਤਾਂ ਪੂਰਨ ਗੁਣਕਾਰੀ ਸਾਬਤ ਹੋਣ, ਪਰੰਤੂ ਉਨ੍ਹਾਂ ਵਿਚ ਸਦੀਵਤਾ (Universality) ਦੀ ਸੰਭਾਵਨਾ ਨਹੀਂ ਹੁੰਦੀ।

* * *

ਇਸੇ ਗੱਲ ਦਾ ਦ੍ਰਿਸ਼ਟਾਂਤ ਹੈ ਕਿ ਇਕ ਬੁੱਢੇ, ਬ੍ਰਾਹਮਣ ਦਾ ਲੜਕਾ ਮਰ ਜਾਂਦਾ ਹੈ, ਉਹ ਸੋਚਦਾ ਹੈ ਕਿ 'ਰਾਮ ਰਾਮ' ਵਿਚ ਇਹ ਨਹੀਂ ਹੋ ਸਕਦਾ

ਕਿ ਪਿਤਾ ਦੇ ਜੀਉਂਦਿਆਂ ਪੁੱਤਰ ਮਰ ਜਾਏ। ਸੋ ਉਹ ਬ੍ਰਾਹਮਣ ਰਾਮ ਪਾਸ ਫਰਿਆਦੀ ਹੋਕੇ ਆਇਆ। ਉਸ ਜ਼ਮਾਨੇ ਵਿਚ-ਜਿਸਦਾ ਇਹ ਜ਼ਿਕਰ ਹੈ, ਇਹ ਗੱਲ ਅਨਹੋਣੀ ਸੀ ਕਿ ਕਿਸੇ ਪਿਉ ਨੂੰ ਪੁੱਤਰ ਦਾ ਦੁੱਖ ਦੇਖਣਾ ਪਵੇ। ਕੁਦਰਤ ਰਾਮ ਰਾਜ ਦੇ ਪ੍ਰਬੰਧ ਦੇ ਸਿਲਸਲੇ ਵਿਚ ਏਸ ਗੱਲ ਲਈ ਸਹਾਈ ਸੀ ਕਿ ਹਮੇਸ਼ਾ ਬਾਪ ਪਹਿਲਾਂ ਮਰੇ ਤੇ ਬੇਟਾ ਪਿਛੋਂ, ਪਰਹੁਣ ਇਕ ਬ੍ਰਾਹਮਣ ਦਾ ਲੜਕਾ ਮਰ ਗਿਆ, ਸੋ ਏਸ ਕਰਕੇ ਸਾਰਿਆਂ ਨੂੰ ਚਿੰਤਾ ਹੋਈ ਕਿ ਇਹ ਕੀ ਅਨਰਥ ਵਰਤਿਆ ਹੈ। ਖਿਆਲ ਇਹ ਹੋਇਆ ਕਿ ਏਸ ਰਾਜ ਵਿਚ ਕਿਤੇ ਕੋਈ ਕੁਕਰਮ ਹੋ ਰਿਹਾ ਹੈ। ਰਿਆਸਤ ਵਿਚ ਪਾਪੀ ਨੂੰ ਲੱਭਣ ਲਈ ਬੜੇ ਜ਼ੋਰ ਸ਼ੋਰ ਨਾਲ ਤਫਤੀਸ਼ ਸ਼ੁਰੂ ਹੋ ਗਈ। ਨਾਰਦ ਨੇ ਕਿਹਾ "ਹੇ ਭਗਵਾਨ! ਆਪ ਦੇ ਰਾਜ ਵਿਚ ਕੋਈ ਮਹਾਨ ਅਧਰਮ ਹੋ ਰਿਹਾ ਹੈ, ਕੋਈ ਸ਼ੂਦਰ ਬੜਾ ਭਾਰੀ ਤਪ ਕਰ ਰਿਹਾ ਹੈ"।[1] ਸ੍ਰੀ ਰਾਮ ਚੰਦ੍ਰ ਜੀ ਆਪ ਏਸ ਤਲਾਸ਼ ਵਿਚ ਉਠ ਨਿਕਲੇ, ਕੀ ਦੇਖਿਆ ਕਿ ਇਕ ਸ਼ੂਦਰ ਦਰਖਤ ਨਾਲ ਸਿਰ ਨੀਵਾਂ ਕਰਕੇ ਲਟਕਿਆ ਹੋਇਆ ਤਪੱਸਿਆ ਕਰ ਰਿਹਾ ਹੈ।[2] ਸ਼ਾਸਤ੍ਰ ਵਿਧੀ ਅਨੁਸਾਰ ਸ਼ੂਦਰ ਜਾਤਿ ਲਈ ਤਪੱਸਿਆ ਮਨ੍ਹਾ ਹੈ। ਇਹ ਅਧਿਕਾਰ ਕੇਵਲ ਉਪਰਲੀਆਂ ਤਿੰਨ ਜਾਤੀਆਂ ਦਾ ਹੈ। ਸ਼ੂਦਰ ਲਈ ਸਿਰਫ ਸੇਵਾ ਹੈ। ਸੋ ਸਮਝਿਆ ਗਿਆ ਕਿ ਇਹੋ ਕੁਕਰਮ ਹੈ ਜੋ ਰਾਮ ਰਾਜ ਵਿਚ ਹੋ ਰਿਹਾ ਹੈ, ਪਰ ਵਧੇਰੇ ਨਿਸਚਤ ਹੋਣ ਲਈ ਰਾਮ ਚੰਦਰ ਨੇ 'ਉਸ ਉੱਤਮ ਤਪ ਕਰਦੇ ਹੋਏ ਨੂੰ ਦੇਖਕੇ ਕਿਹਾ-ਧੰਨ ਹੈ ਤੂੰ ਸ੍ਰੇਸ਼ਰ ਬ੍ਰਤ ਕਰਨੇ ਵਾਲੇ'![3] ਫੇਰ ਪੁੱਛਿਆ: "ਹੇ ਤਪੋ ਬ੍ਰਿਧ! ਤੇਰੀ ਜਾਤ ਕੀ ਹੈ[4] ਤਦ ਤਪੱਸਵੀ ਨੇ ਉਤ੍ਰ ਦਿੱਤਾ-"ਮੈਂ ਝੂਠ ਨਹੀਂ ਬੋਲਾਂਗਾ, ਮੈਨੂੰ ਸਰੀਰ ਸਮੇਤ ਸ੍ਵਰਗ ਜਾਣ ਦੀ ਇੱਛਾ ਹੈ, ਮੈਂ ਸ਼ੂਦਰ ਹਾਂ, ਸ਼ੰਭੂਕ ਮੇਰਾ ਨਾਮ ਹੈ[5]।" ਇਸ ਸਾਰੀ ਗੱਲ ਬਾਤ ਦਾ ਨਤੀਜਾ ਕੀ ਹੋਇਆ, ਰਾਮ ਚੰਦਰ ਜੀ ਨੇ ਮਿਆਨ ਵਿਚੋਂ ਚਮਕਦੀ ਹੋਈ ਤਲਵਾਰ ਕੱਢੀ ਤੇ

---

1. ਬਾਲਮੀਕ ਰਾਮਾਇਣ, ਉਤ੍ਰ ਕਾਂਡ 74, 28।
2. ਲੰਬ ਮਾਨਸ ਅਧੋਸੁਖਮ। (ਬਾ: ਰਾ: ਉ: 75, 64)
3. ਬਾ: ਰਾ: ਉ: 75, 15।
4. ਬਾ: ਰਾ: ਉ: 75, 16।
5. ਬਾ: ਰਾ: ਉ: 76, 2 ਤੇ 3।

ਤਪੱਸਵੀ ਦਾ ਸਿਰ ਕੱਟ ਦਿੱਤਾ।[1]

ਵਿਚਾਰ ਵਾਲੀ ਗੱਲ ਇਹ ਨਹੀਂ ਕਿ ਸ਼ੂਦਰ ਨੂੰ ਭਗਤੀ ਜਾਂ ਤਪੱਸਿਆ ਜਾਂ ਦ੍ਵਿਜ ਧਰਮ ਦਾ ਕੋਈ ਹੋਰ ਅਧਿਕਾਰ ਹੈ ਜਾਂ ਨਹੀਂ, ਨਾ ਹੀ ਇਹ ਗੱਲ ਸੋਚਣ ਵਾਲੀ ਹੈ ਕਿ ਸ਼ੂਦਰਾਂ ਨੂੰ ਤਪੱਸਿਆ ਸਾਧਨ ਦੀ ਸਜ਼ਾ ਮੌਤ ਹੈ ਜਾਂ ਨਹੀਂ। ਇਹ ਸਵਾਲ ਆਪਣੇ ਆਪ ਵਿਚ ਬਹੁਤ ਲੰਮੇ ਚੌੜੇ ਹਨ ਤੇ ਇਸ ਗੰਭੀਰ ਵਿਸ਼ਯ ਨੂੰ ਮੈਂ ਏਥੇ ਨਹੀਂ ਛੇੜਨਾ ਚਾਹੁੰਦਾ। ਮੇਰਾ ਮਤਲਬ ਸਿਰਫ ਇਹ ਵਾਕਿਆ ਏਥੇ ਦੱਸਣ ਦਾ ਇਹ ਹੈ ਕਿ ਇਕ ਸ਼ੂਦਰ ਮਾਰਿਆ ਗਿਆ ਤੇ ਰਾਮ ਦੇ ਹਥੋਂ ਮਾਰਿਆ ਗਿਆ। ਜਿਸ ਨੇ ਸ਼ੂਦਰ ਭੀਲਣੀ ਦੇ ਹਥੋਂ ਬੇਰ ਲੈ ਕੇ ਖਾਧੇ, ਉਹ ਬੇਰ ਖਾਧੇ ਜੋ ਭੀਲਣੀ ਦੇ ਆਪਣੇ ਖਾਧੇ ਹੋਏ, ਚੱਖੇ ਹੋਏ ਤੇ ਮਿੱਠੇ ਪਰਖੇ ਹੋਏ ਸਨ।[2] ਭੀਲਣੀ ਵੀ ਸ਼ੰਭੂਕ ਸ਼ੂਦਰ ਵਾਕਦ ਇਕ ਬੜੀ ਭਾਰੀ ਤਪੱਸ੍ਵਨਿ ਸੀ। ਉਹ ਆਪ ਕਹਿੰਦੀ ਹੈ:-

ਹੇ ਭਗਵਨ! ਅੱਜ ਆਪ ਦੇ ਦਰਸ਼ਨ ਨਾਲ ਮੇਰੇ ਸਾਰੇ ਤਪ ਸਿੱਧ ਹੋ ਗਏ, ਮੇਰਾ ਜਨਮ ਸਫਲ ਹੋ ਗਿਆ।[3]

ਫੇਰ ਆਖਦੀ ਹੈ:-

**ਕਿਹ ਬਿਧਿ ਉਸਤਤਿ ਕਰੌਂ ਤੁਮ੍ਹਾਰੀ।**
**ਅਧਮ ਜਾਤਿ ਮੈ ਜੜ ਮਤਿ ਨਾਰੀ।**
**ਅਧਮ ਤੇ ਅਧਮ ਅਧਮ ਅਤਿ ਨਾਰੀ।**
**ਤਿਨ ਮਹੁ ਮੈਂ ਅਤਿ ਮੰਦ ਗਵਾਰੀ।**
(ਤੁਲਸੀ ਦਾਸ ਜੀ)

ਭੀਲਣੀ ਨੂੰ ਆਪਣੇ ਸ਼ੂਦਰ ਹੋਣ ਦਾ ਪਤਾ ਹੈ, ਪਰ ਰਾਮਚੰਦਰ ਜੀ ਉਸ ਨੂੰ ਸਮਝਾਉਂਦੇ ਹਨ ਕਿ ਤੂੰ ਆਪਣੇ ਨੀਚ ਹੋਣ ਦਾ ਖਿਆਲ ਛੱਡ ਦੇਹ, ਮੈਂ ਜਾਤ, ਪਾਤ, ਕੁਲ, ਧਰਮ, ਵਡਿਆਈ, ਧਨ, ਬਲ, ਕੁਟੰਬ, ਚਤੁਰਾਈ ਕੁਛ ਨਹੀਂ ਦੇਖਦਾ, ਮੈਂ ਕੇਵਲ ਭਗਤੀ ਦਾ ਨਾਤਾ (ਰਿਸ਼ਤਾ) ਮੰਨਦਾ ਹਾਂ:-

---

1. ਬਾ: ਰਾ: ਉ: 76,47, ਤੁਲਸੀ ਦਾਸ ਨੇ ਤੀਰ ਨਾਲ ਮਾਰਨਾ ਲਿਖਿਆ ਹੈ।
2. ਸ੍ਰਯਮਾ ਵਾਦਜ ਮਾਧੁਰਯ ਪ੍ਰੀਕਸ਼ਜ ਪਾਰ ਭਖਜਚ। (ਪਦਮ ਪੁਰਾਣ)
3. ਵਾ: ਰਾ: 3, 74, 11-12।

**ਕਹਿ ਰਘੁਪਤਿ ਸੁਨੁ ਭਾਮਿਨਿ ਬਾਤਾ!**
**ਮਾਨੌਂ ਏਕ ਭਗਤਿ ਕਰ ਨਾਤਾ।** (ਤੁਲਸੀ ਦਾਸ)

ਸੋਚਣ ਵਾਲੀ ਗੱਲ ਸਿਰਫ ਇਹ ਹੈ ਕਿ ਜੰਗਲ ਵਿਚ ਬਨਬਾਸ ਕਟ ਰਿਹਾ ਰਾਮ ਭੀਲਾਂ ਦਾ ਸਹਾਈ ਹੈ, ਜਾਤਿ ਦੇ ਖਿਆਲ ਤੋਂ ਬੇਪਰਵਾਹ ਹੈ, ਗੁਣਾਂ ਦੀ ਕਦਰ ਕਰਦਾ ਹੈ, ਸ਼ਰਧਾ ਨੂੰ ਭਾਵਨਾ ਸਹਿਤ ਕਬੂਲ ਕਰਦਾ ਹੈ, ਸ਼ੂਦਰ ਦੇ ਹੱਥ ਦਾ ਪ੍ਰੀਤੀ ਭੋਜਨ ਸ੍ਵੀਕਾਰ ਕਰਦਾ ਹੈ, ਉਹੋ ਰਾਮ ਰਾਜ-ਗੱਦੀ ਤੇ ਬੈਠਾ ਸ਼ੂਦਰ ਦੀ ਤਪੱਸਿਆ ਨੂੰ ਜ਼ਾਤਿ ਅਧਿਕਾਰ ਦਾ ਉਲੰਘਣ ਸਮਝਦਾ ਹੈ ਤੇ ਇਸ ਗੁਨਾਹ ਦੀ ਸਜ਼ਾ ਦੇਂਦਾ ਹੈ, ਸਜ਼ਾ ਵੀ ਥੋੜ੍ਹੀ ਜਿਹੀ ਨਹੀਂ, ਮੌਤ ਦੰਡ ਹੈ। ਫੇਰ ਦੇਖੋ, ਉਹੋ ਰਾਮ ਜੰਗਲ ਵਿਚ ਬੈਠਾ ਕਿਸ ਤਰ੍ਹਾਂ ਸੀਤਾ ਦੀ ਪਰਵਾਹ ਕਰਦਾ ਹੈ, ਕਿਸ ਤਰ੍ਹਾਂ ਉਸ ਦੇ ਇਸ਼ਾਰੇ ਮਾਤ੍ਰ ਨਾਲ ਸੋਨੇ ਦੇ ਹਿਰਨ ਮਗਰ ਟੁਰ ਪੈਂਦਾ ਹੈ, ਕਿਸ ਤਰ੍ਹਾਂ ਉਸ ਗਵਾਚੀ ਹੋਈ ਨੂੰ ਲੱਭ ਲੈਣ ਲਈ ਕਸ਼ਟ ਸਹਾਰਦਾ ਹੈ। ਉਹੋ ਰਾਮ ਜਦ ਧੋਬੀ ਤੋਂ ਨਿੰਦਾ ਸੁਣਦਾ ਹੈ ਤਦ ਸੀਤਾ ਤੋਂ ਬਿਲਕੁਲ ਬੇਪਰਵਾਹ ਹੋ ਜਾਂਦਾ ਹੈ। ਇਹ ਕੁਛ ਮਨ ਦੀ ਲਚਕ ਤੋਂ ਉਪਜੇ ਹੋਏ ਐਸੇ ਪਰਸਪਰ ਵਾਕਜਾਤ ਹਨ ਜੋ ਨਾ ਤਾਂ 'ਕਰਮਗਤਿ' ਵਾਲੀ ਗੱਲ (Theory) ਨਾਲ ਸਾਡੇ ਦਿਲ ਦੀ ਪੂਰੀ ਤਸੱਲੀ ਕਰਾ ਸਕਦੇ ਹਨ ਤੇ ਨਾ ਹੀ ਕੋਈ ਅਕਲ ਦੀ ਯੁਕਤੀ ਇਨ੍ਹਾਂ ਨੂੰ ਪੂਰੀ ਤਰ੍ਹਾਂ ਸਿੱਧ ਕਰ ਸਕਦੀ ਹੈ।

ਪਰ ਇਕ ਗੱਲ ਪੱਕੀ ਯਕੀਨੀ ਹੈ ਕਿ ਇਨ੍ਹਾ ਪਰਸਪਰ ਵਿਰੋਧੀ ਘਟਨਾਵਾਂ ਦੀ ਗੜਬੜ (Confusion) ਵਿਚੋਂ ਉਪਜਿਆ ਹੋਇਆ ਸੀਤਾ ਵਾਲਾ ਆਦਰਸ਼ ਸਾਡੀ ਅਜ ਕਲ ਦੀ ਅਮਲੀ ਜ਼ਿੰਦਗੀ ਦੀਆਂ ਮੁਸ਼ਕਲਾਂ ਵਿਚ ਸਾਨੂੰ ਕੁਛ ਸਹਾਇਤਾ ਨਹੀਂ ਦੇ ਸਕਦਾ।

ਪਰ ਜੇ ਸੀਤਾ ਵਰਗੀ ਇਸਤ੍ਰੀ ਨਾਲ ਵੀ ਆਦਮੀ ਨਹੀਂ ਪਤੀਜਦਾ ਤਦ ਫੇਰ ਹੋਵੇ ਵੀ ਕੀ? ਇਹ ਸੱਚ (Fact) ਹੈ ਕਿ ਆਦਮੀ ਸੀਤਾ ਵਰਗੀ ਇਸਤ੍ਰੀ ਨਾਲ ਨਹੀਂ ਪਤੀਜ ਸਕਦਾ। ਜਦ ਰਾਮਚੰਦਰ ਵਰਗਾ 'ਸਮਦ੍ਰਿਸ਼ਟਾ' ਨਾ ਪਤੀਜ ਸਕਿਆ ਤਦ ਮਾਮੂਲੀ ਆਦਮੀਆਂ ਦੀ ਤਾਂ ਗੱਲ ਹੀ ਕੀ ਹੈ? ਪਰ ਸੱਚੀ ਗੱਲ ਤਾਂ ਇਹ ਹੈ ਕਿ ਅਪਤੀਜੇ ਹੋਏ ਮਨੁੱਖ ਨੂੰ ਅਜੇ ਤੱਕ ਇਸ ਗੱਲ ਦਾ ਪਤਾ ਹੀ ਨਹੀਂ ਲੱਗਾ ਕਿ ਉਹ ਇਸਤ੍ਰੀਆਂ ਦੇ ਕਿਸ ਗੁਣ ਨੂੰ ਪ੍ਰਧਾਨਤਾ ਦੇਂਦਾ ਹੈ।

ਹਿੰਦੂ ਜਾਤੀ ਨੇ ਇਸਤ੍ਰੀ ਨੂੰ ਦਰਜਾ ਅਧੀਨਤਾ ਦਾ ਦਿੱਤਾ ਹੈ। ਜੈਨ ਧਰਮ ਨੇ ਤਾਂ ਖੁਲ੍ਹੇ ਤਰੀਕੇ ਉਪਰ ਇਹ ਕਹਿ ਦਿੱਤਾ ਹੈ ਕਿ ਇਸਤ੍ਰੀ ਦੀ ਮੁਕਤੀ ਹੋ ਹੀ ਨਹੀਂ ਸਕਦੀ, ਜੈਨੀਆਂ ਦੇ ਅਕੀਦੇ ਅਨੁਸਾਰ ਮੁਕਤੀ ਲਈ ਚੀਜ਼ਾਂ ਦੀ ਲੋੜ ਹੈ:- ਚਰਿਤ੍ਰ, ਗਜਾਨ ਤੇ ਦਰਸ਼ਨ। ਚਰਿਤ੍ਰ ਤੋਂ ਮਤਲਬ ਕ੍ਰਿਯਾ (Character) ਦਾ ਹੈ, ਗਿਆਨ ਦੇ ਅਰਥ ਇਥੇ ਵਿਸ਼ੇਸ਼ ਗਿਆਨ ਦੇ ਹਨ ਤੇ ਦਰਸ਼ਨ ਤੋਂ ਭਾਵ ਸਮਾਨ ਗਿਆਨ ਦਾ ਹੈ।

ਜੈਨ ਧਰਮ ਅਵਲੰਬੀਆਂ ਦਾ ਇਹ ਖਿਆਲ ਹੈ ਕਿ ਜਿਤਨਾ ਚਿਰ ਇਹ ਤਿੰਨੇ ਚੀਜ਼ਾਂ ਮਨੁੱਖ ਵਿਚ ਪੂਰਨ ਦਰਜੇ ਦੀਆਂ ਨਾ ਹੋਣ ਤਦ ਤੱਕ ਮੋਖਸ਼ ਦਾ ਅਧਿਕਾਰ ਪੈਦਾ ਨਹੀਂ ਹੁੰਦਾ, ਇਸਤ੍ਰੀ ਦੀ ਮੁਕਤੀ ਇਸ ਕਰਕੇ ਨਹੀਂ ਹੋ ਸਕਦੀ ਕਿ ਇਸ ਵਿਚ ਉਪਰ ਲਿਖੀਆਂ ਤਿੰਨਾਂ ਚੀਜ਼ਾਂ ਵਿਚੋਂ ਇਕ ਚੀਜ਼, ਜਿਸ ਦਾ ਨਾਮ 'ਚਰਿੱਤ੍ਰ' ਹੈ, ਹੁੰਦੀ ਹੀ ਨਹੀਂ। ਕਿਸੇ ਰੂਹਾਨੀ ਨੁਕਤੇ ਤੋਂ ਮਨੁੱਖ ਤੇ ਇਸਤ੍ਰੀ ਦਾ ਫਰਕ ਕੇਵਲ ਚਰਿੱਤ੍ਰ ਦੇ ਵਾਧੇ ਘਾਟੇ ਦਾ ਫਰਕ ਹੈ, ਇਹ ਜੈਨ ਧਰਮ ਦੇ ਮੁੱਖ ਸਿੱਧਾਂਤਾਂ ਵਿਚੋਂ ਇਕ ਹੈ। ਇਸਤ੍ਰੀ ਦਾ ਸਿਰਫ ਇਤਨਾ ਲਿਹਾਜ਼ ਕੀਤਾ ਗਿਆ ਹੇ ਕਿ ਜੇਕਰ ਇਹ ਬਾਕੀ ਦੀਆਂ ਦੋ ਗੱਲਾਂ 'ਗਿਆਨ' ਤੇ 'ਦਰਸ਼ਨ' ਵਿਚ ਪਰਪੱਕਤਾ ਹਾਸਲ ਕਰ ਲਵੇ ਤਦ ਇਸ ਨੂੰ ਅਗਲਾ ਜਨਮ ਪੁਰਸ਼ ਦਾ ਮਿਲਦਾ ਹੈ, ਜਿਸ ਵਿਚ ਕਿ ਮੁਕਤੀ ਦੇ ਅਧਿਕਾਰ ਲਈ, ਤੀਜੀ ਗੱਲ 'ਚਰਿੱਤ੍ਰ' ਵਿਚ ਉੱਚਤਾ ਪ੍ਰਾਪਤ ਹੋ ਸਕਦੀ ਹੈ।

ਬਹੁਤ ਦੇਰ ਤੱਕ ਯੂਰਪ ਦੇ ਸੋਚਵਾਨਾਂ ਦਾ ਖਿਆਲ ਵੀ ਇਸਤ੍ਰੀਆਂ ਦੇ ਪ੍ਰਤਿਕੂਲ ਹੀ ਰਿਹਾ ਹੈ। ਯੂਨਾਨ ਦੇ ਮਸ਼ਹੂਰ ਫਿਲਾਸਫਰ ਅਰਸਤੂ (Aristotle) ਦਾ ਖਿਆਲ ਤਕਰੀਬਨ ਜੈਨੀਆਂ ਵਾਲਾ ਹੀ ਸੀ। ਉਸ ਆਖਿਆ ਕਿ ਇਸਤ੍ਰੀ ਇਕ ਨਾਮੁਕੰਮਲ ਚੀਜ਼ (Erraneous development) ਹੈ ਤੇ ਜਿਥੇ ਜਿਥੇ ਕੁਦਰਤ ਪੁਰਸ਼ ਨੂੰ ਮੁਕੰਮਲ ਕਰਨ ਵਿਚ ਨਾਕਾਮਯਾਬ ਰਹੀ ਹੈ ਉਥੇ ਉਥੇ ਹੀ ਇਸਤ੍ਰੀ ਬਣ ਗਈ ਹੈ। ਯੂਨਾਨ ਦੇ ਫਿਲਾਸਫਰ ਨੇ ਤਾਂ ਇਸਤ੍ਰੀ ਵਲ ਤੱਕ ਕੇ ਕੇਵਲ ਉਸ ਦੇ ਅਧੂਰੇ ਰਹਿ ਜਾਣ ਵਲ ਹੀ ਇਸ਼ਾਰਾ ਕੀਤਾ ਸੀ, ਪਰ ਇਕ ਜਰਮਨ ਵਾਇਨਿੰਗ ਸੋਚਵਾਨ ਨੇ ਬੜੇ ਜ਼ੋਰ ਨਾਲ ਇਹ ਗੱਲ ਸਾਬਤ ਕਰਨ ਦਾ ਦਾਵਾ ਕੀਤਾ ਹੈ ਕਿ ਇਸਤ੍ਰੀ ਵਿਚ 'ਰੂਹ' ਨਹੀਂ ਹੁੰਦੀ। ਇਸ ਫਿਲਾਸਫਰ ਦਾ ਇਹ

ਦਾਵਾ ਜੈਨ ਸਿਖਜਾ ਤੋਂ ਵੀ ਅੱਗੇ ਵਧ ਗਿਆ ਮਲੂਮ ਹੁੰਦਾ ਹੈ। ਨਾ ਜੈਨੀਆਂ ਨੂੰ ਤੇ ਨਾ ਬੋਧੀਆਂ ਨੂੰ ਇਸਤ੍ਰੀਆਂ ਦੀ ਇਸ ਹੱਦ ਤੱਕ ਦੀ 'ਅਨਾਤਮਕਤਾ' (Soul-less-ness) ਦੱਸਣ ਦਾ ਹੌਸਲਾ ਪਿਆ' ਸੀ।

ਇੰਗਲਿਸਤਾਨ ਦੇ ਸੋਚੂ (thinkers) ਵੀ ਇਸੇ ਵਿਸ਼ੇ ਉਪਰ ਕਿਸੇ ਕੋਲੋਂ ਘੱਟ ਨਹੀਂ ਰਹੇ। ਚੈਸਟਰਫੀਲਡ (chesterfield) ਦੀ ਸਮਝ ਵਿਚ ਜ਼ਨਾਨੀਆਂ ਬਾਬਤ ਇਹ ਗੱਲ ਆਈ ਕਿ ਇਸਤ੍ਰੀ ਦਾ ਬਣਨਾ ਕੁਦਰਤ ਦੀ ਇਕ ਮਜ਼ੇਦਾਰ ਗ਼ਲਤੀ (agreeable blunder) ਦਾ ਨਤੀਜਾ ਹੈ।

ਉੱਪਰ ਲਿਖੀਆਂ ਗੱਲਾਂ ਧਿਆਨ ਵਿਚੋਂ ਲੰਘਣ ਨਾਲ ਕਈ ਕਿਸਮ ਦੇ ਖਿਆਲ ਪੈਦਾ ਹੋਣ ਲਗ ਪੈਂਦੇ ਹਨ ਤੇ ਵਿਚਾਰ ਇਸ ਪਾਸੇ ਦੌੜਨ ਲੱਗ ਜਾਂਦੀ ਹੈ ਕਿ ਨੁਕਸ ਕਿਥੇ ਪਿਆ। ਜੇ ਇਸਤ੍ਰੀ ਨਾ-ਮੁਕੰਮਲ ਸ਼ੈ ਹੈ ਤਾਂ ਕੀ ਇਹ ਕੁਦਰਤ ਦੀ ਕੋਈ ਸੁਭਾਵਕ ਗ਼ਲਤੀ ਹੈ ਜਾਂ ਪੁਰਸ਼ ਰੁਚੀ ਨੇ ਇਸ ਨੂੰ ਕਿਸੇ ਦਲਿਤ ਅਵਸਥਾ ਵਿਚ ਰਖ ਕੇ ਇਸ ਦੇ ਮੁਕੰਮਲ ਹੋਣ ਦੇ ਅਵਿਕਾਸ਼ ਨੂੰ ਰੋਕ ਦਿੱਤਾ ਹੈ। ਕੀ ਇਹ ਪੁਰਸ਼ ਦੀ ਜਨਮ ਜਨਮਾਂਤ੍ਰ ਦੀ ਖ਼ੁਦਗ਼ਰਜ਼ੀ ਦੇ ਡੂੰਘੇ ਅਸਰ ਹਨ, ਜਾਂ ਕੀ ਇਹ ਕੁਦਰਤ ਦੀ ਕੋਈ ਮਜ਼ੇਦਾਰ ਗ਼ਲਤੀ ਹੈ?

ਮਨੁੱਖ ਉਤੋਂ ਭਾਵੇਂ ਕੁਛ ਕਹੇ ਤੇ ਮਜਬੂਰੀ ਹੇਠ ਇਸਤ੍ਰੀਆਂ ਦੀ ਆਜ਼ਾਦੀ ਨੂੰ ਮਨਜ਼ੂਰ ਵੀ ਕਰ ਲਵੇ, ਪਰ ਦਿਲੋਂ ਇਹ ਸੁਤੰਤ੍ਰਤਾ ਦੇ ਕੇ ਖੁਸ਼ ਨਹੀਂ। ਇਹ ਗੱਲ ਅਜੇ ਵੀ ਇਸ ਤਰ੍ਹਾਂ ਹੈ ਤੇ ਦੋ ਹਜ਼ਾਰ ਸਾਲ ਪਿਛੇ ਵੀ ਇਸੇ ਤਰ੍ਹਾਂ ਹੀ ਸੀ। ਜਦ ਜਦ ਕੋਈ ਮੌਕਿਆ ਆਇਆ ਕਿ ਇਸਤ੍ਰੀਆਂ ਆਪਣੀ ਸੁਤੰਤ੍ਰਤਾ ਨੂੰ ਇਸਥਿਤ ਕਰਨ ਤਦ ਹੀ ਮਨੁੱਖ ਕੋਲੋਂ ਵਿਰੋਧਤਾ ਹੋਈ, ਭਾਵੇਂ ਹਾਸੇ ਨਾਲ ਤੇ ਭਾਵੇਂ ਕ੍ਰੋਧ ਨਾਲ।

ਜਿਸ ਤਰ੍ਹਾਂ ਸਾਡੇ ਅਜ ਕਲ ਦੇ ਜ਼ਮਾਨੇ ਨੇ ਆਪਣੇ ਹਾਸੇ ਮਖੌਲ ਦੀ ਰੁਚੀ ਨਾਲ ਇਸਤ੍ਰੀ ਜਾਤੀ ਨੂੰ ਗੌਰਵਤਾ ਦੇ ਉਚ ਦਰਜੇ ਤੋਂ ਹੇਠਾਂ ਕੀਤਾ ਹੋਇਆ ਹੈ, ਇਸੇ ਤਰ੍ਹਾਂ ਪ੍ਰਾਚੀਨ ਸਮੇਂ ਵਿਚ ਲੋਕਾਂ (ਕੀ ਏਸ਼ੀਆ ਤੇ ਕੀ ਯੂਰਪ) ਨੇ ਇਸਤ੍ਰੀ ਜਾਤੀ ਨੂੰ ਸੱਚੀ ਮੁਚੀ (Seriously) ਨੀਵਾ ਦਰਜਾ ਦਿੱਤਾ ਹੋਇਆ ਸੀ। ਇਸ ਦੂਸ਼ਨ ਤੋਂ ਕਈ ਮਜ਼੍ਹਬ ਕੋਈ ਮਿੱਲਤ ਤੇ ਕੋਈ ਸੰਪ੍ਰਦਾ ਬਰੀ ਨਹੀਂ ਸੀ।

ਪੁਰਾਣੇ ਈਸਾਈ ਸਾਧੂਆਂ ਦੀ ਇਸਤ੍ਰੀ ਨਾਲ ਨਫਰਤਤਾਂ ਭਾਵੇਂ ਆਮ ਮਸ਼ਹੂਰ ਨਹੀਂ ਹੋਈ, ਪਰ ਇਤਿਹਾਸ ਇਸ ਗੱਲ ਦੀ ਗਵਾਹੀ ਨਾਲ ਭਰਪੂਰ ਹਨ ਕਿ ਇਨ੍ਹਾਂ ਸਾਧੂਆਂ ਨੇ ਇਸਤ੍ਰੀ ਦੀ ਪ੍ਰੀਤ ਜਿੱਤਣ ਲਈ ਹਿੰਦੂਆਂ ਵਾਕੁਣ ਕੀ ਕੀ ਘੋਰ ਹਠ ਕੀਤੇ ਤੇ ਕੀ ਕੀ ਤਪੱਸਿਆ ਸਾਧੀਆਂ ? ਫਰਾਂਸ ਦੇ ਇਕ ਮਸ਼ਹੂਰ ਲਿਖਾਰੀ (Anatole France) ਨੇ ਈਸਾਈਆਂ ਦੇ ਇਸਤ੍ਰੀ ਨਾਲ ਕੀਤੇ ਵਰਤਾਉ ਦੇ ਕਈ ਇਕ ਸਾਹਿਤਕ ਚਿੱਤ੍ਰ ਖਿੱਚੇ ਹਨ, ਜਿਨ੍ਹਾਂ ਵਿਚੋਂ ਇਕ ਦੋਂਹ ਦਾ ਸਾਰ ਅੰਸ਼ ਹੇਠਾਂ ਦਿੱਤਾ ਜਾਂਦਾ ਹੈ, ਜਿਸ ਤੋਂ ਉਪਰਲਾ ਨੁਕਤਾ ਪੂਰੀ ਤਰ੍ਹਾਂ ਸਪਸ਼ਟ ਹੋ ਜਾਏਗਾ:-

"ਈਸਾਈ ਧਰਮ ਨੇ ਇਕ ਬੜੀ ਮੱਲ ਮਾਰੀ ਹੈ ਕਿ 'ਪ੍ਰੇਮ' ਨੂੰ 'ਗੁਨਾਹ' ਬਣਾ ਦਿੱਤਾ ਹੈ। ਚਰਚ ਨੇ ਇਸਤ੍ਰੀਆਂ ਨੂੰ ਆਪਣੀ ਸੇਵਾ (Priest-hood) ਤੋਂ ਵਾਂਞ ਦਿੱਤਾ ਹੈ। ਚਰਚ ਆਪੂੰ ਡਰਾਕੁਲ ਹੈ ਤੇ ਇਸੇ ਕਰਕੇ ਇਹ ਦਸਦਾ ਰਹਿੰਦਾ ਹੈ ਕਿ ਇਸਤ੍ਰੀਆਂ ਕਿਤਨੀਆਂ ਕੁ ਖ਼ਤਰਨਾਕ ਹਨ.....।

"ਪਰ ਜਿਤਨੀ ਜ਼ਿਆਦਾ ਕੋਸ਼ਿਸ਼ ਚਰਚ ਆਪਣੇ ਆਪ ਨੂੰ ਇਸਤ੍ਰੀ ਦੇ ਅਸਰ ਤੋਂ ਬਚਾਉਣ ਲਈ ਕਰਦਾ ਹੈ ਉਤਨਾਂ ਹੀ ਉਹ ਇਸ ਅਸਰ ਹੇਠ ਜ਼ਿਆਦਾ ਨਿੱਘਰਦਾ ਜਾਂਦਾ ਹੈਂ। ਸੇਂਟ ਜਰੋਮ (St. Jerom) ਦਾ ਹਾਲ ਤੱਕੋ। ਇਸਤ੍ਰੀਆਂ ਦੇ ਖਿਆਲ ਦੇ ਡਰ ਨੇ ਇਸ ਸੰਤ ਨੂੰ ਸ਼ਹਿਰ ਵਿਚੋਂ ਨਸਾ ਕੇ ਉਜਾੜ ਵਿਚ ਕੱਢ ਦਿੱਤਾ, ਉਥੇ ਉਹ ਕੰਦ ਮੂਲ ਚੁਣ ਕੇ ਖਾਂਦਾ ਰਿਹਾ। ਉਸ ਦਾ ਪਿੰਡਾ ਸਾਰਾ ਸੁੱਕ ਕੇ ਪਿੰਜਰ ਨਾਲ ਚੰਮੜ ਗਿਆ ਤੇ ਧੁੱਪ ਵਿਚ ਬੈਠੇ ਤਪੱਸਿਆ ਸਾਧਦੇ ਦਾ ਬਦਨ ਸਾਰਾ ਝੁਲਸ ਗਿਆ। ਪਰ ਹਾਇ! ਉਸ ਬੀਆਬਨ ਵਿਚ ਬੀ ਇਸਤ੍ਰੀ ਨੇ ਉਸ ਦਾ ਪਿੱਛਾ ਨਾ ਛਡਿਆ। ਉਹ ਨਿਰਜਨ ਉਜਾੜ ਭਰਪੂਰ ਹੋ ਗਈ ਤੇ ਵਸ ਗਈ ਤੇ ਵਸ ਗਈ ਇਸਤ੍ਰੀ ਦੀ ਖਿਆਲ-ਮੂਰਤੀ ਦੇ ਛਲੇਡਿਆਂ (Phantoms) ਨਾਲ।

ਮੁਸਲਮਾਨਾਂ ਵਿਚ ਬੀ ਇਸਤ੍ਰੀ ਦਾ ਦਰਜਾ ਨੀਵਾਂ ਹੈ। ਕਾਜ਼ੀ ਦੇ ਸਾਹਮਣੇ ਪੇਸ਼ ਹੋਈਆਂ ਦੋ ਇਸਤ੍ਰੀਆਂ ਦੀ ਗਵਾਹੀ ਇਕ ਆਦਮੀ ਦੇ ਤੱਲ ਮੰਨੀ ਜਾਂਦੀ ਹੈ।*

---

* ਵਅਸਸ਼ਹਿਦੂ ਵ ਸ਼ਾਂਹੰਦਨੇ ਮਿਨਰਿੱਜਾਲਿਕੁਮ ਇਨ ਲੱਮਯਕੂ ਨਾਰਜੂਲੈਨੇ ਫਰਜੁਲੁਵਾਮ ਰਾਤਾਨੇ। (ਬਕਰ, ਰਕੂਅ 39 ਆਇਤ 282)

ਪਰ ਈਸਾਈਆਂ ਤੇ ਮੁਸਲਮਾਨਾਂ ਦੀ ਇਸਤ੍ਰੀ ਨਾਲ ਵਿਰੋਧਤਾ ਅੰਜੀਲ ਦੇ ਉਸ ਪੁਰਾਤਨ ਮਸਲੇ ਤੋਂ ਪੈਦਾ ਹੁੰਦੀ ਹੈ, ਜਿਸ ਮੁਤਾਬਕ ਹੱਵਾ* (Eve) ਨੂੰ ਆਦਿ ਗੁਨਾਹ ਦਾ ਦੋਸ਼ੀ ਠਹਿਰਾਇਆ ਜਾਂਦਾ ਹੈ ਤੇ ਆਦਮ ਦੇ ਪਾਪ-ਭਾਗੀ ਹੋਣ ਦਾ ਜ਼ਿੰਮਾ ਵੀ ਉਸੇ ਗ਼ਰੀਬਣੀ ਉਪਰ ਥੱਪਿਆ ਜਾਂਦਾ ਹੈ। ਇਤਿਹਾਸਿਕ ਨੁਕਤੇ ਤੋਂ ਤੱਕਿਆਂ ਈਸਾਈਆਂ ਤੇ ਮੁਸਲਮਾਨਾਂ ਦੀ ਨਿੰਦਿਆ ਦਾ ਮੂਲ ਕਾਰਨ ਇਬ੍ਰਾਨੀ ਤ੍ਰਿਯਾ-ਨਫਰਤ ਹੈ। ਅਜੇ ਤੱਕ ਰਿਵਾਜ ਅਨੁਸਾਰ ਯਹੂਦੀ ਘਰਾਂ ਵਿਚ ਛੋਟੇ ਲੜਕੇ ਰਬ ਅੱਗੇ ਅਰਦਾਸ ਕਰਦੇ ਹਨ:-

'ਹੇ ਰਬ ! ਤੇਰਾ ਮੈਂ ਸ਼ੁਕਰ ਕਰਦਾ ਹਾਂ, ਜਿਸ ਨੇ ਕਿ ਮੈਨੂੰ ਨਾ ਤਾਂ ਕਾਫਿਰ ਪੈਦਾ ਕੀਤਾ ਤੇ ਨਾ ਹੀ ਇਸਤ੍ਰੀ ਦਾ ਜਨਮ ਦਿੱਤਾ ਹੈ।'

ਕੀ ਇਹ ਯਹੂਦੀਆਂ ਦੀ ਅਰਦਾਸ ਉਸ ਪ੍ਰਾਰਥਨਾ ਦੀ ਚੇਤਾ ਕਰਾਊ ਨਹੀਂ, ਜੋ ਕਿ ਆਮ ਤੌਰ ਤੇ ਹਿੰਦੂ ਇਸਤ੍ਰੀਆਂ ਗੰਗਾ ਵਿਚ ਇਸ਼ਨਾਨ ਕਰਦੀਆਂ ਹੌਲੀ ਹੌਲੀ ਉਚਰਦੀਆਂ ਹਨ ਤੇ ਕੁੰਭ ਦਾ ਮੇਲਾ ਦੇਖਣ ਗਿਆਂ ਹੋਇਆਂ ਨੂੰ ਮੱਖੀਆਂ ਦੀ ਭਿਣਕਾਰ ਵਾਂਙਣ ਕੱਠੀ ਨਿਕਲੀ ਆਵਾਜ਼ ਵਿਚੋਂ ਇਤਨੀ ਕੁ ਜ਼ਰੂਰ ਸਪਸ਼ਟ ਹੋ ਜਾਂਦੀ ਹੈ:-

'ਮਨੁੱਖ ਦਾ ਜਾਮਾਂ ਦੇਈਂ'

* * *

ਪਰੰਤੂ ਇਸਤ੍ਰੀਆਂ ਦੇ ਸੁਧਾਰ ਲਈ ਕੋਈ ਕਰੇ ਵੀ ਕੀ? ਇਹ ਆਪਣੇ ਸੁਧਾਰ ਲਈ ਆਪ ਕੁਛ ਉਪਰਾਲਾ ਨਹੀਂ ਕਰਦੀਆਂ। ਪੁਰਸ਼ ਸ਼੍ਰੇਣੀ ਦੇ ਸੁਧਾਰਕ ਜੋ ਆਮ ਤੌਰ ਤੇ ਮਜ਼੍ਹਬ ਦਾ ਸੁਧਾਰ ਕਰਦੇ ਆਏ ਹਨ, ਇਸਤ੍ਰੀ ਸੁਧਾਰ ਤੋਂ ਸੰਕੋਚ ਕਰ ਜਾਂਦੇ ਹਨ।

ਬੁਧ ਜੀ ਦੀ ਮੂਵਮੈਂਟ (Movement) ਸੁਧਾਰ ਦੀ ਇਕ ਬੜੀ ਭਾਰੀ ਲਹਿਰ ਸੀ, ਇਸ ਦੇ ਅਸਰ ਨਾਲ ਵੇਦਕ ਕੁਰਬਾਨੀਆਂ ਦੇ ਅਤਜਾਚਾਰ ਦੇ ਸੁਧਾਰ ਦਾ ਇਕ ਸਿਲਸਿਲਾ ਛਿੜ ਪਿਆ ਤੇ ਜਾਤਿ ਅਭਿਮਾਨ ਦੇ ਤੋੜਨ ਦਾ ਇਕ ਨਵਾਂ ਉੱਦਮ ਸ਼ੁਰੂ ਹੋਇਆ, ਪਰ ਬੁਧ ਜੀ ਦੇ ਸਾਹਮਣੇ ਜਦ ਸੁਆਲ ਇਸਤ੍ਰੀ ਸੁਧਾਰ ਦਾ ਪੇਸ਼ ਹੋਇਆ ਤਦ ਇਸ ਦੀਆਂ ਕਠਨਾਈਆਂ ਨੇ ਕਈ ਕਿਸਮ ਦੀਆਂ ਸੋਚਾਂ ਪੈਦਾ ਕਰ ਦਿੱਤੀਆਂ। ਬੁਧ ਜੀ ਦੇ ਸਹਿਚਾਰੀਆਂ

---

* ਪਹਿਲੀ ਇਸਤ੍ਰੀ, ਬਾਰੇ ਆਦਮੀ ਦੀ ਵਹੁਟੀ।

ਦੀ ਮਰਜ਼ੀ ਸੀ ਕਿ ਇਸਤ੍ਰੀਆਂ ਨੂੰ ਧਰਮ-ਪ੍ਰਚਾਰ ਵਿਚ ਪੂਰਾ ਹਿੱਸਾ ਦਿੱਤਾ ਜਾਵੇ ਤੇ ਪੁਰਸ਼ ਭਿਖਸ਼ੂਆਂ ਵਾਕਣ ਇਸਤ੍ਰੀਆਂ ਸਾਧਣੀਆਂ ਦਾ ਵੀ ਸੰਗ ਬਣਾਇਆ ਜਾਵੇ। ਇਸ ਸੰਗ ਦੇ ਦਬਾਉ ਦੀ ਮਜਬੂਰੀ ਹੇਠ ਬੁਧ ਜੀ ਨੇ ਇਹ ਗੱਲ ਤਾਂ ਮੰਨ ਲਈ, ਪਰ ਨਾਲ ਹੀ ਇਹ ਬੀ ਕਹਿ ਦਿੱਤਾ ਕਿ ਇਹ ਨਵਾਂ ਮਜ਼੍ਹਬ ਜੋ ਅਸਾਂ ਬਣਾਇਆ ਹੈ, ਬਹੁਤ ਦੇਰ ਤਕ ਰਹਿਣਾ ਸੀ, ਇਸ ਨੇ ਚਿਰਸਥਾਈ ਹੋਣਾ ਸੀ, ਪਰ ਹੁਣ ਇਸ ਤਰ੍ਹਾਂ ਇਸਤ੍ਰੀਆਂ ਨੂੰ ਧਰਮ ਪ੍ਰਚਾਰ ਦੀ ਸ਼੍ਰੇਣੀ ਵਿਚ ਮਿਲਾ ਲੈਣ ਨਾਲ ਇਸ ਮਜ਼੍ਹਬ ਦੀ ਉਮਰ ਬੜੀ ਥੋੜੀ ਰਹਿ ਜਾਏਗੀ।

ਇਸ ਘਟਨਾ ਤੋਂ ਇਹ ਗੱਲ ਸਪਸ਼ਟ ਹੈ ਕਿ ਸੁਧਾਰਕਾਂ ਨੇ ਆਮ ਤੌਰ ਤੇ ਇਸਤ੍ਰੀ ਸੁਧਾਰ ਤੋਂ ਸੰਕੋਚ ਕੀਤਾ ਹੈ ਤੇ ਕਿਸੇ ਵੀ ਮੁਲਕ ਦੀ ਪ੍ਰਾਚੀਨ ਤਵਾਰੀਖ ਨੇ ਇਸ ਗੱਲ ਦੀ ਸਾਖ ਨਹੀਂ ਭਰੀ, ਜਿਸ ਤੋਂ ਇਹ ਥਹੁ ਲੱਗ ਸਕੇ ਕਿ ਇਸਤ੍ਰੀਆਂ ਨੇ ਕਦੇ ਆਪ ਸੁਧਾਰਗਤਿ ਵਲ ਕਦਮ ਚੁੱਕਿਆ ਹੋਵੇ। ਹਾਂ, ਇਸ ਗੱਲ ਦੀਆਂ ਨਿਸ਼ਾਨੀਆਂ ਜ਼ਰੂਰ ਮਿਲਦੀਆਂ ਹਨ ਕਿ ਕਿਤੇ ਕਿਤੇ ਕੋਈ ਟਾਂਵੀਂ ਟਾਵੀਂ ਇਸਤ੍ਰੀ ਕਿਸ ਤਰ੍ਹਾਂ ਆਪਣੇ ਨਿਜ ਦੇ ਉੱਦਮ ਨਾਲ ਕਿਸੇ ਉੱਨਤ ਅਵਸਥਾ ਨੂੰ ਪ੍ਰਾਪਤ ਹੋਈ।

ਐਸੀਆਂ ਟਾਂਵੀਆਂ ਮਿਸਾਲਾਂ ਪੇਸ਼ ਕਰਨ ਵਿਚ ਕੋਈ ਮਜ਼੍ਹਬ ਪਿੱਛ ਨਹੀਂ। ਹਿੰਦੂਆਂ ਦੀਆਂ ਵੇਦਕ ਜ਼ਮਾਨੇ ਤੋਂ ਟੁਰੀਆਂ ਆ ਰਹੀਆਂ 'ਗਾਰਗੀ' ਆਦਿਕ ਰਿਸ਼ੀ ਇਸਤ੍ਰੀਆਂ ਦੀਆਂ ਕਥਾਵਾਂ ਆਮ ਮਸ਼ਹੂਰ ਹਨ। ਮਸਲਮਾਨਾਂ ਵਿਚ 'ਰਾਬੀਆ ਬਸਰੀ' ਦੀ ਕਹਾਣੀ ਪ੍ਰਚਲਤ ਹੈ, ਪਰ ਇਨ੍ਹਾਂ ਸਾਰੀਆਂ ਕਥਾਵਾਂ ਵਿਚ ਇਕ ਅਨੋਖੀ ਗੱਲ ਸਾਂਝੀ ਚਲ ਰਹੀ ਹੈ ਕਿ ਇਨ੍ਹਾਂ ਉੱਨਤ ਹੋਈਆਂ ਜ਼ਨਾਨੀਆਂ ਨੂੰ ਭੁੱਲ ਜਾਂਦਾ ਸੀ ਕਿ ਓਹ ਇਸਤ੍ਰੀਆਂ ਹਨ ਜਾਂ ਮਰਦ। ਵੇਦਕ ਜ਼ਮਾਨੇ ਦੀ ਗਾਰਗੀ ਨਗਨ ਵਿਚਰਦੀ ਸੀ। ਉਸ ਦਾ ਖਿਆਲ ਸੀ ਕਿ ਜਿਤਨੇ ਵੀ ਮੌਲਾ ਦੇ ਤਾਲਿਬ ਹਨ ਸਭ ਮੁਜ਼ੱਕਰ (ਪੁਰਸ਼) ਹਨ, ਉਸ ਨੇ ਇਸੇ ਕਰਕੇ ਵਿਆਹ ਕਰਨ ਤੋਂ ਇਨਕਾਰ ਕਰ ਦਿੱਤਾ ਸੀ*

---

* ਰਾਬੀਆ ਇਹ ਕਹਿੰਦੀ ਹੁੰਦੀ ਸੀ:- ਤਾਲਿਬਉਲ ਦੁਨੀਆਂ ਮੌਨਸਉਨ, ਤਾਲਿਬਵੁਲ ਉਕਬਾ ਮੁਖੱਨਸ ਉਨ, ਤਾਲਬਉਲ ਮੌਲਾ ਮੁਜ਼ੱਕਰ ਉਨ। ਅਰਥਾਤ ਦੁਨੀਆਂ ਦੀ ਇੱਛਾ ਵਾਲਾ ਇਸਤ੍ਰੀ ਹੈ, ਬਹਿਸ਼ਤ ਦੀ ਇੱਛਾ ਵਾਲਾ ਹੀਜੜਾ ਹੈ, ਕੇਵਲ ਮੌਲਾ; ਦੀ ਇੱਛਾ ਕਰਨ ਵਾਲਾ ਹੀ ਪੁਰਸ਼ ਹੈ।

ਕਿਸੇ ਉੱਨਤ ਅਵਸਥਾ ਵਿਚ ਜਾ ਕੇ ਆਪਣੇ ਅਨੁਭਵ ਵਿਚ ਮਨੁੱਖ ਤੇ ਇਸਤ੍ਰੀ ਦਾ ਫਰਕ ਨਾ ਪ੍ਰਤੀਤ ਹੋਣਾ ਤੇ ਇਸ ਤਰ੍ਹਾਂ ਨਾਲ ਖ਼ਿਆਲ ਵਿਚ ਲਿੰਗ ਪੇਦ (Sex difference) ਮਿਟ ਜਾਣ ਦੀਆਂ ਕਈ ਮਿਸਾਲਾ, ਕਿਸਮ ਕਿਸਮ ਦੀਆਂ ਸ਼ਕਲਾਂ ਵਿਚ ਮੌਜੂਦ ਹਨ। ਮੀਰਾਂ ਬਾਈ ਬਾਬਤ ਆਮ ਮਸ਼ਹੂਰ ਹੈ ਕਿ ਇਹ ਜਦ ਬਿੰਦਰਾਬਨ ਗਈ ਤਾਂ ਉਥੋਂ ਦੇ ਪ੍ਰਸਿੱਧ ਕ੍ਰਿਸ਼ਨ ਭਗਤ ਸੁਾਮੀ ਜੀਵਾਨੰਦ ਦੇ ਦਰਸ਼ਨ ਵਾਸਤੇ ਉਤਾਵਲੀ ਹੋਈ, ਪਰ ਸੁਾਮੀ ਜੀ ਨੇ ਮਿਲਣ ਤੋਂ ਇਨਕਾਰ ਕਰ ਦਿੱਤਾ ਅਤੇ ਕਹਿ ਭੇਜਿਆ ਕਿ ਮੈਂ ਇਸਤ੍ਰੀਆਂ ਨੂੰ ਨਹੀਂ ਮਿਲਦਾ। ਮੀਰਾਂ ਬਾਈ ਇਹ ਸੁਣ ਕੇ ਹੈਰਾਨ ਜੇਹੀ ਰਹਿ ਗਈ ਤੇ ਸੁਾਮੀ ਜੀ ਨੂੰ ਪ੍ਰਸ਼ਨ ਕਰ ਭੇਜਿਆ-'ਕਿ ਇਸ ਬਿੰਦਰਾਬਨ ਦੀ ਨਗਰੀ ਵਿਚ ਕ੍ਰਿਸ਼ਨ ਮਹਾਰਾਜ ਦੇ ਸਿਵਾਏ ਕੋਈ ਹੋਰ ਪੁਰਸ਼ ਵੀ ਹੈ?' ਮੀਰਾ ਬਾਈ ਨੂੰ ਬਾਕੀ ਸੱਭੇ ਗੋਪੀਆਂ ਹੀ ਨਜ਼ਰ ਆਉਂਦੀਆਂ ਸਨ। ਇਹ ਪ੍ਰਸ਼ਨ ਸੁਣਦੇ ਹੀ ਸੁਾਮੀ ਜੀ ਮੀਰਾਂ ਪਾਸ ਆਪ ਆ ਗਏ। ਇਸ ਤਰ੍ਹਾਂ ਕਈ ਹੋਰ ਉਦਾਹਰਨ ਮਿਲਣਗੇ, ਜਿਨ੍ਹਾਂ ਤੋਂ ਪ੍ਰਤੀਤ ਹੋਵੇਗਾ ਕਿ ਇਸਤ੍ਰੀਆਂ ਵਲੋਂ ਕੋਈ ਸਿਲਸਿਲੇਵਾਰ ਉਦਮ ਜਾਤਿ ਉਧਾਰ ਦਾ ਨਹੀਂ ਹੋਇਆ, ਪਰੰਤੂ ਕਿਤੇ ਕਿਤੇ ਕਿਸੇ ਵਜਕਤੀ ਨੇ ਸ੍ਵੈ ਉੱਨਤੀ ਦਾ ਉੱਦਮ ਕੀਤਾ ਹੈ ਤੇ ਇਨ੍ਹਾਂ ਉੱਨਤ ਹੋਈਆਂ ਵਿਚੋਂ ਜ਼ਿਆਦਾ ਐਸੀਆਂ ਹੋਣਗੀਆਂ ਜਿਨ੍ਹਾਂ ਨੂੰ ਕਿਸੇ ਨਾ ਕਿਸੇ ਸ਼ਕਲ ਵਿਚ ਆਪਣੇ ਇਸਤ੍ਰੱਤਵ (Sex diference) ਬਾਬਤ ਭੁਲੇਖਾ ਲੱਗਾ ਹੈ।

ਇਸਤ੍ਰੀ ਬਾਬਤ ਹਿੰਦੁਸਤਾਨ ਦੀ ਤਵਾਰੀਖ ਵਿਚੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਜਦ ਕਦੇ ਭੀ ਕੋਈ ਸੁਧਾਰਕ ਮੂਵਮੈਂਟ ਸ਼ੁਰੂ ਹੋਈ ਹੈ ਉਸ ਨੇ ਕੇਵਲ ਮਨੁੱਖ ਸੁਧਾਰ ਨੂੰ ਹੀ ਮੁੱਖ ਰਖਿਆ ਹੈ, ਇਸਤ੍ਰੀ ਸੁਧਾਰ ਵੱਲ ਕੁਛ ਧਿਆਨ ਨਹੀਂ ਦਿੱਤਾ ਤੇ ਕਿਤੇ ਕਿਤੇ ਸੁਧਾਰ ਦੀ ਜਗ੍ਹਾ ਉਲਟਾ ਹੋਰ ਦਬਾਉ ਦਾ ਸਿਲਸਿਲਾ ਜਾਰੀ ਕਰ ਦਿੱਤਾ ਗਿਆ ਹੈ।

ਵਿਚਕਾਰਲੀਆਂ ਸਦੀਆਂ ਵਿਚ ਜਿਸ ਵੇਲੇ ਸ੍ਰੀ ਰਾਮਾਨੰਦ ਜੀ ਨੇ ਭਗਤੀ ਭਾਵ ਦੀ ਲਹਿਰ ਉੱਤਰੀ ਹਿੰਦੁਸਤਾਨ ਵਿਚ ਚਲਾਈ ਤਾਂ ਉਸ ਵੇਲੇ ਇਸਤ੍ਰੀ ਸੁਧਾਰ ਦਾ ਖਿਆਲ ਮੁੜ ਨਵੇਂ ਸਿਰੇ ਸ਼ੁਰੂ ਹੋਇਆ। ਸ੍ਰੀ ਰਾਮਾਨੰਦ ਦਾ ਪਰਮ ਪੂਜਨੀਕ ਚੇਲਾ ਤੁਲਸੀ ਦਾਸ ਸੀ। ਤੁਲਸੀ ਦਾਸ ਨੇ ਇਸਤ੍ਰੀਆਂ ਦਾ ਅੱਧ ਪਚੱਧਾ ਲਿਹਾਜ਼ ਜ਼ਰੂਰ ਕੀਤਾ। ਜੇ ਉਸ ਤੋਂ ਪਹਿਲੇ ਇਸਤ੍ਰੀਆਂ

ਬਿਖ (Poison) ਵਤ ਤਿਆਗਣੇ ਦਾ ਉਪਦੇਸ਼ ਕੀਤਾ ਜਾਂਦਾ ਸੀ ਤਾਂ ਤੁਲਸੀ ਦਾਸ ਨੇ ਇਹ ਆਖਿਆ ਕਿ ਇਸਤ੍ਰੀ ਪੂਰੀ ਬਿਖ (Poison) ਨਹੀਂ ਅੱਧੀ ਬਿਖ ਹੈ ਤੇ ਅੱਧੀ ਅੰਮ੍ਰਿਤ:-

**ਅਮਿਯ[1] ਵਾਰਿ ਗਾਰੇਉ ਗਰਲ[2] ਨਾਰਿ ਕਰੀ ਕਰਤਾਰ।**
**ਪ੍ਰੇਮ ਬੈਰ ਕੀ ਜਨਨਿ ਯੁਗ ਜਾਨਹਿੰ ਬੁਧ, ਨ ਗਵਾਰ।**

ਉਸ ਜ਼ਮਾਨੇ ਦੇ ਮੁਤਾਬਕ ਤੁਲਸੀ ਦਾਸ ਵਲੋਂ ਇਹ ਬੜਾ ਭਾਰੀ ਲਿਹਾਜ਼ (Concession) ਵਾਲਾ ਸਲੂਕ ਇਸਤ੍ਰੀਆਂ ਨਾਲ ਕੀਤਾ ਗਿਆ। ਇਹ ਗੱਲ ਅਜੇ ਬਹਿਸ ਤਲਬ ਹੈ ਕਿ ਜੇ ਅੰਮ੍ਰਿਤ ਵਿਚ ਬਿਖ ਮਿਲ ਜਾਏ ਤਦ ਉਸ ਮਿਲਵੇਂ ਸ਼ਰਬਤ (Mixture) ਦਾ ਅਸਰ ਜ਼ਹਿਰ ਪ੍ਰਧਾਨ ਹੋਵੇਗਾ ਜਾਂ ਨਹੀਂ,[3] ਪਰ ਇਤਨੀ ਗੱਲ ਜ਼ਰੂਰ ਹੈ ਕਿ ਤੁਲਸੀ ਦਾਸ ਦੇ ਇਸ ਕਥਨ ਦੀ ਛਾਯਾ ਹਿੰਦ ਦੇ ਸਾਹਿੱਤਜ ਉਪਰ ਜ਼ਰੂਰ ਪਈ। 'ਜ਼ਹਿਰ ਤੇ ਬਿਖ ਦੇ ਮਿਲਵੇਂ' ਖਿਆਲ ਲਿਖਤਾਂ ਵਿਚ ਸੂਖਮ ਹੁੰਦੇ ਅਲੰਕਾਰਾਂ ਦੀ ਸਿਲਮੇ ਸਤਾਰੇ ਦੀ ਕਾਢ ਵਿਚ ਫਬਕੇ ਕਵਿਤਾ ਦੇ ਨਾਨਾ ਰੂਪ ਧਾਰਨ ਕਰ ਬੈਠੇ।

ਰਾਬਿੰਦਰਾ ਨਾਥ ਟੈਗੋਰ ਨੇ ਜਦ ਆਖਿਆ ਕਿ 'ਹੇ ਨਾਰੀ! ਤੂੰ ਅੱਧੀ ਇਸਤ੍ਰੀ ਹੈਂ ਤੇ ਅੱਧੀ ਸੁਪਨਾ' ਤਦ ਇਹ ਤੁਲਸੀ ਦਾਸ ਵਾਲੇ ਖਿਆਲ ਦੀ ਹੀ ਮੂਲ ਸ਼ਾਖਾ ਵਿਚੋਂ ਨਿਕਲਿਆ ਵਾਕ ਰਚਨਾ ਦਾ ਇਕ ਸ਼ਰਮਾਕੁਲ ਫੁੱਲ ਸੀ।

ਟੈਗੋਰ ਲਈ ਸ਼ਾਇਦ ਸੁਪਨਾ ਜਾਗ੍ਰਤ ਸੰਸਾਰ ਕੋਲੋਂ ਜ਼ਿਆਦਾ ਮਨ ਭਾਉਂਦੀ ਵਸਤੂ ਹੋਵੇ ਤੇ ਉਹ ਇਸਤ੍ਰੀ ਦੇ ਉਸ ਅਰਧ ਭਾਗ ਨੂੰ-ਜੋ ਸੁਪਨ ਮਾਤ੍ਰ ਹੈ-ਜ਼ਿਆਦਾ ਰੋਚਕ ਸਮਝਦਾ ਹੋਵੇ, ਪਰ ਇਹ ਸਾਹਿੱਤਜ ਬੀਨੀ ਕੇਵਲ ਸਾਡੇ ਵਿਹਲੇ ਮਨ ਦੇ ਦਿਲ ਪਰਚਾਵੇ ਹਨ, ਸਾਡੀ ਜ਼ਰੂਰਤ ਤੇ ਸਾਡੀ ਅਮਲੀ ਜ਼ਿੰਦਗੀ ਦੀਆਂ ਮੁਸ਼ਕਲਾਂ ਦਾ ਹੱਲ ਇਨ੍ਹਾਂ ਵਿਚ ਨਹੀਂ।

* * *

---

1. ਅੰਮ੍ਰਿਤ। 2. ਜ਼ਹਿਰ
3. Compare:- And yet believe me, good as well as ill woman is at best a contradiction still. (Pope))

ਜਿਸ ਵੇਲੇ ਤੁਲਸੀ ਦਾਸ ਅਜੁੱਧਿਆ ਵਿਚ ਬੈਠਾ ਇਹ ਸੋਚ ਰਿਹਾ ਸੀ ਕਿ ਇਸਤ੍ਰੀ ਅੱਧੀ ਜ਼ਹਿਰ ਹੈ ਤੇ ਅੱਧੀ ਅੰਮ੍ਰਿਤ ਉਸ ਵੇਲੇ ਮੱਧ ਪੰਜਾਬ ਵਿਚੋਂ ਇਹ ਆਵਾਜ਼ ਨਿਕਲ ਚੁਕੀ ਸੀ:-

**'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥'**

(ਮਹਲਾ ੧ ਵਾਰ ਆਸਾ)

ਇਸ ਆਵਾਜ਼ ਨੇ ਹਮੇਸ਼ਾਂ ਲਈ ਫੈਸਲਾ ਕਰ ਦਿੱਤਾ ਕਿ ਇਸਤ੍ਰੀ ਦੀ ਨਿੰਦਿਆ ਕਿਸੇ ਤਰ੍ਹਾਂ ਵੀ ਨਹੀਂ ਫਬਦੀ। ਜਿੱਥੋਂ ਤਕ ਸਿਖ ਸੰਪ੍ਰਦਾਵਾਂ ਦਾ ਤਅੱਲਕ ਹੈ, ਭਾਵੇਂ ਉਹ ਗ੍ਰਿਹਸਤੀ ਹਨ ਤੇ ਭਾਵੇਂ ਕਿਸੇ ਅਤੀਤ ਭੇਖ ਵਿਚ, ਉਨ੍ਹਾਂ ਸਾਰਿਆਂ ਨੂੰ ਇਸਤ੍ਰੀ ਨਿੰਦਿਆ ਤੋਂ ਵਰਜਤ ਕਰ ਦਿੱਤਾ ਹੈ। ਸਿਰਫ ਇਹ ਮਨਾਹੀ ਵਾਲੀ (Negative) ਗਲ ਹੀ ਨਹੀਂ, ਬਲਕਿ ਸਿੱਖ ਪ੍ਰਮਾਣੀਕ ਬਾਣੀ ਵਿਚ ਇਸਤ੍ਰੀ ਦਾ ਆਦਰਸ਼ ਖਿੱਚਣ ਦੀ ਦ੍ਰਿੜ (Positive) ਕੋਸ਼ਿਸ਼ ਕੀਤੀ ਹੈ। ਸਿੱਖੀ ਮੰਡਲ ਵਿਚ ਇਸਤ੍ਰੀ ਦਾ ਦਰਜਾ ਨੀਵਾ ਨਹੀਂ, ਪਰੰਤੂ ਇਕ ਸ੍ਰੇਸ਼ਟ ਰੁਤਬਾ ਹੈ:-

**ਸਭ ਪਰਵਾਰੈ ਮਾਹਿ ਸਰੇਸਟ॥**
**ਮਤੀ ਦੇਵੀ ਦੇਵਰ ਜੇਸਟ॥**

(ਆਸਾ ਮ: ੧)

ਸਿੱਖੀ ਵਿਚ ਇਸਤ੍ਰੀ ਉਧਾਰ ਨੇ ਇਕ ਨਵਾਂ ਨਮੂਨਾ (Type) ਪੈਦਾ ਕਰਨ ਦੀ ਅਕਾਂਖਜਾ ਕੀਤੀ ਹੈ। ਇਹ ਨਵਾਂ ਨਮੂਨਾ (Type) ਸ੍ਰੇਸ਼ਟ ਪਦਵੀ ਵਾਲਾ ਹੈ ਜੋ ਮਨੁੱਖ ਦੇ ਜਬਰ ਹੇਠ ਪਰਤੰਤ੍ਰ ਨਹੀਂ, ਪ੍ਰੰਤੂ ਸਾਰੇ ਮਨੁੱਖ ਪਰਿਵਾਰ ਨੂੰ ਛੋਟੇ ਵਡੇ (ਦੇਵਰ ਜੇਠ) ਨੂੰ ਮੱਤ ਦੇਣ ਵਾਲੀ (Lead ਕਰਨ ਵਾਲੀ) ਹੈ। ਇਹ ਸਪਸ਼ਟ ਹੈ ਕਿ ਸਿੱਖ ਸਿਧਾਂਤ ਨੇ ਇਸਤ੍ਰੀ ਨੂੰ ਨਿੰਦਤ ਅਵਸਥਾ ਵਿਚੋਂ ਚੁੱਕ ਕੇ ਕਿਸੇ ਸ੍ਰੇਸ਼ਟ ਗਤਿ ਤਕ ਪਹੁੰਚਾਉਣ ਦਾ ਉਪਰਾਲਾ ਕੀਤਾ ਹੇ। ਇਸਤ੍ਰੀ ਨੂੰ ਇਬਰਾਨੀ ਮਤਾਂ ਵਾਕੁਣ ਗੁਨਾਹ ਦਾ ਪੁੰਜ ਨਹੀਂ ਮੰਨਿਆ, ਬਲਕਿ ਜਿੱਥੇ ਜਿੱਥੇ ਕੋਈ ਮੌਕਿਆ ਹੋਇਆ ਹੈ, ਇਸ ਗੁਨਾਹ ਵਾਲੇ ਖਿਆਲਾਂ ਦੀ ਨਿਖੇਧੀ ਕੀਤੀ ਹੈ। ਸਿੱਖ ਸਿਧਾਂਤ ਦੇ ਇਸ ਨਿਯਮ ਦੀ ਪੁਸ਼ਟੀ ਲਈ ਸਾਡੇ ਸਾਹਿੱਤਜ ਵਿਚ ਇਸ ਕਿਸਮ ਦੇ ਉਦਾਹਰਨ ਮੌਜੂਦ ਹਨ:

"ਇਕ ਬਰਸ ਬੀਤ ਗਿਆ, ਫੇਰ ਦੀਵਾਨ ਲੱਗ ਰਿਹਾ ਸੀ ਕਿ 'ਹੰਸ' ਆਪਣੇ ਨਾਲ ਇਕ ਲਿੱਸੀ ਪਤਲੀ ਕੰਨਿਆਂ ਨੂੰ ਬਾਂਹ ਤੇ ਹੱਥ ਰਖਾਈ ਦੀਵਾਨ ਵਿਚ ਲੈ ਆਇਆ। ਬਾਂਹ ਤੇ ਹੱਥ ਕਿਉਂ ਹੈ? ਕੰਨਿਆਂ ਨੇਤ੍ਰ ਹੀਨ ਹੈ, ਜਦੋਂ ਇਸ ਕੰਨਿਆਂ ਨੂੰ ਆਪਣੇ ਮਠ ਵਿਚ ਦੱਸਿਆ ਗਿਆ ਕਿ ਮਰਦ ਨਾਲ ਗੱਲ ਕਰਨੀ ਪਾਪ ਸੀ, ਮਰਦ ਦਾ ਦਰਸ਼ਨ ਪਾਪ ਸੀ, ਤੇਰਾ ਇਹ ਬ੍ਰਤ ਸੀ ਕਿ ਮਰਦ ਦੇ ਮੱਥੇ ਨਾ ਲਗਾਂਗੀ, ਇਹ ਬ੍ਰਤ ਮਠ ਵਿਚ ਦਾਖਲ ਹੋਕੇ 30 ਬਰਸ ਦੀ ਉਮਰ ਤਕ ਪਾਲਣਾ ਸੀ, ਤੂੰ ਹੁਣ ਪਾਪ ਤੋਂ ਛੁੱਟ ਨਹੀਂ ਸਕਦੀ, ਤਦੋਂ ਇਸ ਧਰਮ ਦੀ ਪਿਆਸੀ ਕੰਨਿਆਂ ਨੇ ਆਪਣੇ ਅਪਰਾਧ ਦੀ ਬਖਸ਼ਿਸ਼ ਲਈ ਆਪਣੇ ਆਪ ਨੂੰ ਨੇਤ੍ਰ-ਹੀਨ ਕਰ ਲਿਆ ਸੀ।

"ਹੁਣ ਦੇਖੋ ਨੇਤ੍ਰ-ਹੀਨ ਅਬਲਾ ਸਤਿਗੁਰ ਦੇ ਦਰਬਾਰ ਆਈ ਹੈ। ਸਤਿਗੁਰ ਨੇ ਕਾਕੀ ਦਾ ਸ੍ਵਾਗਤ ਕੀਤਾ, ਆਖਿਆ 'ਓਹ ਅੰਨ੍ਹੇ ਹਨ ਜਿਨ੍ਹਾਂ ਧਰਮ-ਪਿਆਸੀ ਨੂੰ ਔਝੜ ਪਾਇਆ, ਇਹ ਸਤਿਗੁਰ ਦੇ ਘਰ ਆਈ ਹੈ ਇਸ ਨੂੰ ਸੁਰਤਿ ਦੇ ਨੈਣ ਪ੍ਰਾਪਤਿ ਹੋਣਗੇ। 'ਸੂਰੇ ਦਾਤੇ ਨੇ ਪਿਆਰ ਦਿੱਤਾ, ਲੂੰ ਲੂੰ ਵਿਚ ਨਾਮ ਦੀ ਝਰਨਾਟ ਛੇੜੀ, ਸੁੱਚੇ ਵਾਹਿਗੁਰੂ ਦੀ ਲਗਨ ਵਿਚ ਪਾ ਦਿੱਤਾ, ਸੱਚੀ ਪਵਿੱਤ੍ਰਤਾ ਦਿੱਤੀ, ਵਹਿਮਾਂ ਤੇ ਭਰਮਾਂ ਤੋਂ ਕੱਢ ਲਿਆ ਤੇ ਆਖਿਆ-'ਮਰਦ ਬਣੋ, ਹਰ ਵੇਲੇ ਚੜ੍ਹਦੇ ਰੰਗ ਵਿਚ ਰਹੋ, ਸਿਮਰਨ ਟੇਕ ਬਣਾਓ, ਦੁਖ ਨਾ ਦਿਓ, ਬੁਰਾ ਨਾ ਕਰੋ, ਪਰ ਸੁਰਤਿ ਮਾਲਕ ਵਿਚ ਰੱਖ ਕੇ ਤੇ ਨੈਣਾਂ ਨਾਲ ਕੁਦਰਤ ਵਿਚੋਂ ਰੰਗ ਮਾਣਕੇ ਰਸ ਪਾਓ।"
(ਸ੍ਰੀ ਕਲਗੀਧਰ ਚਮਤਕਾਰ ਪੂਰਬਾ: ਪੰਨਾ 551)

ਸਿਖੀ ਮੰਡਲ ਨੇ ਜੋ ਇਸਤ੍ਰੀ ਦਾ ਆਦਰਸ਼ ਖਿੱਚਿਆ ਹੈ, ਉਹ ਬੜਾ ਵਿਲੱਖਣ ਹੈ। ਕਿੱਥੇ ਉਹ ਪੁਰਾਣੀ ਗੱਲ ਕਿ ਇਸਤ੍ਰੀ ਮੋਖਸ਼ ਦਾ ਬੰਧਨ ਹੈ ਤੇ ਕਿੱਥੇ ਇਹ ਨਵਾਂ ਸਿੱਧਾਂਤ ਜੋ ਇਸਤ੍ਰੀ ਨੂੰ ਮੋਖ ਦੁਆਰੀ ਦੀ ਪਦਵੀ ਦਿੰਦਾ ਹੈ:-

**ਲੋਕ ਵੇਦ ਗੁਣ ਗਿਆਨ ਵਿਚ**
**ਅਰਧ ਸਰੀਰੀ ਮੋਖ ਦੁਆਰੀ॥**
(ਭਾਈ ਗੁਰਦਾਸ)

ਮੈਂ ਪਿੱਛੇ ਦੱਸ ਆਇਆ ਹਾਂ ਕਿ ਇਕ ਜਰਮਨ ਫਿਲਾਸਫਰ ਨੇ ਇਹ ਗੱਲ ਸਾਬਤ ਕਰਨ ਦਾ ਦਾਅਵਾ ਕੀਤਾ ਸੀ ਕਿ ਇਸਤ੍ਰੀ ਵਿਚ ਰੂਹ ਹੀ ਨਹੀਂ ਹੁੰਦੀ, ਪਰ ਉਸੇ ਮੁਲਕ ਦੇ ਇਕ ਹੋਰ ਵਡੇ ਮਨੁੱਖ (ਭਰਕਵੀਕ) ਨੇ ਇਹ ਆਖਿਆ ਕਿ ਭਾਈ ਜਿਹੜੀ ਰੂਹ ਹੈ ਇਹੋ ਤੇ ਇਸਤ੍ਰੀ ਹੈ, ਜੋ ਹਰ ਮਨੁੱਖ ਦੇ ਅੰਦਰ ਹੈ ਤੇ ਜਿਸ ਨੇ ਹਮੇਸ਼ਾਂ ਰਹਿਣਾ ਹੈ। ਇਸ ਇਸਤ੍ਰੀ ਨੇ ਹੀਤਾਂ ਮੋਖ਼ਸ਼ ਪ੍ਰਾਪਤ ਕਰਨੀ ਹੈ। ਬਕੌਲ ਭਾਈ ਗੁਰਦਾਸ ਦੇ ਇਸਤ੍ਰੀ ਹੀ ਮੋਖਸ਼ ਦੁਆਰੀ ਹੈ। ਸੋ ਹੁਣ ਮੋਖਸ਼ ਵੀ ਇਸਤ੍ਰੀ (ਰੂਹ) ਦੀ ਹੈ ਤੇ ਮੋਖਸ਼ ਦੁਆਰੀ ਦੀ ਪਦਵੀ ਦੇਣ ਲਈ ਭਾਈ ਗੁਰਦਾਸ ਜੀ ਨੇ ਨਮੂਨਾ ਪੇਸ਼ ਕੀਤਾ ਹੈ, ਉਹ ਇਹ ਹੈ :-

**ਗੁਰਮੁਖ ਸੁਖ ਫਲ, ਨਿਹਚਉ ਨਾਰੀ॥**

ਮੈਂ ਬਹੁਤ ਦੇਰ ਤਕ ਇਹ ਗੱਲ ਸੋਚਦਾ ਰਿਹਾ ਕਿ 'ਨਿਹਚਉ ਨਾਰੀ' ਦੇ ਕੀ ਅਰਥ ਹੋਣੇ ਹਨ, ਪਰ ਇਸ ਤੋਂ ਅਗਾਂਹ ਹੋਰ ਕੋਈ ਗੱਲ ਨਹੀਂ ਸੁੱਝੀ ਕਿ ਇਹ ਇਕ ਪੂਰਨ ਭਰੋਸੇ ਵਾਲੀ ਇਸਤ੍ਰੀ ਵਲ ਇਸ਼ਾਰਾ ਹੈ, ਐਸੀ ਭਰੋਸੇ ਵਾਲੀ ਜੋ ਆਪਣੇ ਆਪ ਦੀ ਦ੍ਰਿੜ੍ਹਤਾ ਦੇ ਭਾਵ ਵਿਚ ਇਸਥਿਤ (selfconfident) ਹੈ ਤੇ ਐਸੀ ਸਿਦਕ ਵਾਲੀ ਜਿਸ ਨੂੰ ਭਵਿੱਖਤ (future) ਦਾ ਭੈ ਨਹੀਂ। ਜੇ ਸਿਖ ਇਸਤ੍ਰੀ 'ਨਿਹਚਉ ਨਾਰੀ' ਨਹੀਂ ਤੇ ਜੇ ਉਹ ਤਨ ਕਰਕੇ ਜਰਜਰੀ ਹੈ ਤੇ ਮਨ ਕਰਕੇ ਭੁਰਭੁਰੀ ਹੈ ਤਾਂ ਉਹ ਪੂਰਨ ਸਿਖ ਨਹੀਂ। ਉਸ ਨੇ ਅਜੇ ਸਿਖੀ ਦਾ ਅੰਮ੍ਰਿਤ ਛਕਣਾ ਹੈ। 'ਨਿਹਚਉ ਨਾਰੀ' ਦਾ ਆਦਰਸ਼ ਮਨ ਦੇ ਢਾਂਚੇ ਦੇ ਪਿੱਛੇ ਬੀ ਕੰਗਰੀੜ ਦੀ ਹੱਡੀ ਮੰਗਦਾ ਹੈ ਤੇ ਇਸ ਦੀ ਇਹ ਮੰਗ ਆਪਣੇ ਅੰਦਰੂਨੀ ਦਾਇਰੇ ਵਿਚੋਂ ਹਿਸਟੀਰੀਏ ਦੀ ਕਸਰ ਵਾਲੀਆਂ ਨੂੰ, ਅਤੇ ਹੋਰ ਸਾਰੇ ਨਮੂਨਿਆਂ ਨੂੰ, ਜੋ ਮਤਿ ਕਰਕੇ ਅਧੂਰੀਆਂ ਅਤੇ ਮਨ ਕਰਕੇ ਬੌਰੀਆਂ ਹਨ, ਖ਼ਾਰਜ ਕਰਦੀ ਹੈ। 'ਨਿਹਚਵੁ ਨਾਰੀ' ਦੇ ਕਰਤੱਵ ਵਿਚ ਉਹ ਚਰਿਤ੍ਰ ਆ ਜਾਣਾ ਚਾਹੀਦਾ ਹੈ, ਜਿਸ ਦੀ ਅਣਹੋਂਦ ਨੇ ਜੈਨ ਸਿਧਾਂਤ ਕੋਲੋਂ ਇਸਤ੍ਰੀ ਦੀ ਨਿਖੇਧੀ ਕਰਾਈ, 'ਨਿਹਚਉ ਨਾਰੀ' ਦੇ ਅੰਦਰ ਉਹ ਰੂਹ ਫੂਕੀ ਜਾਣੀ ਚਾਹੀਦੀ ਹੈ ਜਿਸ ਦੀ ਗ਼ੈਰ ਹਾਜ਼ਰੀ ਦਾ ਝਾਉਲਾ ਵਾਇਨਗੇ ਨੂੰ ਪਿਆ।

ਪਰ ਏਹ ਸਾਰੀਆਂ ਗੱਲਾਂ ਸਿੱਧਾਂਤਕ ਹਨ। ਸਵਾਲ ਤਾਂ ਇਹ ਹੈ ਕਿ ਕੀ ਇਹ 'ਨਿਹਚਉ ਨਾਰੀ' ਵਾਲਾ ਨਮੂਨਾ (ਓਖਬਕ) ਅਮਲ ਵਿਚ

ਆ ਰਿਹਾ ਹੈ ਜਾਂ ਇਹ ਕੇਵਲ ਸਾਡੇ ਸਿੱਧਾਂਤਾਂ ਨੂੰ ਫ਼ਖਰ ਦੇਣ ਵਾਲੀ ਇਕ ਸ਼ਬਦੀ ਗੱਲ ਹੈ। ਸਵਾਲ ਤਾਂ ਇਹੋ ਹੈ ਤੇ ਹੋਰ ਕੁਛ ਨਹੀਂ ਕਿ ਕੀ ਸਿਖ ਦਾਇਰੇ ਨੇ 'ਨਿਹਚਉ ਨਾਰੀ' ਦੇ ਪੂਰਨ ਵਿਕਾਸ ਲਈ ਯੋਗ ਵਾਯੂਮੰਡਲ ਪੈਦਾ ਕੀਤਾ ਹੈ ਜਾਂ ਨਹੀਂ? ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿਖ ਇਤਿਹਾਸ ਨੇ ਸ਼ੁਰੂ ਵਿਚ ਇਸ 'ਨਿਹਚਉ ਨਾਰੀ' ਦੇ ਕਈ ਚਮਤਕਾਰ ਤੱਕੇ ਹਨ, ਪਰ ਕੀ ਉਹ ਚਮਤਕਾਰ ਕੋਈ ਖਿਣ-ਭੰਗਰ ਦੀ ਖੇਡ ਸੀ ਜਾਂ ਕਿ ਉਸਦਾ ਖ਼ਮੀਰ ਅਜੇ ਤਕ ਚਲ ਰਿਹਾ ਹੈ? ਇਸ ਗੱਲ ਦੇ ਉੱਤਰ ਲਈ ਮੇਰੀ ਜ਼ਾਤੀ ਵਾਕਫ਼ੀਅਤ ਤੇ ਤਜਰਬਾ ਕੱਸਾ ਹੈ। ਇਕ ਟ੍ਰੈਕਟ* ਦੇ ਮੁਸੱਨਫ ਨੇ ਇੰਜ ਲਿਖਿਆ ਹੈ:-

'ਸਿਖੋਂ ਮੇਂ ਔਰਤੋਂ ਕੋ ਮਜਲਸੀ, ਮੁਆਸ਼ਰਤੀ ਔਰ ਮਜ਼੍ਹਬੀ ਮੁਆਮਲਾਤ ਮੇਂ ਏਕ ਤਰਹ ਕੀ ਮੁਕੰਮਲ ਆਜ਼ਾਦੀ ਹੈ, ਔਰ ਵੋਹ ਜ਼ਿੰਦਗੀ ਕੇ ਹਰ ਸੁਹਬਾ ਮੇਂ ਮਰਦੋਂ ਕੇ ਪਹਿਲੂ-ਬ-ਪਹਿਲੂ ਖੜੀ ਦਿਖਾਈ ਦੇਤੀ ਹੈਂ।'

ਉਪਰ ਲਿਖੀ ਪ੍ਰਸੰਸਾ ਦੇ ਜਮਾਂ ਖਾਤੇ ਦੇ ਹਿਸਾਬ ਵਿਚੋਂ ਵੱਟੇ ਖਾਤੇ ਪੈਣ ਵਾਲੀ ਰਕਮ ਨਾ ਕੱਢ ਕੇ ਵੀ ਮੇਰਾ ਖਿਆਲ ਹੈ ਕਿ ਅਮਲੀ ਸ਼ਕਲ ਵਿਚ ਅਸੀਂ 'ਨਿਹਚਉ ਨਾਰੀ' ਦੇ ਆਦਰਸ਼ ਦੀ ਪੂਰਨਤਾ ਵਿਚ ਕਾਫੀ ਅਧੂਰੇ ਹਾਂ ਤੇ ਮੁਥਾਜ ਹਾਂ ਉਨ੍ਹਾਂ ਸਾਰਿਆਂ ਸੁਧਾਰਕਾਂ ਦੀ ਮਦਦ ਦੇ, ਜੋ ਇਸਤ੍ਰੀ-ਉੱਨਤੀ ਦਾ ਕੰਮ ਕਰ ਰਹੇ ਹਨ। ਮੇਰਾ ਯਕੀਨ ਹੈ ਕਿ 'ਨਿਹਚਉ ਨਾਰੀ' ਵਾਲੇ ਆਦਰਸ਼ ਲਈ ਇਹ ਜ਼ਰੂਰੀ ਹੈ ਕਿ ਉੱਨਤੀ ਵਲ ਹਭਲੇ ਦਾ ਉਪਰਾਲਾ ਇਸਤ੍ਰੀਆਂ ਵਲੋਂ ਹੋਵੇ। ਇਹ 'ਨਿਹਚਉ ਨਾਰੀ' ਦੀ ਉਤਪਤੀ ਦੀ ਪਹਿਲੀ ਪੌੜੀ ਹੈ।



* 'ਪੈਗੰਬਰੋਂ ਕੇ ਸਿਰਤਾਜ ਸ੍ਰੀ ਕਲਗੀਧਰ ਜੀ ਮਹਾਰਾਜ।'

# ਸ੍ਰੀ ਗੁਰੂ ਨਾਨਕ ਦੇਵ ਜੀ

ਗੁਰੂ ਨਾਨਕ ਸਾਹਿਬ ਦਾ ਜੀਵਨ ਇਕ ਵਚਿੱਤ੍ਰ ਜੀਵਨ ਹੈ। ਉਨ੍ਹਾਂ ਦਾ ਪਵਿੱਤ੍ਰ ਵਜੂਦ ਇਸ ਸੰਸਾਰ ਉਪਰ 70 ਸਾਲ ਰਿਹਾ; 1469 ਈ: ਤੋਂ ਲੈਕੇ 1539 ਈ: ਤੱਕ। ਮੁਖ਼ਤਸਰ ਤ੍ਰੀਕੇ ਤੇ ਸਮਝਣ ਲਈ ਉਨ੍ਹਾਂ ਦੀ 70 ਸਾਲ ਦੀ ਉਮਰਾ ਨੂੰ ਅਸੀਂ ਤਿੰਨ ਹਿੱਸਿਆਂ ਵਿਚ ਵੰਡ ਸਕਦੇ ਹਾਂ।

ਪਹਿਲਾ ਹਿੱਸਾ ਤਕਰੀਬਨ 25 ਕੁ ਸਾਲ ਦਾ ਹੈ; ਇਸ ਵਿਚ ਉਨ੍ਹਾਂ ਦੀ ਸਾਰੀ ਬਾਲ ਲੀਲ੍ਹਾ ਦੀ ਖੇਡ ਹੈ, ਜਿਸ ਨੂੰ ਦੇਖਕੇ ਲੋਕ ਅਚੰਭਾ ਰਹਿ ਗਏ ਸਨ।

ਜ਼ਿੰਦਗੀ ਦਾ ਦੂਜਾ ਹਿੱਸਾ ਫੇਰ 25 ਕੁ ਬਰਸ ਦਾ ਹੀ ਹੈ। ਇਹ ਉਹ ਸਮਾਂ ਹੈ ਜਿਸ ਵਿਚ ਆਪ ਨੇ ਚਾਰ ਯਾਤ੍ਰਾ ਕੀਤੀਆਂ ਹਨ ਤੇ ਮੁਲਕ ਵਿਚ ਫਿਰਕੇ ਆਪਣੇ ਪ੍ਰੇਮ ਸੰਦੇਸੇ ਦਾ ਪ੍ਰਚਾਰ ਕੀਤਾ ਹੈ।

ਉਮਰਾ ਦਾ ਤੀਜਾ ਹਿੱਸਾ ਅਖੀਰਲੇ 20 ਸਾਲਾਂ ਦਾ ਹੈ ਜਦ ਆਪ ਕਰਤਾਰ ਪੁਰ ਆਪਣਾ ਟਿਕਾਣਾ ਬਣਾਕੇ ਬੈਠ ਗਏ ਤੇ ਗੁਰੂ ਦਾ ਲੰਗਰ ਜਾਰੀ ਕੀਤਾ, ਜਿਸ ਵਿਚ ਅੰਨ ਵੀ ਵੰਡਿਆ ਜਾਂਦਾ ਸੀ ਤੇ ਭਗਤੀ ਅਤੇ ਗਜਾਨ ਦਾ ਮਹਾਂ ਰਸ ਵੀ ਵਰਤਾਇਆ ਜਾਂਦਾ ਸੀ।

ਸੋ ਗੁਰੂ ਨਾਨਕ ਸਾਹਿਬ ਦੇ ਜੀਵਨ ਦੇ ਇਹ ਤਿੰਨ ਪੀਰੀਅਡ ਹਨ। ਪਹਿਲੇ ਪੀਰੀਅਡ ਵਿਚ ਬਚਪਨ ਦੇ ਉਹ ਕਾਰਨਾਮੇ ਹਨ ਜਿਨ੍ਹਾਂ ਨੂੰ ਦੇਖਕੇ ਪਾਰਖੂ ਨਜ਼ਰਾਂ ਨੇ ਆਪ ਦੀ ਮਹਾਨਤਾ ਨੂੰ ਪਛਾਣ ਲਿਆ ਸੀ। ਆਪ ਨੂੰ ਸੱਤ ਬਰਸ ਦੀ ਉਮਰਾ ਵਿਚ ਪੜ੍ਹਨ ਲਈ ਪਾਂਧੇ ਪਾਸ ਬਿਠਾਇਆ ਗਿਆ। ਪਾਂਧੇ ਨਾਲ ਜੋ ਵੀ ਗਲ ਬਾਤ ਹੋਈ ਉਸ ਤੋਂ ਉਸ ਨੂੰ ਯਕੀਨ ਆ ਗਿਆ ਕਿ ਇਹ ਕੋਈ ਅਨੁਭਵੀ ਬਾਲ ਹੈ, ਜਿਸ ਦੇ ਗਜਾਨ ਕਪਾਟ ਖੁੱਲ੍ਹੇ ਹੋਏ ਹਨ। ਗੁਰੂ ਨਾਨਕ ਸਾਹਿਬ ਦਾ ਗਜਾਨ ਵਾਕਈ ਅਨੁਭਵੀ

ਰਾਜਾਨ ਸੀ। ਅਨੁਭਵ ਤੋਂ ਮਤਲਬ (intuition) ਦਾ ਹੈ। ਇਹ ਸੁਤੇ ਸਿਧ ਤੇ ਸਹਿਜ ਸੁਭਾ ਹੁੰਦੀ ਹੈ। ਗੁਰੂ ਜੀ ਆਪ ਪਾਂਧੇ ਨੂੰ ਇਸੇ ਅਨੁਭਵ ਬਾਬਤ ਇਸ ਤਰ੍ਹਾਂ ਉਪਦੇਸ਼ ਕਰਦੇ ਹਨ:-

**ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ॥**
**ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵਲਾਇ॥**
(ਰਾਮ: ਮ: ੧, ਦ: ਓਅੰ:)

ਗੁਰੂ ਜੀ ਦਾ ਵਿਦਜਾ ਬਾਬਤ ਇਹ ਖਿਆਲ ਸੀ ਕਿ ਵਿਦਜਾ ਤਦੇ ਸਫਲ ਹੈ ਜੇ ਸਹਿਜ ਸੁਭਾ ਅੰਦਰ ਵਿਚਰੇ। ਜੇ ਨਿਰੇ ਘੋਟੇ ਲਾਕੇ ਕਿਤਾਬਾਂ ਮੂੰਹ ਜ਼ੁਬਾਨੀ ਯਾਦ ਕੀਤੀਆਂ ਹੋਣ ਤਾਂ ਵਿਦਜਾ ਅਧੂਰੀ ਹੈ। ਇਹ ਓਹੋ ਗੱਲ ਹੈ ਜੋ ਚੀਨ ਦੇ ਮਹਾਂਪੁਰਸ਼ ਕਨਫਯੂਸ਼ਸ਼ ਨੇ ਕਿਹਾ ਸੀ:-

Learning undigested by thought is labour lost.

ਕਿ ਜੇ ਵਿਦਜਾ ਅਨੁਭਵ ਵਿਚ ਨਹੀਂ ਟਿਕੀ ਹੋਈ ਉਸ ਉਪਰ ਸਮਝੋ ਕਿ ਵਕਤ ਹੀ ਜ਼ਾਇਆ ਹੋਇਆ ਹੈ।

ਇਸ ਤੋਂ ਪਿਛੋਂ ਫੇਰ ਆਪ ਨੂੰ ਜਨੇਊ ਪਹਿਨਾਉਣ ਦੀਆਂ ਸਾਖੀਆਂ ਹਨ। ਗੁਰੂ ਨਾਨਕ ਦੇਵ ਜੀ ਦਾ ਮਨ ਬਾਹਰਲੀਆਂ ਰਸਮੀ ਗੱਲਾਂ ਨੂੰ ਪਸੰਦ ਨਹੀਂ ਕਰਦਾ ਸੀ; ਉਹ ਕੇਵਲ ਹਿਰਦੇ ਦੀ ਸਚਾਈ ਤੇ ਮਨ ਦੀ ਸ਼ੁੱਧ ਭਾਵਨਾ ਨੂੰ ਚਾਹੁੰਦਾ ਸੀ, ਏਸ ਕਰਕੇ ਰਸਮੀ ਜਨੇਊ ਪਾਉਣ ਤੋਂ ਉਨ੍ਹਾਂ ਨੇ ਇਨਕਾਰ ਕਰ ਦਿੱਤਾ, ਪੁਰੋਹਤ ਨੂੰ ਅਸਲੀ ਜਨੇਊ ਦਾ ਉਪਦੇਸ਼ ਦਿਤਾ ਤੇ ਕਿਹਾ:-

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**
**ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥**
**ਧੰਨ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥**
(ਵਾਰ ਆਸਾ ਮ: ੧)

ਗੁਰੂ ਨਾਨਕ ਦੇਵ ਜੀ ਦੇ ਪਿਤਾ ਦਾ ਨਾਮ ਬਾਬਾ ਕਾਲੂ ਸੀ। ਉਹ ਪੁੱਤਰ ਦੀਆਂ ਇਹ ਗੱਲਾਂ ਦੇਖ ਕੇ ਬਹੁਤ ਚਿੰਤਾ ਵਿਚ ਰਹਿੰਦਾ ਸੀ। ਉਸ ਨੇ ਗੁਰੂ ਨਾਨਕ ਦੇਵ ਜੀ ਨੂੰ ਦੁਨੀਆਂਦਾਰ ਬਨਾਉਣ ਲਈ ਕਈ

ਉਪਾਉ ਸੋਚੇ। ਪਹਿਲੇ ਕੁਛ ਰੁਪਿਆ ਦੇ ਕੇ ਵਿਹਾਰ ਕਰਨ ਲਈ ਭੇਜਿਆ। ਗੁਰੂ ਨਾਨਕ ਜੀ ਨੇ ਇਹ ਰੁਪਿਆ ਸਾਧਾਂ ਸੰਤਾਂ ਦੇ ਖਾਨ ਪਾਨ ਵਿਚ ਖਰਚ ਕਰ ਦਿੱਤਾ।

ਪਿਤਾ ਨੇ ਫੇਰ ਸੁਲਤਾਨਪੁਰ ਵਿਚ ਦੌਲਤ ਖਾਂ ਲੋਧੀ ਦੇ ਮੋਦੀਖਾਨੇ ਵਿਚ ਕੰਮ ਲਾ ਦਿੱਤਾ। ਇਸ ਦਾ ਨਤੀਜਾ ਵੀ ਪਿਤਾ ਦੇ ਖਿਆਲ ਤੋਂ ਤਸੱਲੀ ਬਖਸ਼ ਨਾ ਨਿਕਲਿਆ। ਫੇਰ ਸੰਨ 1487 ਈ: ਵਿਚ ਆਪ ਦਾ ਵਿਆਹ ਕਰ ਦਿਤਾ। ਆਪ ਦੇ ਦੋ ਬੇਟੇ ਹੋਏ, ਪਰ ਪਿਤਾ ਜੀ ਦਾ ਜੋ ਖਿਆਲ ਸੀ ਕਿ ਗੁਰੂ ਨਾਨਕ ਦੇਵ ਜੀ ਨੂੰ ਘਰ ਦੇ ਧੰਦਿਆਂ ਵਿਚ ਉਲਝਾਕੇ ਘਰੋਗੀ ਬੰਧਨਾਂ ਵਿਚ ਬੰਨ੍ਹ ਲਿਆ ਜਾਵੇ, ਉਹ ਬੀ ਪੂਰਾ ਨਾ ਹੋਇਆ।

ਬਾਲ ਲੀਲ੍ਹਾ ਦੇ ਅਨੇਕਾਂ ਚਮਤਕਾਰੀ ਕਰਤਬਾਂ ਤੋਂ ਬਾਦ ਗੁਰੂ ਨਾਨਕ ਦੇਵ ਜੀ ਦੀ ਜ਼ਿੰਦਗੀ ਦਾ ਦੂਜਾ ਪੀਰੀਅਡ ਸ਼ੁਰੂ ਹੁੰਦਾ ਹੈ। ਇਹ ਪੀਰੀਅਡ ਹੈ ਗੁਰੂ ਨਾਨਕ ਦੇਵ ਜੀ ਦੇ ਮੁਲਕ ਮੁਲਕ ਵਿਚ ਆਪਣੇ ਪ੍ਰੇਮ ਸੰਦੇਸ਼ ਦੇ ਪ੍ਰਚਾਰ ਹਿਤ ਫਿਰਨ ਦਾ। ਇਸ ਟੁਰਨ ਫਿਰਨ ਵਿਚ ਕ੍ਰੀਬਨ 25 ਸਾਲ ਖਰਚ ਹੋਏ। ਪਹਿਲੀ ਯਾਤ੍ਰਾ ਪੂਰਬ ਵੱਲ ਹੋਈ, ਆਪ ਨੇ ਹਰਦ੍ਵਾਰ, ਕਾਂਸ਼ੀ, ਗਯਾ, ਜਗਨਨਾਥ ਦਾ ਦੌਰਾ ਕੀਤਾ।

ਇਸ ਯਾਤ੍ਰਾ ਦਾ ਮੁੱਖ ਮੰਤਵ ਜ਼ਾਤ ਪਾਤ ਦੇ ਵਿਰੁੱਧ ਜਹਾਦ ਸੀ। ਇਹ ਯਾਤ੍ਰਾ ਐਮਨਾਬਾਦ ਤੋਂ ਸ਼ੁਰੂ ਹੋਈ, ਜਿਥੋਂ ਦੀ ਇਹ ਸਾਖੀ ਮਸ਼ਹੂਰ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਏਥੇ ਲਾਲੋ ਦੀ ਰੋਟੀ ਖਾਧੀ। ਲਾਲੋ ਨੀਵੀਂ ਜਾਤਿ ਦਾ ਤ੍ਰਖਾਣ ਸੀ। ਲਾਲੋ ਦੇ ਘਰ ਉਸ ਵੇਲੇ ਰੋਟੀ ਖਾਧੀ ਜਿਸ ਵੇਲੇ ਆਪ ਨੂੰ ਉਥੋਂ ਦਾ ਇਕ ਵਡਾ ਜ਼ੋਰਾਵਰ ਅਫ਼ਸਰ ਮਲਕ, ਜੋ ਉੱਚੀ ਜ਼ਾਤ ਦਾ ਖਤ੍ਰੀ ਸੀ, ਖਾਣੇ ਤੇ ਬੁਲਾ ਰਿਹਾ ਸੀ। ਗੁਰੂ ਨਾਨਕ ਸਾਹਿਬ ਦੇ ਸਾਹਮਣੇ ਜ਼ਾਤ ਤੇ ਜ਼ੋਰ ਕੁਛ ਚੀਜ਼ਾਂ ਨਹੀਂ ਸਨ। ਓਹ ਏਸ ਗਲ ਦਾ ਪ੍ਰਚਾਰ ਕਰ ਰਹੇ ਸਨ:-

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥**
(ਵਾਰ ਆਸਾ ਮ: ੧)

ਦੂਸਰੀ ਯਾਤ੍ਰਾ ਗੁਰੂ ਨਾਲਕ ਦੇਵ ਜੀ ਦੀ ਦੱਖਣ ਵਲ ਹੈ। ਆਪ ਆਪਣੇ ਉੱਚੇ ਮਿਸ਼ਨ ਉੱਪਰ ਲੰਕਾ ਤਕ ਗਏ। ਤੀਜੀ ਯਾਤ੍ਰਾ ਉੱਤਰ ਵਾਲੇ

ਪਾਸੇ ਦੀ ਹੈ, ਇਸ ਵਿਚ ਸਿਕਮ, ਭੂਟਾਨ ਤੇ ਤਿੱਬਤ ਦਾ ਦੌਰਾ ਹੈ। ਚੌਥੀ ਯਾਤ੍ਰਾ ਪੱਛਮ ਵਲ ਦੀ ਹੈ। ਇਸ ਵਿਚ ਬਲੋਚਿਸਤਾਨ ਤੋਂ ਹੁੰਦੇ ਹੋਏ ਮੱਕੇ ਪਹੁੰਚਣ ਦਾ ਸਫਰ ਹੈ। ਏਸ ਦੌਰੇ ਵਿਚ ਬਗ਼ਦਾਦ, ਕੰਧਾਰ, ਕਾਬਲ ਆਦਿਕ ਦੀ ਸੈਰ ਹੈ।

ਗੁਰੂ ਨਾਨਕ ਦੇਵ ਜੀ ਦੀ ਜ਼ਿੰਦਗੀ ਦਾ ਇਹ ਦੂਜਾ ਪੀਰੀਅਡ ਬਹੁਤ ਦਿਲਚਸਪ ਹੈ। ਇਨ੍ਹਾਂ ਦੌਰਿਆਂ ਵਿਚ ਗੁਰੂ ਨਾਨਕ ਦੇਵ ਜੀ ਨੇ ਜਗਤ ਨੂੰ ਇਕ ਨਵਾਂ ਸਬਕ ਪੜ੍ਹਾਇਆ।

ਗੁਰੂ ਨਾਨਕ ਦੇਵ ਜੀ ਦੇ ਜੀਵਨ ਦਾ ਤੀਜਾ ਪੀਰੀਅਡ ਫੇਰ ਅਖੀਰਲੇ ਵੀਹ ਸਾਲਾਂ ਦਾ ਹੈ। ਏਸ ਸਮੇਂ ਆਪ ਰਕਤਾਰ ਪੁਰ ਟਿਕ ਕੇ ਬੈਠ ਗਏ। ਟੱਬਰ ਵੀ ਸਾਰਾ ਆ ਗਿਆ, ਵਾਹੀ ਖੇਤੀ ਦਾ ਕੰਮ ਬੀ ਜਾਰੀ ਹੋ ਗਿਆ ਤੇ ਨਾਲ ਹੀ ਗੁਰੂ ਕੇ ਲੰਗਰ ਦਾ ਅਟੁੱਟ ਭੰਡਾਰਾ ਚੱਲ ਪਿਆ। ਉਨ੍ਹਾਂ ਦੇ ਇਹ ਅਖੀਰਲੇ ਵੀਹ ਸਾਲ ਇਕ ਗ੍ਰਿਹਸਤੀ ਦੇ ਅਮਲੀ ਜੀਵਨ ਦਾ ਆਦਰਸ਼ ਹੈ। ਕਮਾਈ ਕਰਕੇ ਫੇਰ ਵੰਡ ਛਕਣ ਦੀ ਜ਼ਿੰਦਾ ਮਿਸਾਲ ਹੈ। ਆਪਣੇ ਪਰਾਏ ਦਾ ਖਿਆਲ ਛਡ ਕੇ ਜ਼ਾਤ ਪਾਤ ਦੀ ਊਚਤਾ ਨੀਚਤਾ ਨੂੰ ਤਿਆਗ ਕੇ ਸਭ ਨੂੰ ਪ੍ਰੇਮ ਦੇ ਇਕ ਆਸ਼ੇ ਵਿਚ ਪੁਰੋਕੇ ਸਰਬ ਸਾਧਾਰਨ ਦੀ ਇਕ ਵਡੇ ਪੈਮਾਨੇ ਉਪਰ ਸਾਂਝੀਵਾਲਤਾ ਦੀ ਮਿਲ-ਵਰਤਨ ਹੈ।

ਗੁਰੂ ਨਾਨਕ ਦੇਵ ਜੀ ਨੇ ਕੀ ਸਿਖਾਇਆ ਹੈ?

ਗੁਰੂ ਨਾਨਕ ਦੇਵ ਜੀ ਨੇ ਇਕ ਸੱਚ ਦਾ ਪਿਆਰ ਸਿਖਆਇਆ ਹੈ। ਉਨ੍ਹਾਂ ਨੇ ਦੱਸਿਆ ਹੈ ਕਿ ਸੱਚ ਨੂੰ ਅੰਦਰੋਂ ਧਾਰਨ ਕਰੋ। ਸੱਚ ਨੂੰ ਬਾਹਰ ਦੀ ਵਰਤੋਂ ਵਿਚ ਲਿਆਓ। ਮਜ਼੍ਹਬੀ ਦਿਖਾਵੇ, ਰਸਮੀ ਪੂਜਾ ਤੇ ਬਾਹਰਲੇ ਸਾਰੇ ਧਾਰਮਕ ਅਡੰਬਰਾਂ ਦਾ ਤਿਆਗ ਕਰੋ। ਉਨ੍ਹਾਂ ਦਾ ਸਾਰਾ ਜ਼ੋਰ ਏਸੇ ਗੱਲ ਉਪਰ ਹੈ ਕਿ ਇਖ਼ਲਾਕੀ ਸ਼ਕਲ ਵਿਚ ਸੱਚ ਨੂੰ ਆਪਣੇ ਕਾਰ ਵਿਹਾਰ ਵਿਚ ਵਰਤੋ। ਮਾਨਸਿਕ ਸ਼ਕਲ ਵਿਚ ਸੱਚ ਨੂੰ ਆਪਣੇ ਹਿਰਦੇ ਵਿਚ ਵਸਾਵੋ। ਧਾਰਮਿਕ ਸ਼ਕਲ ਵਿਚ ਸੱਚ ਦੀ ਹੀ ਪੂਜਾ ਕਰੋ। ਉਨ੍ਹਾਂ ਨੇ ਜ਼ੋਰਦਾਰ ਸ਼ਬਦਾਂ ਵਿਚ ਝੂਠ ਤੇ ਤਿਆਗ ਲਈ ਪ੍ਰੇਰਨਾ ਕੀਤੀ ਹੈ। ਆਪ ਦੇ ਲਫਜ਼ ਹਨ;-

**ਛੋਡਹੁ ਪ੍ਰਾਣੀ ਕੂੜ ਕਬਾੜਾ॥**
**ਕੂੜੁ ਮਾਰੇ ਕਾਲੁ ਉਛਾਹਾੜਾ॥**
(ਮਾਰੂ ਸੋਹਲੇ ਮ: ੧)

ਫੇਰ ਕਿਹਾ ਹੈ:-

**ਛੋਡਿਹੁ ਨਿੰਦਾ ਤਾਤਿ ਪਰਾਈ॥**
**ਪੜਿ ਪੜਿ ਦਝਹਿ ਸਾਤਿ ਨ ਆਈ॥**
(ਮਾਰੂ ਸੋਹਲੇ ਮ: ੧)

ਮੁੜ ਏਸ ਗੱਲ ਨੂੰ ਦੁਹਰਾਇਆ ਹੈ:-

**ਛੋਡਹੁ ਕਾਮ ਕ੍ਰੋਧ ਬੁਰਿਆਈ॥**
**ਹਉਮੈ ਧੰਧੁ ਛੋਡਹੁ ਲੰਪਟਾਈ॥**
(ਮਾਰੂ ਸੋਹਲੇ ਮ: ੧)

ਪਰ ਫੇਰ ਕਰੇ ਕੀ? ਕਿਹਾ ਹੈ:-

**ਬੋਲਹੁ ਸਾਚੁ ਪਛਾਣਹੁ ਅੰਦਰਿ॥**
**ਦੂਰਿ ਨਾਹੀ ਦੇਖਹੁ ਕਰਿ ਨੰਦਰਿ॥**
(ਮਾਰੂ ਸੋਹਲੇ ਮ: ੧)

ਗੁਰੂ ਨਾਨਕ ਜੀ ਸੱਚ ਦੇ ਪੁਜਾਰੀ ਸੇ। ਉਹ ਪਰਮੇਸ਼ੁਰ ਨੂੰ ਵੀ ਸੱਚ ਸਰੂਪ ਹੀ ਮੰਨਦੇ ਸਨ ਤੇ ਉਸ ਦੀ ਪ੍ਰਾਪਤੀ ਦਾ ਸਾਧਨ ਵੀ ਸੱਚ ਹੀ ਦੱਸਦੇ ਸੀ, ਉਨ੍ਹਾਂ ਸਾਫ ਕਿਹਾ ਹੈ :-

**ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ॥**
**ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ॥**
(ਸੂਹੀ ਮ: ੧)

ਗੁਰੂ ਨਾਨਕ ਜੀ ਦੀ ਸਾਰੀ ਤਾਲੀਮ ਸੱਚ ਨੂੰ ਪਛਾਣਨ ਤੇ ਸੱਚ ਨੂੰ ਗ੍ਰਹਿਣ ਕਰਨ ਬਾਬਤ ਸੀ। ਉਨ੍ਹਾਂ ਦਾ ਸਾਰਾ ਸਾਧਨ ਮਨ ਨੂੰ ਸੱਚ ਦੀ ਕਸਵੱਟੀ ਉਪਰ ਪੂਰਾ ਉਤਰਨ ਦਾ ਉਪਰਾਲਾ ਸੀ। ਉਨ੍ਹਾਂ ਨੇ ਕਿਹਾ:-

**ਮਨੁ ਸਚ ਕਸਵਟੀ ਲਾਈਐ ਤੁਲੀਐ ਤੁਰੀਐ ਪੂਰੈ ਤਲਿ॥**
(ਸਿਰੀ ਰਾਗੁ ਮ: ੧)

ਗੁਰੂ ਨਾਨਕ ਸਾਹਿਬ ਨੇ ਏਸੇ ਸੱਚ ਦੇ ਸਿਲਸਿਲੇ ਵਿਚ ਹੀ ਇਹ ਗੱਲ ਜਤਾਈ ਹੈ ਕਿ ਸਾਰੇ ਮਜ਼੍ਹਬਾਂ ਦੀ ਮੂਲ ਵਸਤੂ ਸੱਚ ਹੀ ਹੈ। ਅਗਰ

ਸੱਚ ਨੂੰ ਧਾਰਨ ਕਰ ਲਿਆ ਜਾਵੇ ਤਾਂ ਮਜ਼੍ਹਬੀ ਵਿਖਾਂਧ ਮਿਟ ਜਾਂਦੇ ਹਨ। ਸਾਰੇ ਮਜ਼੍ਹਬਾਂ ਦਾ ਅਰਕ ਅਗਰ ਸੱਚ ਦੀ ਭੱਠੀ ਵਿਚ ਪਾਕੇ ਚੋਇਆ ਜਾਵੇ ਤਾਂ ਸਭ ਵਿਚੋਂ ਇਕ ਕਿਸਮ ਦਾ ਸੁਗੰਧਿਤ ਅਤਰ ਨਿਕਲਦਾ ਹੈ। ਗੁਰੂ ਨਾਨਕ ਦੇਵ ਜੀ ਨੇ ਮਜ਼੍ਹਬ ਦੀ ਤਵਾਰੀਖ ਵਿਚ ਇਹ ਇਕ ਨਵਾਂ ਤਜਰਬਾ ਪੇਸ਼ ਕੀਤਾ ਹੈ। ਉਨ੍ਹਾਂ ਦਸਿਆ ਹੈ ਕਿ ਰੱਬ ਇਕ ਹੈ। ਉਹ ਸਭ ਦਾ ਸਾਂਝਾ ਹੈ। ਉਹ ਹਰ ਇਕ ਦੇ ਅੰਦਰ ਮੌਜੂਦ ਹੈ। ਮੁਖ਼ਤਲਿਫ ਮਜ਼੍ਹਬ ਭਿੰਨ ਭਿੰਨ ਰਸਤੇ ਹਨ ਉਸ ਇਕੋ ਸਾਂਝੇ ਨਿਸ਼ਾਨੇ ਤੇ ਪਹੁੰਚਣ ਲਈ। ਸਾਰੇ ਮਜ਼੍ਹਬ ਸੱਚੇ ਹਨ ਬਸ਼ਰਤੇ ਕਿ ਨੇਕ ਨੀਯਤ ਨਾਲ, ਦਿਲ ਦੀ ਸਫਾਈ ਨਾਲ, ਹਿਰਦੇ ਦੀ ਸਰਲਤਾ ਨਾਲ, ਉਨ੍ਹਾਂ ਉਪਰ ਚਲਿਆ ਜਾਵੇ। ਗੁਰੂ ਨਾਨਕ ਸਾਹਿਬ ਆਪਣੇ ਇਨ੍ਹਾਂ ਹੀ ਖਿਆਲਾਂ ਦੇ ਪ੍ਰਚਾਰ ਹਿਤ ਮੁਲਕ ਮੁਲਕ ਵਿਚ ਗਏ। ਪੂਰਬ, ਦੱਖਣ, ਉੱਤਰ, ਪੱਛਮ ਚਾਰੋਂ ਪਾਸੇ ਉਨ੍ਹਾਂ ਇਨ੍ਹਾਂ ਨਵੀਨ ਖਿਆਲਾਂ ਦੇ ਪ੍ਰਚਾਰ ਦਾ ਛੱਟਾ ਦਿੱਤਾ। ਇਨ੍ਹਾਂ ਖਿਆਲਾਂ ਦਾ ਅਸਰ ਬੜਾ ਭਾਰੀ ਤੇ ਬੜਾ ਗਹਿਰਾ ਹੋਇਆ। ਬਾਦਸ਼ਾਹ ਤੋਂ ਲੈਕੇ ਬਾਜ਼ਾਰ ਦੇ ਮੰਗਤਿਆਂ ਤਕ ਸਭ ਇਨ੍ਹਾਂ ਖਿਆਲਾਂ ਵਿਚ ਰੰਗੇ ਗਏ। ਏਸ ਜਾਦੂ ਦੇ ਅਸਰ ਹੇਠ ਸਾਰੇ ਮੁਲਕ ਦੇ ਖਿਆਲ ਤੰਗ ਦਿਲੀ ਦੀਆਂ ਹੱਦਾਂ ਵਿਚੋਂ ਨਿਕਲ ਕੇ ਏਕਤਾ ਦੀ ਆਜ਼ਾਦੀ ਵਿਚ ਆ ਗਏ। ਅਕਬਰ ਬਾਦਸ਼ਾਹ ਨੇ ਇਨ੍ਹਾਂ ਹੀ ਖਿਆਲਾਂ ਦੀਆਂ ਨੀਂਹਾਂ ਉਪਰ ਦੀਨਿ ਇਲਾਹੀ ਦੀ ਉਸਾਰੀ ਕੀਤੀ। ਡਾਕਟਰ ਤਾਰਾ ਚੰਦ ਨੇ ਕਿਹਾ ਹੈ:-

"ਅਕਬਰ ਦਾ ਦੀਨ ਇਲਾਹੀ ਕਿਸੇ ਖ਼ੁਦ-ਮੁਖ਼ਤਾਰ ਬਾਦਸ਼ਾਹ ਦੇ ਦਿਮਾਗ਼ ਵਿਚੋਂ ਨਿਕਲੀ ਹੋਈ ਕੋਈ ਅਨੋਖੀ ਘਾੜਤ ਨਹੀਂ ਸੀ....। ਦੀਨ ਇਲਾਹੀ ਨਤੀਜਾ ਸੀ ਉਨ੍ਹਾਂ ਸ਼ਕਤੀਆਂ ਦਾ, ਜੋ ਹਿੰਦੁਸਤਾਨ ਦੀ ਛਾਤੀ ਵਿਚ ਡੂੰਘੀਆਂ ਧੜਕ ਰਹੀਆਂ ਹਨ......। ਚਾਹੇ ਹਾਲਾਤ ਐਸੇ ਪੈਦਾ ਹੋ ਗਏ, ਜਿਨ੍ਹਾਂ ਨੇ ਅਕਬਰ ਦੀ ਵਿਉਂਤ ਨੂੰ ਸਿਰੇ ਨਾ ਚੜ੍ਹਨ ਦਿੱਤਾ, ਪਰ ਹੋਣ ਹਾਰ ਅਜੇ ਵੀ ਓਸੇ ਰੁਖ਼ ਵੱਲ ਇਸ਼ਾਰਾ ਕਰ ਰਹੀ ਹੈ"*

---

* Akbar's Din-i-llahi was not an isolated freak of an autocrat....... but an inevitable result of the forces which were deeply surging in Indian breast...... circumstances thwarted the attempt but destiny still points towards the same goal.

ਗੁਰੂ ਨਾਨਕ ਸਾਹਿਬ ਦੇ ਖਿਆਲਾਂ ਦਾ ਅਸਰ ਘਰ ਘਰ ਹੋ ਗਿਆ ਸੀ।

ਜਿਸ ਵਕਤ ਬਾਦਸ਼ਾਹ ਅਕਬਰ ਮਜ਼੍ਹਬੀ ਏਕਤਾ ਦੀ ਵਿਉਂਤ ਬਣਾ ਰਿਹਾ ਸੀ ਉਸ ਵੇਲੇ ਦਾਦੂ ਦਯਾਲ ਫ਼ਕੀਰ, ਜੋ ਜ਼ਾਤ ਦਾ ਪਿੰਜੇਰਾ ਸੀ, ਇਹ ਹੋਕਾ ਦੇ ਰਿਹਾ ਸੀ:-

**ਕਰਣੀ ਹਿੰਦੂ ਤੁਰਕ ਕੀ ਅਪਣੀ ਅਪਣੀ ਔਰ।**
**ਦੋ ਵਿਚ ਮਾਰਗ ਸਾਧ ਕਾ ਯ ਸੰਤੋਂ ਕੀ ਠੌਰ।**

ਉਸੇ ਵਕਤ ਮਲੂਕ ਦਾਸ ਨੇ ਇਹ ਅਵਾਜ਼ ਬੁਲੰਦ ਕੀਤੀ ਹੋਈ ਸੀ:-

**ਨਾ ਵਹੁ ਰੀਝੇ ਜਪ ਤਪ ਕੀਨੇ, ਨਾ ਆਤਮ ਕੇ ਜਾਰੇ।**
**ਨਾ ਵਹੁ ਰੀਝੇ ਧੋਤੀ ਨੇਤੀ, ਨ ਕਾਯਾਂ ਪਾਖਾਰੇ।**
**ਦਯਾ ਕਰੇ ਧਰਮ ਮਨ ਰਾਖੈ ਘਰ ਮੈਂ ਰਹੇ ਉਦਾਸੀ॥**
**ਅਪਨਾ ਸਾ ਦੁਖ ਸਭ ਕਾ ਜਾਨੇ ਤਾਂਹਿ ਮਿਲ ਅਬਿਨਾਸੀ॥**
**ਸਹੈ ਕੁਸ਼ਬਦ ਬਾਦ ਹੂੰ ਤਜਾਗੈ ਛਾਡੈ ਗਰਬ ਗੁਮਾਨਾ॥**
**ਵਹੀ ਰੀਝ ਮੇਰੇ ਨਿਰੰਕਾਰ ਕੀ ਕਹਤ ਮਲੂਕ ਦਿਵਾਨਾ॥**

ਇਹ ਮਜ਼੍ਹਬੀ ਏਕਤਾ ਦੇ ਖ਼ਿਆਲਾਂ ਵਾਲੀ ਰੋ ਕਈ ਸਦੀਆਂ ਤਕ ਜਾਰੀ ਰਹੀ। ਚਾਹੇ ਘੱਟ, ਚਾਹੇ ਵੱਧ, ਚਾਹੇ ਦਬੀ ਹੋਈ, ਚਾਹੇ ਲੁਕੀ ਹੋਈ, ਚਾਹੇ ਜ਼ਾਹਿਰਾ, ਇਥੋਂ ਤਕ ਕਿ ਮੁਗ਼ਲ ਬਾਦਸ਼ਾਹ ਦੇ ਅਖੀਰਲੇ ਵਕਤ ਮੁਹੰਮਦ ਸ਼ਾਹ ਬਾਦਸ਼ਾਹ ਇਨ੍ਹਾਂ ਖਿਆਲਾਂ ਵਿਚ ਪੂਰੀ ਤਰ੍ਹਾਂ ਰੰਗਿਆ ਹੋਇਆ ਸੀ। *

---

* ਗ੍ਰੀਅਰਸਨ ਸਾਹਿਬ ਨੇ ਜਨਰਲ ਔਫ ਰਾਇਲ ਏਸ਼ਿਆਟਿਕ ਸੋਸਾਇਟੀ 1918 ਸਫਾ 114 ਉਪਰ ਮੁਹੰਮਦ ਸ਼ਾਹ ਦਾ ਸ਼ਿਵ ਨਰੈਣੀ ਮਤ ਨਾਲ ਪ੍ਰਭਾਵਿਤ ਹੋਣਾ ਲਿਖਿਆ ਹੈ, ਜੋ ਮਤ ਕਿ ਉਸ ਦੇ ਜ਼ਮਾਨੇ ਵਿਚ ਸ੍ਵਾਮੀ ਨਰੈਣ ਸਿੰਘ ਨੇ ਚਲਾਇਆ ਸੀ। ਇਹ ਮਤ ਵੀ ਗੁਰੂ ਨਾਨਕ ਸਾਹਿਬ ਦੀਆਂ ਦੱਸੀਆਂ ਲੀਕਾਂ ਉੱਪਰ ਹੀ ਟੁਰਿਆ, ਜਿਸ ਨੇ ਜ਼ਾਤ ਪਾਤ ਤੇ ਹੋਰ ਰਸਮੋ-ਰਿਵਾਜ਼ ਦੇ ਦਿਖਾਵੇ ਭੱਨ ਸੁੱਟੇ ਸਨ।

ਗੁਰੂ ਨਾਨਕ ਜੀ ਨੇ ਜੋ ਕੁਛ ਵੀ ਦੁਨੀਆਂ ਨੂੰ ਸਿਖਾਇਆ ਹੈ ਉਹ ਸਾਰੇ ਦਾ ਸਾਰਾ ਉਨ੍ਹਾਂ ਦੀ ਬਾਣੀ ਵਿਚ ਦਰਜ ਹੈ। ਗੁਰੂ ਨਾਨਕ ਜੀ ਦੀ ਬਾਣੀ ਨੂੰ ਜਿਸ ਜਿਸ ਮਹਾਤਮਾ ਨੇ ਪੜ੍ਹਿਆ ਹੈ ਸਭ ਨੇ ਯਕ ਜ਼ੁਬਾਨ ਤਾਰੀਫ ਕੀਤੀ ਹੈ। ਫ਼ਰੁਖ਼ਸੀਅਰ ਬਾਦਸ਼ਾਹ ਦੇ ਮਨੁਸ਼ੀ ਗ਼ੁਲਾਮ ਅਲੀ ਨੇ ਇਥੋਂ ਤਕ ਕਿਹਾ ਕਿ ਗੁਰੂ ਜੀ ਪਾਸ ਇਲਮ ਤੇ ਹੁਨਰ ਇਤਨਾ ਪੂਰਾ ਸੀ ਜਿਤਨਾ ਨਬੀਆਂ ਪਾਸ ਹੁੰਦਾ ਹੈ।

ਗ਼ੁਲਾਮ ਅਲੀ ਨੂੰ ਖਾਸ ਕਿਹੜੀ ਗੱਲ ਅੱਛੀ ਲੱਗੀ ਜਿਸ ਤੋਂ ਉਸ ਨੇ ਇਹ ਅੰਦਾਜ਼ਾ ਲਗਾਇਆ। ਸੱਚ ਪੁੱਛੋ ਤਾਂ ਇਹ ਗੁਰੂ ਨਾਨਕ ਜੀ ਦੀ ਬਾਣੀ ਦੇ ਅਸਰ ਦਾ ਨਤੀਜਾ ਹੈ। ਇਸ ਬਾਣੀ ਵਿਚ ਸਭ ਨਾਲ ਇਕੋ ਜਿਹਾ ਪਿਆਰ ਹੈ। ਪ੍ਰਾਣੀ ਮਾਤ੍ਰ ਨਾਲ ਇਕੋ ਜਿਹਾ ਸਨੇਹਾ ਹੈ। ਇਹੋ ਗੱਲ ਹੈ ਜੋ ਇਹ ਹਰ ਇਕ ਮਨ ਉੱਪਰ ਗਹਿਰਾ ਅਸਰ ਕਰਦੀ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਬਾਬਤ ਇਕ ਗੱਲ ਖਾਸ ਧਿਆਨ ਗੋਚਰੀ ਹੈ, ਉਹ ਇਹ ਹੈ, ਕਿ ਇਹ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸਿਰਫ ਗੁਰੂ ਨਾਨਕ ਸਾਹਿਬ ਜੀ ਦੀ ਹੀ ਬਾਣੀ ਨਹੀਂ, ਨਾ ਹੀ ਕੇਵਲ ਹੋਰ ਗੁਰੂ ਸਾਹਿਬਾਨ ਦੀ ਬਾਣੀ ਹੈ, ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਦੀ ਬਾਣੀ ਤੋਂ ਸਿਵਾਏ ਅਤੇ ਹੋਰ ਗੁਰੂ ਸਾਹਿਬਾਂ ਦੀ ਬਾਣੀ ਤੋਂ ਇਲਾਵਾ ਅਠਾਰਾਂ ਹੋਰ ਭਗਤਾਂ ਦੀ ਬਾਣੀ ਬੀ ਹੈ।

ਗੁਰੂ ਨਾਨਕ ਸਾਹਿਬ ਦੇ ਕੁੱਲ ਸ਼ਬਦ ਆਪਣੇ ਉਚਾਰੇ ਹੋਏ ਨੌ ਸੌ ਦੇ ਕਰੀਬ ਹਨ। ਲੁਤਫ ਦੀ ਗੱਲ ਇਹ ਹੈ ਕਿ ਤਕਰੀਬਨ ਇਤਨੀ ਹੀ ਗਿਣਤੀ ਵਿਚ ਬਾਹਰਲੇ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ।* ਭਗਤਾਂ ਦੇ ਜੋ ਤਕਰੀਬਨ ਨੌ ਸੌ ਸ਼ਬਦ ਉਚਾਰੇ ਹੋਏ ਹਨ ਉਨ੍ਹਾਂ ਦੇ ਪਿਛੇ ਹਰ ਜਾਤ ਹਰ ਮਜ਼੍ਹਬ ਤੇ ਹਰ ਖਿਆਲ ਦਾ ਬੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਫਰੀਦ ਜੀ ਦੀ ਬਾਣੀ ਹੈ ਜੋ ਉਸ ਵੇਲੇ ਮੁਸਲਮਾਨਾਂ ਵਿਚ ਇਕ ਬੜੀ ਪ੍ਰਤਿਸ਼ਟਤ ਹਸਤੀ ਸੀ।

---

* ਭੱਟਾਂ ਦੀ ਬਾਣੀ ਇਸ ਗਿਣਤੀ ਤੋਂ ਹੋਰ ਵੱਖਰੀ ਹੈ।

ਇਹ ਤੁਕਾਂ ਫਰੀਦ ਜੀ ਦੀਆਂ ਹੀ ਹਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ:-

**ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥**
**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥**

ਇਹ ਗੱਲ ਵਾਕਈ ਹੈਰਾਨੀ ਦੀ ਹੈ ਕਿ ਗੁਰੂ ਨਾਨਕ ਸਾਹਿਬ ਦੀ ਬਾਣੀ ਦੇ ਨਾਲ ਹੀ ਇਕ ਪਾਸੇ ਸ਼ੇਖ ਫਰੀਦ ਜਿਹੇ ਨਮਾਜ਼ੀ ਦੀ ਬਾਣੀ ਹੈ, ਦੂਜੇ ਪਾਸੇ ਧੰਨੇ ਭਗਤ ਜਿਹੇ ਸਾਕਾਰ ਪੁਜਾਰੀ ਦੀ ਬਾਣੀ ਹੈ।

ਇਕ ਪਾਸੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਇਹ ਆਵਾਜ਼ ਆ ਰਹੀ ਹੈ:-

**ਉਠ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥੭੧॥**
(ਸਲੋਕ ਫਰੀਦ)

ਦੂਜੇ ਪਾਸੇ ਧੰਨੇ ਭਗਤ ਦੀ ਆਰਤੀ ਦੀ ਧੁਨਿ ਚਲ ਰਹੀ ਹੈ:-

**ਗੋਪਾਲ ਤੇਰਾ ਆਰਤਾ॥ ਜੋ ਜਨ ਤੁਮਰੀ**
**ਭਗਤ ਕਰੰਤੇ ਤਿਨ ਕੇ ਕਾਜ ਸਵਾਰਤਾ**
(ਧਨਾ: ਧੰਨਾ ਜੀ)

ਗੁਰੂ ਨਾਨਕ ਜੀ ਨੂੰ ਇਹ ਦੋਨੋਂ ਗੱਲਾਂ ਮਨਜ਼ੂਰ ਸਨ, ਨਮਾਜ਼ ਵੀ ਤੇ ਆਰਤੀ ਵੀ; ਕਿਉਂਕਿ ਉਹ ਹਰ ਇਕ ਚੀਜ਼ ਦੀ ਪਰਖ ਦਿਲੀ ਭਾਵਨਾ ਨਾਲ ਕਰਦੇ ਸਨ। ਮਨ ਸ਼ੁੱਧ ਹੋਵੇ ਫੇਰ ਭਾਵੇਂ ਪੂਜਾ ਦੀ ਕੋਈ ਸ਼ਕਲ ਹੋਵੇ। ਅੰਦਰ ਸੱਚ ਹੋਵੇ, ਫੇਰ :-

**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥**
(ਵਾਰ ਆਸਾ ਮ: ੧)

ਇਹ ਉਨ੍ਹਾਂ ਦਾ ਕੌਲ ਸੀ।

ਗੁਰੂ ਨਾਨਕ ਸਾਹਿਬ ਦੀ ਇਹ ਸਿੱਖਿਆ ਸੀ-ਹਿਰਦੇ ਵਿਚ ਸਚ ਵੱਸਿਆ ਹੋਵੇ, ਫੇਰ ਸਾਰੀਆਂ ਗੱਲਾਂ ਠੀਕ ਹਨ। ਫੇਰ ਜਾਤ ਦਾ ਫਰਕ; ਧਰਮ

ਦਾ ਫਰਕ, ਬਰਾਦਰੀ ਦਾ ਫਰਕ ਕੁਛ ਮਾਅਨੇ ਨਹੀਂ ਰਖਦਾ। ਫੇਰ ਰਵਿਦਾਸ ਚੁਮਾਰ, ਸੈਣ ਨਾਈ ਤੇ ਧੰਨਾ ਜੱਟ ਸਭ ਇਕ ਬਰਾਬਰ ਹਨ।*

ਜਿਸ ਮਜ਼ਬੀ ਏਕਤਾ ਦਾ ਪ੍ਰਚਾਰ ਗੁਰੂ ਨਾਨਕ ਦੇਵ ਜੀ ਨੇ ਸਾਰੀ ਦੁਨੀਆਂ ਵਿਚ ਫਿਰਕੇ ਕੀਤਾ, ਉਸ ਏਕਤਾ ਦਾ ਪ੍ਰਤੱਖ ਸਬੂਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਜੂਦ ਵਿਚ ਮੌਜੂਦ ਹੈ। ਗੁਰੂ ਗ੍ਰੰਥ ਸਾਹਿਬ ਮਜ਼ਬ ਦੀ ਤਵਾਰੀਖ ਵਿਚ ਇਕ ਬੜੀ ਭਾਰੀ ਕਰਾਮਾਤ ਹੈ। ਹਰ ਧਰਮ ਤੇ ਹਰ ਖਿਆਲ ਦੇ ਬੰਦੇ ਦੀ ਬਾਣੀ ਇਸ ਦੇ ਵਿਚ ਦਰਜ ਹੈ ਤੇ ਇਹ ਸਾਰੀ ਦੀ ਸਾਰੀ ਸਮੁੱਚੇ ਰੂਪ ਵਿਚ ਸਿਖਾਂ ਦੀ ਪਰਮ ਪੂਜਜ ਪ੍ਰਮਾਣੀਕ ਬਾਣੀ ਹੈ। ਗੁਰੂ ਗ੍ਰੰਥ ਸਾਹਿਬ ਦਾ ਸਿਖਾਂ ਵਿਚ ਗੁਰੂ ਤੁੱਲ ਮੰਨਿਆ ਜਾਣਾ-ਜਿਸ ਵਿਚ ਅਨੇਕ ਮਜ਼ਬਾਂ ਤੇ ਭਗਤਾਂ ਦੀਆਂ ਬਾਣੀਆਂ ਹਨ-ਇਹ ਹੈ ਗੁਰੂ ਨਾਨਕ ਦੇਵ ਜੀ ਦੀ ਮਜ਼ਬੀ ਏਕਤਾ ਦੀ ਚਲਾਈ ਹੋਈ ਲਹਿਰ ਦੀ ਵੱਡੀ ਕਰਾਮਾਤ।



* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ:-
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ॥
ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
ਹਿਰਦੇ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆਂ॥੩॥
ਇਹ ਬਿਧਿ ਸੁਨਿਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥੨॥ (ਆਸਾ)

# ਸੁਖ ਦੁੱਖ

ਮਰਕੇ ਸ਼ਾਇਦ ਪਤਾ ਲਗ ਜਾਏ ਕਿ ਇਹ ਜੀਵਨ ਕੀ ਹੈ, ਜੀਉਂਦਿਆਂ ਤਾਂ ਇਸ ਬਾਬਤ ਕੁੱਪੀ ਵਿਚ ਰੋੜ ਖੜਕਦੇ ਜਾਪਦੇ ਹਨ। ਹੁੰਦਾ ਕੀ ਹੈ? ਹਰ ਤਾਜ਼ੇ ਵਿਛੋੜੇ ਵੇਲੇ, ਹਰ ਨਵੀਂ ਦਿਲ-ਵਲੂੰਧਰ ਦੇ ਵਕਤ ਇਹ ਨਾ ਹੱਲ ਹੋਣ ਵਾਲਾ ਸੁਆਲ ਦੁਗਧ ਹਿਰਦੇ ਵਿਚ ਉਬਲਦਾ ਹੈ। ਪੇਸ਼ ਕੁਛ ਨਹੀਂ ਜਾ ਸਕਦੀ, ਸਿਰਫ਼ ਇਤਨਾ ਭਾਸਦਾ ਹੈ ਕਿ ਅੰਦਰ ਦੀ ਉਬਾਲੀ ਅੰਦਰ ਦੀ ਅੱਗ ਵਿਚ ਉਬਲ ਕੇ ਪੈਂਦੀ ਹੈ ਤੇ ਕੁਝ ਚਿਰ ਲਈ ਇਹ ਅੰਗਜ ਅੰਗੀਠਾ ਇਕ ਡੋਬ ਵਿਚ ਮਸਤਾਨਾ ਹੋ ਜਾਂਦਾ ਹੈ, ਪਰ ਫੇਰ ਵਿਚੋਂ ਹੀ ਕੋਈ ਸੁਲਗਦੀ ਚਿਣੰਗ ਭਖ ਉਠਦੀ ਹੈ ਤੇ ਲਾਂਬਾਂ ਨਿਕਲ ਆਉਂਦੀਆਂ ਹਨ।

* * *

ਆਪਣਾ ਸੰਤਾਪ ਘੱਟ ਕਰਨ ਲਈ ਅੱਜ ਮੈਂ ਇਕ ਸਿਆਣੇ ਨੂੰ ਪੁੱਛਿਆ ਕਿ ਕੀਹ ਮਰਕੇ ਫੇਰ ਮੇਲਾ ਹੁੰਦਾ ਹੈ ਤੇ ਕੀਹ ਮਰ ਗਿਆਂ ਨਾਲ ਸਾਡਾ ਕੋਈ ਰਿਸ਼ਤਾ ਰਹਿ ਜਾਂਦਾ ਹੈ? ਉਸਨੇ ਮੁਸਕਰਾਕੇ ਆਖਿਆ:-

**ਤਾਗਾ ਟੂਟਾ ਫਿਰ ਜੁੜੇ, ਫੂਲ ਟੂਟ ਕੁਮਲਾਇ॥**
**ਤਨ ਕਾ ਟੂਟਾ ਨਾ ਜੁੜੇ ਆਸ ਪਾਸ ਕੋ ਜਾਇ॥**

ਐਸਾ ਉਪਾਉ ਹੋਵੇ ਜਿਸ ਨਾਲ ਤਨ ਦੇ ਟੁੱਟਿਆਂ ਮਨ ਹਰੀ ਕੈਮ ਰਹੇ। ਪਰ ਉਸ ਦਾਨੇ ਨੇ ਮੇਰੀ ਗਲ ਅੱਧ ਵਿਚ ਟੁੱਕ ਦਿੱਤੀ ਤੇ ਕਹਿਣ ਲੱਗਾ:-

**ਮਨ ਮੋਤੀ ਅਰ ਦੂਧ ਕਾ ਹੈਗਾ ਯਹੀ ਸੁਭਾਉ॥**
**ਫਾਟੇ ਪੀਛੇ ਨਾ ਜੁੜੇ ਕਰ ਲੌਂ ਲਾਖ ਉਪਾਉ॥**

ਇਹ ਪਦ ਡਾਢੇ ਨਿਰਾਸਤਾ ਵਾਲੇ ਸਨ, ਪਰ ਕਈ ਮੌਕੇ ਹੁੰਦੇ ਹਨ ਜਦ ਆਸਾ ਨੂੰ ਆਸਰਾ ਨਿਰਾਸਤਾ ਦਾ ਲੈਣਾ ਪੈਂਦਾ ਹੈ। ਬਿਜਲੀ ਦੀ ਲਿਸ਼ਕ ਨੂੰ ਆਸਰਾ ਕੇਵਲ ਕਾਲੇ ਬੱਦਲ ਹਨ, ਤੇ ਤਾਰਿਆਂ ਦੀ ਲੋ ਦਾ ਆਧਾਰ ਹਨੇਰੀ ਰਾਤ ਹੈ।

* * *

ਈਰਾਨ ਵਿਚ ਕੁਝ ਸਦੀਆਂ ਪਿਛੇ ਫ਼ਕੀਰੀ ਦੀ ਸੂਫੀ ਰੰਗਣ ਦਾ ਜਦ ਪ੍ਰਵਾਹ ਚਲਿਆ ਤਾਂ ਸਭ ਤੋਂ ਪਹਿਲਾਂ ਸੂਫੀ ਨੈਂ ਵਿਚ ਇਕ ਫ਼ਕੀਰ ਲੜਕੀ ਠਿੱਲੀ। ਇਸ ਦਾ ਨਾਮ ਰਾਵੀਆ ਸੀ, ਰਾਵੀਆ ਬਸਰੇ ਦੀ ਸੀ, ਮੁਸਲਮਾਨੀ ਮੁਲਕਾਂ ਵਿਚ ਇਹ ਨਾਮ ਬੜਾ ਆਮ ਹੈ। ਘਰ ਵਿਚ ਚੌਥੀ ਥਾਂਵੇਂ ਜੰਮੀ ਲੜਕੀ ਨੂੰ ਰਾਵੀਆ (ਚੌਥੀ) ਕਹਿ ਦਿੰਦੇ ਹਨ; ਜਿਸ ਤਰ੍ਹਾਂ ਵੱਡੀ ਧੀ ਨੂੰ ਅਕਬਰੀ ਤੇ (ਵੱਡੀ) ਤੇ ਛੋਟੀ ਨੂੰ ਅਸਗ਼ਰੀ (ਛੋਟੀ)।

ਜਿਸ ਰਾਵੀਆ ਦਾ ਅਸੀਂ ਜ਼ਿਕਰ ਕਰਦੇ ਹਾਂ ਇਹ ਪਰਚਲਤ ਸੂਫ਼ੀ ਮਤ ਦੇ ਬਾਨੀਆਂ ਵਿਚੋਂ ਸੀ, ਕਹਿੰਦੇ ਹਨ ਕਿ ਇਕ ਦਿਨ ਆਪਣੇ ਨਾਜ਼ ਵਿਚ ਚੀਖਾਂ ਮਾਰਦੀ ਰਾਵੀਆ ਜਦ ਰੱਬ ਦੇ ਨੇੜੇ, ਹੋਰ ਨੇੜੇ ਤੇ ਹੋਰ ਨੇੜੇ ਹੋਣ ਲੱਗੀ ਤਾਂ ਆਵਾਜ਼ ਆਈ-"ਹੇ ਰਾਵੀਆ! ਹੋਸ਼ ਕਰ, ਸੰਭਲ, ਦੇਖ, ਜਦ ਮੂਸਾ ਨੇ ਰਬ ਨੂੰ ਦੇਖਣ ਦੀ ਇੱਛਾ ਕੀਤੀ ਸੀ, ਤਾਂ ਉਸ ਅਜ਼ਲੀ ਜਲਾਲ ਵਿਚੋਂ ਕੇਵਲ ਉਸਦੇ ਜਲਵੇ ਦੀ ਇਕ ਰਿਸ਼ਮ ਤੂਰ ਪਹਾੜ ਉਪਰ ਡਿਗ ਕੇ ਚਮਕਦੇ ਕਿਣਕਿਆਂ ਵਿਚ ਵਿਖਰ ਗਈ ਸੀ, ਉਹ ਪੈਗ਼ੰਬਰ ਸੀ ਤੇ ਉਸਨੂੰ ਕ੍ਰਿਸ਼ਮਾਂ ਮਾਤ੍ਰ ਦਰਸ਼ਨ ਹੋਇਆ ਸੀ। ਤੂੰ ਸੰਭਲ, ਖ਼ਬਰਦਾਰ! ਹੋਰ ਅਗਾਂਹ ਨਾ ਵਧ, ਤੂੰ ਸਿਰਫ ਮੇਰੇ 'ਨਾਉਂ' ਨਾਲ ਸੰਤੋਖ ਕਰ ਤੇ ਮੇਰੇ 'ਨਾਮ' ਦੇ ਆਧਾਰ ਤੇ ਜੀ। 'ਰਾਵੀਆ' ਏਸ ਗਲ ਨਾਲ ਸੰਤੁਸ਼ਟ ਹੋ ਗਈ ਤੇ ਜਦ ਕਦੇ ਕਿਸੇ ਨੇ ਉਸਨੂੰ ਪੁੱਛਿਆ, 'ਹੇ ਰਾਵੀਆ! ਤੂੰ ਕਿਸ ਗੁਣ ਪਾਇਆ?' ਤਾਂ ਉਸ ਅਗੋਂ ਆਖਿਆ 'ਜੀ ਨਿਰਗੁਣ ਹੋ ਕੇ'। ਤੇ ਜੇ ਕਿਸੇ ਪੁਛਿਆ 'ਤੂੰ ਕਿਸ ਰਾਹ ਲੱਭਾ?' ਤਾਂ ਉਸ ਆਖਿਆ 'ਜੀ ਗੁਮਰਾਹ ਹੋ ਕੇ।'

* * *

ਰਾਵੀਆ ਬੀਮਾਰ ਹੈ, ਦਰਦ ਵਿਚ ਤੜਫ ਰਹੀ ਹੈ, ਪੀੜ ਨਾਲ ਮੰਜੇ ਉੱਪਰ ਦੂਹਰੀ ਹੋ ਹੋ ਪੈਂਦੀ ਹੈ। ਦੋ ਸ਼ਰਈ ਉਲਮਾ ਉਸਨੂੰ ਦੇਖਣ ਆਏ। ਇਕ ਨੇ ਹੱਸਕੇ ਕਿਹਾ, 'ਉਸਦਾ ਸਿਦਕ ਕਬੂਲ ਨਹੀਂ ਜਿਸ ਵਿਚ ਦਰਦ ਸਹਾਰਨ ਦਾ ਸਬਰ ਨਾ ਹੋਵੇ'। ਦੂਜੇ ਨੇ ਕਿਹਾ 'ਜੋ ਉਸਦੇ ਦਿੱਤੇ ਦੁਖ ਵਿਚ ਖੁਸ਼ ਨਾ ਹੋਵੇ ਉਸਦੀ ਨਮਾਜ਼ ਕਜ਼ਾ ਹੈ।' ਤਾਂ ਰਾਵੀਆ ਉਠ ਬੈਠੀ, ਹੱਸੀ ਤੇ ਫੇਰ ਕੜਕ ਕੇ ਬੋਲੀ, 'ਉਹ ਸਿਦਕ ਹੀਨ ਹੈ ਜਿਸਨੇ ਰੱਬ ਨੂੰ ਤੱਕਿਆ ਹੋਵੇ ਤੇ ਫੇਰ ਤਾਅਨੇ ਮਾਰਨ ਦੀ ਵਾਦੀ ਨਾ ਭੁੱਲਿਆ ਹੋਵੇ।'

* * *

ਕੋਈ ਵੀਹ ਸਾਲ ਹੋਏ ਤਾਂ ਪੋਠੋਹਾਰ ਦੇ ਇਕ ਪਿੰਡ ਵਿਚ ਮੈਨੂੰ ਝੌਲਾ ਪਿਆ ਕਿ ਮੈਂ ਰਾਵੀਆ ਡਿੱਠੀ, ਮੈਂ ਅਝਕਿਆ ਕਿ ਇਹ ਕਿੰਵ ਹੋ ਸਕਦਾ ਹੈ? ਇਕ ਘੜਾ ਜੋ ਟੁੱਟ ਚੁਕਾ ਹੈ, ਇਕ ਕਾਂਇਆਂ ਜੋ ਪਲਟ ਚੁਕੀ ਹੈ, ਮੋਤੀ ਜੋ ਜਵਾਹਰ ਸਫੂਫ ਬਣ ਗਿਆ ਹੈ, ਹੀਰਾ ਜੋ ਭਸਮ-ਮਨੂਰ ਹੋ ਗਿਆ ਹੈ, ਉਹ ਮੁੜ ਕਿਸ ਤਰ੍ਹਾਂ ਵਜਕਤੀ ਦੀ ਸਮਿੱਗ੍ਰੀ ਧਾਰਨ ਕਰ ਸਕਦਾ ਹੈ? ਤਾਂ ਉਸ ਵੇਲੇ ਇਕ ਅਵਾਜ਼ ਦੀ ਗੂੰਜ ਆਈ:-

**ਘਟ ਕੰਚਨ ਅਰ ਸੁਘੜ ਨਰ ਟੂਟਤ ਜੁੜਤ ਕਈ ਵਾਰ॥**
**ਮੂਰਖ ਘੜਾ ਘੁਮਾਰ ਕਾ ਜੁੜੇ ਨ ਦੂਜੀ ਵਾਰ॥**

ਮੈਂ ਦੇਖਿਆ ਤੇ ਪਛਾਤਾ, ਓਹ ਤਾਂ ਪੂਰਨ ਵਿਸਤਾਰ ਵਿਚ ਰਾਵੀਆ' ਸੀ। ਉਸਦੇ ਮੱਥੇ ਤੇ ਸ਼ਿਵ ਵਾਲੀ ਤ੍ਰਿਸ਼ੂਲ ਭਖ ਰਹੀ ਸੀ। ਉਸ ਦੇ ਅੰਦਰ ਫਕੀਰੀ ਦੀ ਅੱਗ ਬਲ ਰਹੀ ਸੀ, ਮਾਲੂਮ ਹੁੰਦਾ ਹੈ ਕਿ ਤੂਰ ਦੇ ਪਹਾੜ ਉਪਰ ਜੋ ਦਾਣੇ ਰਬ ਦੇ ਜਲਵੇ ਦੇ ਬਿਖਰੇ ਪਏ ਸਨ, ਏਸ ਨੇ ਕਿਸੇ ਭੁਖ ਵੇਲੇ ਬੇਖਿਆਲੀ ਵਿਚ ਫੱਕ ਲੀਤੇ ਸਨ। ਇਸ ਦੀ ਸਾਰੀ ਕਾਂਇਆਂ ਵਿਚ ਨਿੱਘ ਸੀ ਤੇ ਨਿੱਘ ਵਿਚ ਪਵਿਤ੍ਰਤਾ ਦੀ ਸ਼ੁਆ ਸੀ।

ਮੈਂ ਤੱਕਿਆ ਤੇ ਮੇਰੀਆਂ ਅੱਖਾਂ ਝੁਕ ਗਈਆਂ, ਮੇਰੇ ਨਾਲ ਉਸ ਵੇਲੇ ਉਹ ਰਬ ਦਾ ਬੰਦਾ ਪੂਰਨ ਸਿੰਘ ਸੀ, ਮੈਂ ਆਪਣੇ ਮੂੰਹ ਵਿਚ ਕਿਹਾ, 'ਏ ਰਾਵੀਆ।' ਪਰ ਪੂਰਨ ਸਿੰਘ ਦਾ ਸਿਰ ਹਿਲਿਆ, 'ਨਹੀਂ, ਰਬ!' ਆ ਮੁਹਾਰੇ ਮੈਂ ਉਸ ਵੇਲੇ ਆਪਣੀ ਪਿਲਸਨ ਕੱਢੀ ਤੇ ਲਿਖਣ ਲਗ ਪਿਆ:-

**ਰੱਬੀ ਇਕ ਲਾਟ ਤੇਰੇ ਭਖਦੀ ਲਿਲਾਟ ਉਤੇ**
**ਮਘ ਰਹੀ ਪ੍ਰੇਮ ਅੱਗ ਸੀਨੇ ਵਿਚ ਜਾਪਦੀ।**
**ਰੂਪ ਤੇਰਾ ਲਹਿਰੇ ਖਿੜੇ ਚਾਨਣੇ ਦੇ ਵਾਂਗ ਮਾਰੇ,**
**ਖਿੜਿਆਂ ਕੋਈ ਵੱਸ ਕੀਤੇ ਗਲ ਏਹੀ ਮਾਪਦੀ।**
**ਖਿਚੇ ਖਿਚੇ ਨੈਣ ਤੇਰੇ ਡਲ ਡਲ ਡੋਲਦੇ ਨੀ,**
**ਡੋਲਨ ਵਿਚ ਰਸ ਮੇਰੀ ਅੱਖ ਖੋਲ੍ਹ ਖ਼੍ਵਾਬ ਦੀ।**
**ਇਕ ਵੇਰ ਤੱਕਿਆ ਨ ਭੁੱਲਸਾਂ ਅਨੰਤ ਤਾਂਈਂ,**
**ਤੱਕ ਤੇਰੀ ਚੱਕ ਲੀਤਾ ਤੱਕ ਇਕ ਸ਼ਤਾਬ ਦੀ।**

ਪਰ ਅਜ ਵੀਹਾਂ ਵਰ੍ਹਿਆਂ ਪਿਛੋਂ ਨਜ਼ਾਰਾ ਪਲਟ ਗਿਆ, ਰਾਵੀਆ ਨੇ ਫੇਰ ਖੇਡ ਵਰਤਾ ਦਿਤੀ। ਫੇਰ ਉਹ ਦਰਦ ਸਹਾਰੇ, ਓਹੋ ਲੁਛਣੀਆਂ ਲੁੱਛੀਆਂ ਤੇ ਕਾਇਆਂ ਪਲਟ ਦਿਤੀ ਤੇ ਉਪਰ ਲਿਖੀਆਂ ਸਤਰਾਂ ਹੇਠ ਮੈਨੂੰ ਅਜ ਦਿਲ ਨੂੰ ਹੱਥ ਵਿਚ ਫੜਕੇ ਇਹ ਦਰਜ ਕਰਨਾ ਪਿਆ :-

**ਆਪਣੀ ਹੀ ਲਾਟ ਵਿਚ ਜਲ ਕੇ ਵਿਰਾਟ ਹੋਈਓਂ,**
**ਖੇੜੇ ਵਾਲੇ ਰੂਪ ਦੀ ਕੀਤੀ ਆ ਸਮਾਪਤੀ।**
**ਆਪਣੇ ਹੀ ਚਾਨਣੇ ਦੇ ਛੋਪਲੇ ਹੀ ਓਹਲੇ ਜਾ,**
**ਖੇਡ ਇਹ ਅਨੋਖੀ ਤੈਂ ਸੋਚੀ ਹੈ ਮਿਲਾਪ ਦੀ।**

ਮਰ ਕੇ ਜੇ ਕੁਝ ਨਹੀਂ ਰਹਿੰਦਾ ਤਾਂ ਵੀ ਗ਼ਨੀਮਤ ਹੈ, ਕੇਵਲ ਸਾਨੂੰ 'ਕੁਝ ਨਹੀਂ' ਦੇ ਅਰਥ ਆਉਣੇ ਚਾਹੀਦੇ ਹਨ, ਜੋ ਇਕ ਡਾਢੇ ਭੇਤ ਵਾਲੀ ਗੱਲ ਹੈ।

'ਕੁਝ ਨਹੀਂ' ਦੇ ਲਫਜ਼ੀ ਅਰਥ ਲੋਕਾਂ ਨੇ ਘੋਖੇ ਹਨ, ਪਰ ਇਸਦੇ ਭਾਵ ਨੂੰ ਗੌਲਿਆ ਨਹੀਂ। ਏਸ ਕਰਕੇ ਬੋਧੀਆਂ ਨੇ ਆਪਣੇ ਨਿਰਵਾਣ ਨੂੰ ਸਿਞਾਤਾ ਹੀ ਨਹੀਂ ਤੇ ਨਾ ਤਿੱਬਤ ਦੇ ਗੁਪਤ ਜੋਗੀਆਂ ਨੇ ਆਪਣੇ ਸ਼ੂਨਜਵਾਦ ਦਾ ਥਹੁ ਲੀਤਾ ਹੈ। ਰਾਵੀਆ ਨੂੰ ਰੱਬ ਦੇ ਨਾਉਂ ਤੋਂ ਅਗਾਂਹ ਵਧਣ ਦਾ ਹੁਕਮ ਨਹੀਂ ਸੀ। ਅਗੇ ਜੋ ਕੁਝ ਸੀ, ਉਹ 'ਕੁਝ ਨਹੀਂ' ਸੀ, ਜੋ 'ਸਭ ਕੁਝ' ਦੀ ਅਵਜਕਤ ਅਵਸਥਾ ਸੀ ਤੇ ਜੋ ਏਸ ਕਰਕੇ ਸਮਝ ਤੋਂ ਪਰੇ ਸੀ। ਅੱਜ ਤੋਂ ਢਾਈ ਹਜ਼ਾਰ ਸਾਲ ਪਹਿਲੇ ਚੀਨ ਦੇ ਇਕ ਮਹਾਂ ਰਿਸ਼ੀ ਨੇ ਆਖਿਆ, ਇਹ 'ਸਭ ਕੁਝ' ਜੋ ਹੈ ਇਹ 'ਕੁਝ ਨਹੀਂ' ਹੈ। ਜਾਂ ਉਸ ਦੇ

ਸ੍ਰੋਤਿਆਂ ਨੇ ਇਹ ਗੱਲ ਨਾ ਸਮਝੀ ਤਾਂ ਉਨ੍ਹਾਂ ਦੀ ਸਮਝ ਗੋਚਰਾ ਕਰਨ ਲਈ ਉਸ ਨੇ ਠੁਲਾ ਦ੍ਰਿਸ਼ਟਾਂਤ ਦਿੱਤਾ। ਉਸ ਪੁਛਿਆ ਹਿ ਜੋ ਬਰਤਨ ਹੈ ਇਹ ਕਿਸ ਚੀਜ਼ ਦਾ ਬਣਿਆ ਹੈ, ਤਾਂ ਸ੍ਰੋਤਿਆਂ ਉੱਤਰ ਦਿੱਤਾ ਕਿ ਇਹ ਮਿੱਟੀ ਦਾ ਹੈ। ਉਸ ਆਖਿਆ ਮਿੱਟੀ ਦੇ ਤਾਂ ਇਸ ਦੇ ਪਾਸੇ ਹਨ, ਇਹਦੇ ਵਿਚ ਕੀ ਹੈ? ਤਾਂ ਚੇਲਿਆਂ ਹੈਰਾਨ ਹੋ ਉੱਤਰ ਦਿੱਤਾ ਕਿ ਇਸ ਦੇ ਵਿਚ ਕੁਝ ਨਹੀਂ, ਇਹ ਵਿਚੋਂ ਪੋਲਾ ਹੈ। ਤਾਂ ਉਸ ਆਖਿਆ ਇਹੋ ਜੋ ਉਸ ਦਾ ਪੋਲ ਹੈ, ਇਹੋ ਕੰਮ ਆਉਂਦਾ ਹੈ। ਇਹ ਜੋ ਵਿਚੋਂ ਕੁਝ ਨਹੀਂ, ਏਸੇ ਕਰਕੇ ਇਹ ਬਰਤਨ ਹੈ ਤੇ ਏਸੇ 'ਕੁਝ ਨਹੀਂ' ਨੂੰ ਅਸੀਂ ਰੋਜ਼ ਕੰਮ ਵਿਚ ਲਿਆਉਂਦੇ ਹਾਂ। ਦੇਖੋ ਇਕ ਗੱਡੀ ਦਾ ਪਹੀਆ ਹੁੰਦਾ ਹੈ, ਏਸ ਵਿਚ ਆਰੇ ਸਰੀਏ (Spoke) ਹੁੰਦੇ ਹਨ ਜੋ ਧੁਰੇ ਵਾਲੇ ਛੇਕ ਵਿਚ ਜਾ ਕੇ ਖ਼ਤਮ ਹੁੰਦੇ ਹਨ। ਆਰੇ ਤਾਂ ਕੁਛ ਹਨ ਤੇ ਕੇਂਦ੍ਰੀ ਛੇਕ ਕੁਛ ਨਹੀਂ। ਇਹ 'ਕੁਝ' ਤੇ 'ਕੁਝ ਨਹੀਂ' ਦਾ ਮੇਲ ਹੈ ਜਿਸ ਵਿਚੋਂ ਪਹੀਏ ਦਾ ਭਾਵ ਪ੍ਰਗਟ ਹੁੰਦਾ ਹੈ। ਹਰ ਇਕ ਚੀਜ਼ ਦੇ ਕੇਂਦਰ ਵਿਚ ਕੁਝ ਨਹੀਂ ਦਾ ਭਾਵ ਵਰਤਦਾ ਹੈ। ਏਸੇ ਤਰ੍ਹਾਂ ਮੰਦਰ ਦੀਆਂ ਦੀਵਾਰਾਂ ਹਨ, ਦੀਵਾਰਾਂ ਦੇ ਅੰਦਰ ਕੁਝ ਨਹੀਂ, ਪਰ ਉਹ 'ਕੁਝ' ਨਹੀਂ ਸੱਖਣਾ ਨਹੀਂ, ਉਸੇ ਵਿਚ ਤਾਂ ਮੰਦਰ ਦੀ ਪਵਿੱਤਰਤਾ ਦੀ ਆਭਾ ਹੈ।

* * *

ਇਕ ਸਿਖ ਰਾਵੀਆ, (ਜੋ ਖੁਸ਼ਕ ਵੇਦਾਂਤ ਦੇ ਚਿਟਾਂਨਾਂ ਵਿਚ ਸਰ-ਗਰਦਾਨ ਸੀ) ਨੂੰ ਬੀ ਹੁਕਮ ਹੋਇਆ ਸੀ ਕਿ ਤੂੰ ਨਾਮ ਤੋਂ ਅਗਾਂਹ ਨਹੀਂ ਜਾਣਾ। ਉਹ ਗੱਲ ਸਮਝ ਗਈ ਤੇ ਉਸ ਨੇ ਆਪਣਾ ਸਿਰ ਏਸ 'ਨਾਮ' ਦੀ ਦੀਵਾਰ ਦੇ ਸਰਦ ਸੰਗਮਰਮਰ ਨਾਲ ਜੋੜ ਦਿਤਾ ਤੇ ਜੇ ਮਰਕੇ 'ਕੁਝ ਨਹੀਂ' ਵਿਚ ਪ੍ਰਵੇਸ਼ ਹੈ ਤਾਂ ਰਾਵੀਆ ਨੂੰ ਹੁਣ ਇਕ ਕਦਮ ਹੋਰ ਚੁੱਕਣ ਦਾ ਹੁਕਮ ਹੋਇਆ, ਤੇ ਉਹ ਜੋ ਸਾਨੂੰ ਹਰਿਮੰਦਰ ਦੀ ਪ੍ਰਕਰਮਾ ਵਿਚ ਦਿੱਸ ਰਹੀ ਸੀ, ਉਹ ਜਿਸ ਦਾ ਮੱਥਾ ਸੰਗਮਰਮਰ ਨਾਲ ਲੱਗਾ ਨਾਮ ਦੇ ਰਸ ਵਿਚ ਜਜ਼ਬ ਹੋ ਰਿਹਾ ਸੀ, ਉਹ ਦੇਖੋ, ਉਹ ਪਵਿਤ੍ਰਤਾ ਨਾਲ ਸੂਖਮ ਹੋ ਹੋ ਪੱਥਰ ਦੇ ਵਿਚੋਂ ਤਰਲ ਹੋ ਕੇ ਬਾਹਰਲਿਆਂ ਦੀ ਨਜ਼ਰ ਤੋਂ ਪਰੋਖੇ ਹੋ ਗਈ। ਉਹ ਨਿੱਕੀ ਜਿਹੀ ਧੂਪ ਦੀ ਵੱਟੀ ਅੰਦਰ ਤਿਲਕ ਗਈ ਜੋ ਆਪਣੀ 'ਕੁਝ' ਨੂੰ ਵਾਰ ਕੇ 'ਕੁਝ ਨਹੀਂ' ਦੀ ਅੰਤਰੀਵ ਸੁਗੰਧਿ ਵਿਚ ਲੋਪ ਹੋ ਗਈ।

* * *

ਇਹ ਤੇ ਜੋ ਕੁਝ ਹੋਇਆ ਸੋ ਹੋਇਆ। ਇਨ੍ਹਾਂ 'ਨਾਮ ਪ੍ਰੇਮੀਆਂ' ਨੂੰ, ਇਨ੍ਹਾਂ ਨਾਜ਼ਕ ਬਦਨਾਂ ਨੂੰ ਇਹ ਕਜ਼ੀਏ ਤੇ ਇਹ ਕਸ਼ਟ ਕਿਉਂ? ਇਹ ਤਸੀਹੇ ਤੇ ਇਹ ਅਕਹਿ ਦੁੱਖ ਕਿਉਂ? ਇਹ ਕਟਕ ਦੀਆਂ ਦਰਦਾਂ ਤੇ ਇਹ ਲੁੱਛਣੀਆਂ ਕਿਉਂ? ਹਾਏ ! ਇਹ ਰਸਤਾ ਖੰਡ ਦੀ ਧਾਰਦਾ ਕਿਉਂ? ਇਹ ਸਿਰ ਨੂੰ ਤਲੀ ਉਪਰ ਧਰਕੇ ਚਲਣ ਦੀ ਨਟ-ਬਾਜ਼ੀ ਕਿਉਂ? ਇਸ ਗੱਲ ਦਾ ਉੱਤਰ ਜੋ ਫਾਰਸੀ ਕਵਿਤਾ ਨੇ ਦਿੱਤਾ, ਉਹ ਕਾਫੀ ਨਹੀਂ। ਜੋ ਕੁਝ ਉਸ ਵਿਚ ਕਿਹਾ ਹੈ, ਉਹ ਅਨੁਵਾਦਿਕ ਖੁਲ੍ਹ ਵਿਚ ਇਸ ਪ੍ਰਕਾਰ ਹੈ :-

(1) ਜੇ ਲੋਚੇਂ ਜ਼ੁਲਫਾਂ ਦਾ ਮੇਲਾ, ਤਾਂ ਜਿਗਰ ਦੇ ਟੁਕੜੇ ਕਰ ਨੀਂ!
ਕੰਘੀ ਵਾਕੁਰ ਛਿਣ ਜਾ ਸਾਰੀ, ਸਿਰ ਆਰੀ ਹੇਠਾਂ ਧਰ ਨੀਂ!

(2) ਮੋਤੀ ਵਾਕੁਰ ਜੇਕਰ ਤੂੰ ਵੀ, ਦਿਲ ਵਿਚ ਛੇਕ ਪੁਵਾਵੇਂ ਨੀ।
ਸਦਾ ਸੁਹੇਲੀ ਸੰਗਣ ਬਣਕੇ, ਕੰਘਨਾਂ ਵਿਚ ਸੁਹਾਵੇਂ ਨੀ।

ਇਹ ਕੋਈ ਜੁਵਾਬ ਨਹੀਂ, ਇਹ ਤਾਂ ਕੇਵਲ ਸ਼ਾਇਰੀ ਦੇ ਧੁਖਦੇ ਦਿਲ ਦਾ ਠੰਢਾ ਹਾਉਕਾ ਹੈ, ਜਿਸ ਨਾਲ ਥੋੜੇ ਚਿਰ ਲਈ ਠੰਢ ਵਰਤਦੀ ਹੈ। ਇਹ ਇਕ ਅਫੀਮ ਦੀ ਨੀਂਦਰ ਵਾਲੀ ਗੋਲੀ ਹੈ ਜੋ ਦਰਦ ਨੂੰ ਕੁਝ ਚਿਰ ਲਈ ਭੁਲਾ ਦੇਵੇ, ਪਰ ਪੀੜ ਦਾ ਇਲਾਜ ਨਹੀਂ ਇਹ ਇਕ ਕਵਿ ਵਯੰਗ ਦਾ ਕ੍ਰਿਸ਼ਮਾ ਹੈ, ਹਿਕਮਤ ਦਾ ਟੋਟਕਾ ਨਹੀਂ। ਤੇ ਜੇ ਇਰ ਸ਼ਾਇਰੀ ਦੇ ਨੁਕਤੇ ਤੋਂ ਨਾ ਲਵੋ, ਵਸਤੂ ਦੇ ਖ਼ਿਆਲ ਤੋਂ ਹੀ ਤੱਕੋ ਤਾਂ ਵਿੱਧੇ ਜਾਣ ਵਾਲੇ ਮੋਤੀ ਨੂੰ ਪਤਾ ਲਗ ਰਿਹਾ ਹੈ ਕਿ ਮਹਿਬੂਬ ਦੇ ਕੰਨੀਂ ਜਾ ਲਟਕਣਾ ਹੈ ਤਾਂ ਉਸ ਦੀ ਦਰਦ ਉਸ ਪਰਸੂਤਾ ਮਾਂ ਦੀ ਦਰਦ ਤੋਂ ਵੱਧ ਨਹੀਂ ਜੋ ਸੁੱਖਣਾ ਸੁਖ ਸੁਖ ਕੇ ਦਰਦ ਸਹੇੜਦੀ ਹੈ। ਇਹ ਸੁੱਖੇ ਲੱਧੀ ਦਰਦ ਮਾਂ ਨੂੰ ਕੋਈ ਦਰਦ ਨਹੀਂ (ਕਵੀ ਨੂੰ ਭਾਵੇਂ ਹੋਵੇ)।

* * *

ਦਰਦ ਸ਼ਾਇਦ ਉਹ ਹੈ ਜੋ ਮਰਦਊਪੁਣੇ ਵਿਚ ਵਾਪਰਦੀ ਹੈ, ਦਰ ਉਹ ਹੈ ਜੋ ਮਨਸੂਰ ਦੇ ਕਲੇਜੇ ਵਿਚੋਂ ਛੇਕ ਕਰਕੇ ਏਸ ਤਰ੍ਹਾਂ ਬਾਹਰ ਨਿਕਲੀ ਸੀ:-

**'ਆਜ਼ਾਦ ਹੋ ਚਲਾ ਥਾ ਬੰਦਾ ਬਨਾ ਕੇ ਮਾਰਾ।**
**ਇਕ ਮਰਦੇ ਹੱਕ ਕੋ ਨਾਹਕ ਸੂਲੀ ਚੜ੍ਹਾ ਕੇ ਮਾਰਾ।'**

ਦਰਦ ਉਹ ਹੈ ਜਿਸ ਦੀ ਚਿਣੰਗ ਈਸਾ ਨੇ ਆਪਣੇ ਜਿਗਰ ਵਿਚ ਮਹਿਸੂਸ ਕੀਤਾ ਸੀ ਤੇ ਆਖਿਆ ਸੀ:-

**'ਤੇਰਾ ਕੀਤਾ ਸਦ ਹੀ ਮਿੱਠਾ, ਮਿੱਠਾ ਸਦਾ ਲਗਾਵੇ।'**
**ਪਰ ਇਹ ਜ਼ਹਿਰ ਪਿਆਲਾ ਕੌੜਾ, ਹਾਇ ਕਿਵੇਂ ਟਲ ਜਾਵੇ।**

ਈਸਾ ਨੂੰ ਜੋ ਊਜ ਲਾਈ ਗਈ ਸੀ ਉਹ ਸਭ ਨੂੰ ਪਤਾ ਹੈ, ਪਰ ਮਨਸੂਰ ਦਾ ਅਸਲ ਗੁਨਾਹ ਜਿਸ ਉਤੇ ਅੱਲਾ ਨਾਰਾਜ਼ ਹੋਇਆ ਸੀ, ਉਹ ਅਜ ਤਕ ਆਮ ਮਲੂਮ ਨਹੀਂ। ਇਸ ਮਨਸੂਰਿ ਹਿਲਾਜ ਨੇ ਗ਼ਲਤੀ ਨਾਲ (ਜਾਂ ਦਰੁਸਤੀ ਨਾਲ) ਸ਼ੈਤਾਨ ਦੀ ਤਾਰੀਫ ਕਰ ਦਿਤੀ ਸੀ-ਕਹਿਣ ਲਗ ਪਿਆ ਸੀ ਕਿ ਸ਼ੈਤਾਨ ਨੂੰ ਜੋ ਆਖਿਆ ਗਿਆ ਸੀ ਕਿ ਤੂੰ ਆਦਮ ਅੱਗੇ ਸਿਜਦਾ (ਨਮਸਕਾਰ) ਕਰ ਤੇ ਉਸ ਨੇ ਜੋ ਇਨਕਾਰ ਕੀਤਾ, ਉਸ ਵਿਚ ਖ਼ੁਦਾ ਦੀ ਹੁਕਮ ਅਦੂਲੀ ਨਹਂ ਹੋਈ ਕਿਉਂਕਿ ਇਹ ਹੁਕਮ ਨਹੀਂ ਸੀ, ਇਹ ਤਾਂ ਉਸ ਦੀ ਖ਼ੁਦਾ ਪ੍ਰਸਤੀ ਦੀ ਪ੍ਰੀਖਜਾ ਸੀ। ਸ਼ੈਤਾਨ ਨੇ ਕਿਹਾ ਕਿ ਮੈਂ ਸਿਵਾਏ ਖ਼ੁਦਾ ਦੇ ਕਿਸੇ ਗ਼ੈਰ ਅੱਗੇ ਨਹੀਂ ਝੁਕਾਂਗਾ। ਸ਼ੈਤਾਨ ਤਾਂ ਏਸ ਰੱਬ ਪ੍ਰਸਤੀ ਵਿਚ ਪਾਸ ਹੋ ਗਿਆ, ਪਰ ਮਨਸੂਰ ਨੂੰ ਲੈਣੇ ਦੇ ਦੇਣੇ ਪੈ ਗਏ। ਉਸ ਨੇ ਉਹ ਗੱਲ ਜੋ ਖ਼ੁਦਾ ਨੇ ਫਰਿਸ਼ਤਿਆਂ ਤੋਂ ਲੁਕਾ ਕੇ ਰੱਖੀ ਹੋਈ ਸੀ, ਬੇਖਿਆਲੀ ਵਿਚ ਪ੍ਰਗਟ ਕਰ ਦਿੱਤੀ। ਮਨਸੂਰ ਅੱਲਾ ਦੇ ਘਰ ਦੇ ਸਾਰੇ ਭੇਤ ਅਨਲਹੱਕ ਦੀ ਪੌੜੀ ਤੋਂ ਚੜ੍ਹ ਕੇ ਦੇਖ ਆਉਂਦਾ ਸੀ, ਫੇਰ ਆਪਣੀ ਛਾਤੀ ਵਿਚ ਲੁਕਾ ਕੇ ਨਹੀਂ ਸੀ ਰੱਖਦਾ, ਬਕ ਪੈਂਦਾ ਸੀ। ਪਰ ਐਤਕੀਂ ਤਾਂ ਉਸ ਨੇ ਫਰਿਸ਼ਤਿਆਂ ਦੇ ਇਮਤਿਹਾਨ ਦੇ ਪਰਚੇ ਨੂੰ ਹੀ ਨਸ਼ਰ ਕਰ ਦਿੱਤਾ। ਮਨਸੂਰ ਜਦ ਸੂਲੀ ਤੇ ਚੜ੍ਹਨ ਲੱਗਾ ਤਾਂ ਕਹਿੰਦੇ ਹਨ ਖੁਸ਼ ਸੀ। ਇਹ ਵੀ ਕਹਿੰਦੇ ਹਨ 'ਮਜ਼ਾਖਾਂ' ਕਰਦਾ ਸੀ। ਪਰ ਇਹ ਗੱਲ ਸੱਚ ਹੈ ਕਿ ਮਰਨ ਤੋਂ ਪਹਿਲੇ ਜਦ ਉਸ ਨੇ ਆਪਣਾ ਫਾਤੀਆ ਆਪ ਪੜਿਆ, ਕਿਉਂਕਿ ਕਾਫ਼ਰ ਦਾ ਫਾਤੀਆ ਪੜਨ ਲਈ ਹੋਰ ਕੋਈ ਮੁੱਲਾਂ ਤਿਆਰ ਨਹੀਂ ਸੀ, ਤਾਂ ਫਾਤੀਆ ਪੜ੍ਹਦੇ ਵਕਤ ਉਸ ਦੇ ਦਿਲ ਵਿਚੋਂ ਇਕ ਦਰਦ ਦੀ ਕੰਬਣੀ ਲੰਘੀ, ਇਹ ਕਾਂਬਾ ਅਰਦਾਸ ਵਿਚ ਪਲਟ ਗਿਆ। ਜਿਉਂ ਜਿਉਂ ਉਹ ਬੇਨਤੀ ਵਿਚ ਨਰਮ ਹੁੰਦਾ ਗਿਆ, ਦਰਦ ਦੀ ਦੀ ਚੀਸ ਵਧਣ ਲੱਗੀ, ਉਹ ਇਤਨੀ ਤੇਜ਼ ਹੋ ਗਈ ਕਿ ਆਪਣੀ ਤੇਜ਼ੀ ਵਿਚ ਰੂਪਵਾਨ ਹੋ ਗਈ। ਭਾਵੇਂ ਉਸ ਨੂੰ ਮਾਰਨ ਵਾਲੇ ਤਾਂ ਗ਼ਾਜ਼ੀ ਦੀ

ਪਦਵੀ ਚੜ੍ਹ ਗਏ ਤੇ ਮਰਨ ਵਾਲਾ ਸ਼ਹੀਦਾਂ ਵਿਚ ਸ਼ਾਮਲ ਹੋ ਗਿਆ, ਪਰ ਉਹ ਦਰਦ ਇਸ ਜਹਾਨ ਵਿਚ ਵਜਕਤੀਵਾਨ ਹੋ ਕੇ ਕੂਕਦੀ ਫਿਰਦੀ ਹੈ ਤੇ ਪੜ੍ਹਨ ਸੁਣਨ ਵਾਲਿਆਂ ਨੂੰ ਨਸ਼ਤਰ ਨੋਕ ਵਾਕਣ ਚੁਭ ਜਾਂਦੀ ਹੈ। ਉਸ ਬਿਨਯ ਵਿਚ ਲੀਨ ਹੋਏ ਮਨਸੂਰ ਦੀਆਂ ਛੇਕੜਲੀਆਂ ਸਤਰਾਂ ਇਹ ਸਨ ਜੋ ਉਲਥੇ ਦੀ ਖੁੰਢੀ ਖੁੱਲ੍ਹ ਵਿਚ ਕਾਫੀ ਨੋਕੀਲੀਆਂ ਹਨ–

**ਘੁੰਡੀ ਤੇਰੇ ਦਰਦ ਦੀ ਜਦ ਖੋਲ੍ਹੀ ਤੂੰ ਆਪ।**
**ਦਿਲ ਨਜ਼ਰਾਨੇ ਚੜ੍ਹ ਗਿਆ ਮਿਟ ਗਏ ਸਭ ਸੰਤਾਪ।**
**ਸ਼ੁਕਰ ਤੇਰੀ ਦਰਗਾਹ ਦਾ ਖੋਲ੍ਹ ਦਿਖਾਇਆ ਨੂਰ।**
**ਦੁਨੀਆਂ ਕੋਲੋਂ ਵੱਖਰਾ ਚੁਣਿਆਂ ਨਜ਼ਰ ਹਜ਼ੂਰ।**
**ਐਪਰ ਜੇਕਰ ਦੂਜਿਆਂ ਦੇਂਦੋ ਦਮਕ ਦਿਖਾਲ।**
**ਇਹ ਨਾ ਪੈਂਦੇ ਮਾਮਲੇ ਹੁੰਦਾ ਨਾ ਬੇਹਾਲ॥**
**ਕੀਰਤਿ ਤੇਰੀ ਨਿਤ ਵਧੇ, ਸੂਲੀ ਚੜ੍ਹਾਂ ਜ਼ਰੂਰ।**
**ਬਖਸ਼ੀਂ ਏਨ੍ਹਾਂ ਮੂਰਖਾਂ ਮੇਟੀਂ ਅੰਧ ਗ਼ਰੂਰ।**

ਸਾਰੇ ਸ਼ਾਇਰਾਂ ਨੂੰ ਤੇ ਸਚਵਾਨਾ ਨੂੰ ਆਪਣੇ ਵਕਤ ਸਿਰ ਇਹ ਦਰਦ ਦਾ ਸੁਆਲ ਕਿਸੇ ਨਾ ਕਿਸੇ ਸ਼ਕਲ ਵਿਚ ਵਾਪਰਦਾ ਰਿਹਾ ਹੈ।

ਜਰਮਨੀ ਦੇ ਇਕ ਕਵੀ ਨੇ ਖੁਸ਼ੀ ਤੇ ਗ਼ਮੀ ਦੀ ਵਰਤ ਰਹੀ ਖੇਡ ਨੂੰ ਇੰਵ ਦਰਸਾਇਆ ਹੈ:–

**ਇਕੋ ਜੋੜੇ ਹਨ ਦੋ ਖਾਨੇ, ਦਿਲ ਵਿਚ ਘੜਕੇ ਗਏ ਬਣਾਇ।**
**ਇਕ ਵਿਚ ਖੁਸ਼ੀ, ਗ਼ਮੀ ਵਿਚ ਦੂਏ, ਵਸਦੇ ਧੁਰ ਤੋਂ**
**ਇੱਕੁਰ ਆਇ। ਇਕ ਸਵੇਂ ਜਦ ਦੂਈ ਜਾਗੇ, ਵਾਰੀ ਪਰ**
**ਨਿਤ ਵਟਦੀ ਜਾਇ। ਹੇ ਖੁਸ਼ੀਏ! ਨਾ ਉੱਚੀ ਬੋਲੀਂ**
**ਗ਼ਮੀਂ ਸੁਤੀ ਆ ਨੇੜੇ ਥਾਇ। ਮਤ ਸੁਣ ਵਾਜ ਜਾਗ ਪਏ**
**ਅੜੀਏ, ਵਾਰੀ ਛੇਤੀ ਪਲਟਾ ਖਾਇ।**

ਗ਼ਮੀਂ ਤੇ ਦਰਦ ਦੇ ਭਾਵ ਨੂੰ ਅੰਕਿਤ ਕਰਨ ਲਈ ਸਾਹਿੱਤਜ ਦੇ ਸਰਬ ਅੰਗਾਂ ਨੂੰ ਵਰਤਿਆ ਜਾਂਦਾ ਹੈ। ਇਸ ਮਤਲਬ ਲਈ ਚੰਗੇ ਤੋਂ ਚੰਗਾ ਦ੍ਰਿਸ਼ਟਾਂਤ ਤੇ ਚੰਗੇ ਤੋਂ ਚੰਗਾ ਉਦਾਹਰਣ ਚੁਣਿਆ ਜਾਂਦਾ ਹੈ ਜੋ ਉਪਮਾਂ ਦੇ ਅਲੰਕਾਰਾਂ ਨਾਲ ਤੇ ਕਵਿਤ੍ਰੰਗ ਦੇ ਸੂਖਮ ਕਟਾਖਸ਼ਾਂ ਨਾਲ ਉਕਰਿਆ ਜਾਂਦਾ ਹੈ।

ਸਾਹਿਤਜ ਵਿਚੋਂ ਏਸ ਕਰਕੇ ਬਹੁਤ ਸਾਰਾ ਸਾਮਾਨ ਇਤਨੀ ਸਮ੍ਰਥਾ ਵਾਲਾ ਮਿਲ ਜਾਂਦਾ ਹੇ ਜੋ ਦੁੱਖ ਨੂੰ ਕਿਸੇ ਭੁਲੇਵੇਂ ਦੇ ਚੱਕਰ ਵਿਚ ਲਿਆਕੇ ਘੜੀ ਦੀ ਘੜੀ ਖਹਿੜਾ ਛੁਡਾ ਦੇਵੇ ਤੇ ਇਸ ਤ੍ਰੀਕੇ ਨਾਲ ਕੁਝ ਚਿਰ ਲਈ ਸੁਖ ਵਿਚ ਪ੍ਰਵੇਸ਼ ਹੋ ਜਾਵੇ, ਪ੍ਰੰਤੂ ਐਸਾ ਸਾਮਾਨ ਥੋੜਾ ਹੈ ਜੋ ਰੂਹ ਵਿਚ ਸੱਤਜਾ ਭਰੇ ਤੇ ਜਿਸ ਨਾਲ ਇਨਸਾਨ ਦੇ ਅੰਦਰੋਂ ਹੀ ਕੋਈ ਦੋਖ ਵਿਨਾਸ਼ ਸੂਰਜ-ਸੋਮਾ ਏਸ ਤਰ੍ਹਾਂ ਦਾ ਫੁੱਟ ਪਵੇ ਜਿਸ ਦਾ:-

**ਰੰਗ ਫੀਰੋਜ਼ੀ ਝਲਕ ਬਲੌਰੀ, ਡਲ੍ਹਕ ਮੋਤੀਆਂ ਵਾਲੀ।**
**ਰੂਹ ਵਿਚ ਆ ਆ ਜਜ਼ਬ ਹੋਇ, ਜੀ ਵੇਖ ਵੇਖ ਨਹੀਂ ਰੱਜਦਾ।**
(ਮਟਕ ਹੁਲਾਰੇ)

ਪਰ ਇੰਵ ਹੁੰਦਾ ਨਹੀਂ। ਮਜ਼੍ਹਬ ਦੇ ਤਾਰਾ ਮੰਡਲ ਵਿਚ ਜੋ ਕਾਵਿਤ੍ਰੰਗ ਦੇ ਖਿਆਲ ਉੱਭਰਦੇ ਹਨ ਉਹ ਮੰਦਰਾਂ ਦੇ ਗੁਗਲ ਤੇ ਕਾਫ਼ੂਰ ਦੇ ਪਤਲੇ ਧੂੰਏਂ ਦੇ ਓਹਲੇ ਹੋਣ ਕਰਕੇ ਸਪਸ਼ਟ ਅਰਥਾਂ ਵਿੱਚ ਪ੍ਰਤੀਤ ਨਹੀਂ ਹੁੰਦੇ। ਜੋ ਰਾਵੀਆ ਨੂੰ ਕਿਹਾ ਗਿਆ ਕਿ ਤੂੰ ਮੇਰੇ 'ਨਾਉਂ' ਨਾਲ ਸੰਤੋਖ ਕਰ ਤਾਂ ਇਹ ਇਕ ਕਵਿਤਾ ਦਾ ਪਦ ਸੀ, ਜਿਸ ਦਾ ਹੁਨਰ ਮਜ਼੍ਹਬ ਦੇ ਮਖ਼ਫੀ ਭਾਵ ਦੇ ਸੂਫ ਹੇਠ ਵਲ੍ਹੇਟਿਆ ਰਿਹਾ ਤੇ ਜਿਸ ਨੂੰ ਸ਼ਰਈਆਂ ਨੇ, ਉਲਮਾਵਾਂ ਨੇ ਤੇ ਪੜ੍ਹੇ ਲਿਖੇ ਨੁਕਤਾਚੀਨਾਂ ਨੇ ਹਾਸੋਹੀਣੀ ਵਿਚ ਗੁਆ ਦਿੱਤਾ। ਨੁਕਤਾਚੀਨੀ ਵਿਚ ਇਹ ਤਜ਼ਕਰਾ ਪੈਦਾ ਹੋਇਆ ਕਿ ਰੱਬ ਦੇ 'ਨਾਉਂ' ਨਾਲ ਕਿਸ ਤਰ੍ਹਾਂ ਕੋਈ ਸੰਤੋਖ ਕਰ ਸਕਦਾ ਹੈ ਤੇ ਇਹ 'ਅੱਲਾ ਅੱਲਾ' ਰਟਨ ਦੀ ਘੁਮਾਈ ਨਾਲ ਕੀ ਬਣ ਜਾਏਗਾ। ਨੁਕਤਾਚੀਨ ਸੱਚੇ ਸਨ, ਸਾਰੀ ਦੁਨੀਆਂ ਸੱਚੀ ਹੈ, ਕਿਉਂਕਿ ਅਸਲੀਅਤ ਅਨੁਮਾਨ ਨਾਲ ਨਹੀਂ ਲੱਭਦੀ। ਜੇ ਅਨੁਮਾਨ ਨਾਲ ਲਭ ਪੈਂਦੀ ਤਾਂ ਸਾਰੇ ਨਜਾਯਵੇਤਾ ਆਪਣੇ ਮਰਕਜ਼ ਤੇ ਅੱਪੜ ਜਾਂਦੇ। ਅਸਲੀਅਤ ਪ੍ਰਤੱਖ ਨਾਲ ਵੀ ਨਹੀਂ ਲੱਭਦੀ। ਜੇ ਇਸ ਤਰ੍ਹਾਂ ਲੱਭ ਪੈਂਦੀ ਤਾਂ ਸਾਇੰਸਦਾਨ ਸਭ ਕੁਝ ਲੱਭ ਲੈਂਦਾ। ਅਸਲੀਅਤ ਤਾਂ ਪ੍ਰਤੱਖ ਦੀ ਘੁਮਾਟੀ ਦਾ ਕੋਈ ਅਪ੍ਰਤੱਖ ਕ੍ਰਿਸ਼ਮਾ ਹੈ, ਜਿਸ ਦੀ ਹੋਂਦ ਨੂੰ ਪਕੜਨ ਲਈ ਇਨਸਾਨ ਦੇ ਅੰਦਰ ਦਾ ਸਿਦਕ ਕਰਾਮਾਤ ਦੀ ਰੰਗਣ ਵਾਲਾ ਚਾਹੀਦਾ ਹੈ ਤੇ ਹੁਣ ਜੋ ਆਖਿਆ ਗਿਆ ਹੈ-ਪਰ ਪਹਿਲੇ ਕੌਣ ਮੰਨਦਾ ਸੀ, ਤੇ ਪਹਿਲੇ ਪਤਾ ਵੀ ਕਿਸ ਨੂੰ ਸੀ-ਕਿ ਜੇ ਕਿਸੇ ਨੇ ਇਕ ਮਿਕਨਾਤੀਸ ਦੇ ਲੋਹੇ ਨੂੰ ਇਕ

ਨਰਮ ਕਾਲਬ ਦੇ ਗਿਰਦ ਇਕ ਖ਼ਾਸ ਦਸ਼ਾ ਅਨੁਸਾਰ ਰੱਖ ਕੇ ਘੁਮਾਟ ਦੇ ਦਿਤੀ, ਤਾਂ ਕੀਹ ਹੋ ਜਾਏਗਾ। ਉਸ ਵਿਚੋਂ ਬਿਜਲੀ ਪੈਦਾ ਹੋ ਗਈ, ਲੈਂਪ ਬਲ ਪਏ, ਪੱਖੇ ਚਲ ਪਏ; ਦੁਨੀਆਂ ਵਿਚ ਉਜਾਲਾ ਹੋ ਗਿਆ ਤੇ ਠੰਢ ਪੈ ਗਈ। ਇਕ ਨਵਾਂ ਅਸੂਲ ਨਿਕਲ ਆਇਆ ਕਿ ਰਟਣ ਵਾਲੀ ਸ਼ਕਤੀ (Mechanical Power) ਬਦਲੀ ਜਾ ਸਕਦੀ ਹੈ, ਦਾਮਨਿਕ ਸ਼ਕਤੀ (Electrical Power) ਵਿਚ। ਰਾਵੀਆ ਦੀ ਜ਼ਿੰਦਗੀ ਤੋਂ ਪਤਾ ਲਗਦਾ ਹੈ; ਜਿਨ੍ਹਾਂ ਰਟਨਾਂ ਵਿਚ ਉਹ ਪੈ ਗਈ ਸੀ ਤੇ ਜਿਨ੍ਹਾਂ ਦੀ ਸਾਨੂੰ ਸੋਝੀ ਨਹੀਂ, ਉਹ ਉਸ ਦੇ ਇਖ਼ਲਾਕੀ ਅਰ ਰੂਹਾਨੀ ਪਹਿਲੂਆਂ ਨੂੰ ਕਿਤਨੇ ਸੱਤਿਆਵਾਨ ਕਰ ਗਏ ਹਨ।

* * *

ਭਾਵੇਂ ਸਾਨੂੰ ਦਰਦ ਦਾ ਇਲਾਜ ਵੀ ਲੱਭ ਪਵੇ ਪਰ ਇਹ ਧੁਖਧੁਖੀ ਜ਼ਰੂਰੀ ਲੱਗੀ ਰਹਿੰਦੀ ਹੈ ਕਿ ਇਹ ਦਰਦ ਕੀ ਹੈ ਤੇ ਕਿਉਂ ਹੈ। ਦਰਦ ਦਾ ਇਲਾਜ ਲੱਭ ਪਵੇ, ਇਹ ਗਲ ਵੀ ਸ਼ੱਕ ਵਾਲੀ ਹੈ, ਪਰ ਕਿਸੇ ਨਿਸਬਤ ਦੇ ਨੁਕਤਾ-ਨਿਗਾਹ ਤੋਂ ਏਸ ਉਪਲਬਧੀ ਦਾ ਇਨਸਾਨ ਹੀਆ ਕਰ ਸਕਦਾ ਹੈ। ਬੁਲਬੁਲ ਤੇ ਰਾਹੀ1(1. ਦੇਖੋ ਪੁਸਤਕ 'ਲਹਿਰਾਂ ਦੇ ਹਾਰ'।) ਨਾਮੀ ਕਵਿਤਾ ਵਿਚ ਇਹ ਦਰਦ ਦੀ ਘੁੰਡੀ ਜੇ ਪੂਰੀ ਖੁੱਲ੍ਹੀ ਨਹੀਂ ਤਾਂ ਇਸ ਦੀ ਪੀਡੀ ਗੰਢ ਕਾਫੀ ਢਿੱਲੀ ਹੋ ਗਈ ਜਾਪਦੀ ਹੈ-

**ਪਰਗਟ ਜੁ ਖੇਡ ਦੇਖੇਂ, ਸਾਰੀ ਦੁਪੱਖ ਵਾਲੀ,**
**ਮੂਰਤ ਦੇ ਦੋਇ ਪਾਸੇ, ਦੋਵੇਂ ਸਦਾ ਤਕਾਈਂ।**

ਕਵਿਤਾ ਦੇ ਏਸ ਸਿਰੇ ਆਕੇ ਮਾਲੂਮ ਹੁੰਦਾ ਹੈ ਕਿ ਇਕ ਅਮਲੀ ਬਾਣੇ ਵਿਚ ਸੁਆਲ ਦਾ ਹੱਲ ਹੱਥ ਆਉਣ ਲਗਾ ਹੈ ਪਰ ਪਕੜਦਿਆਂ ਪਕੜਦਿਆਂ ਇਹ ਹਥ ਵਿਚੋਂ ਤਿਲਕ ਜਾਂਦਾ ਹੈ, ਜੋ ਕਿਸੇ ਪਖੀ-ਉਡਾਰੀ ਨਾਲ ਉਚੇ ਦਾਰਸ਼ਨਿਕ ਬੱਦਲ ਦੇ ਪਿੱਛੇ ਲੁਕ ਜਾਂਦਾ ਹੈ-

**ਕਾਰਣ ਵਿਖੇ ਲਗਾਵੀਂ ਲੌ ਇਕਰਸੀ ਸਦਾਈ।**
**ਕਾਰਜ ਦੇ ਪਲਟ ਦੇਖੀਂ, ਦੇਖੀਂ ਨ ਕਾਂਪ ਖਾਈਂ।**
(ਲਹਿਰਾਂ ਦੇ ਹਾਰ)

ਪਰ ਇਹੋ ਹੀ ਸਾਡੀ ਕਮਜ਼ੋਰੀ ਹੈ ਕਿ ਅਸੀਂ ਕਈ ਅੱਛੇ ਖਿਆਲਾਂ ਦੀ ਬਣਤਰ ਦਾ ਪਿੱਛਾ ਉਨ੍ਹਾਂ ਦੀ ਦਾਰਸ਼ਲਕ ਹਦ ਤਕ ਨਹੀਂ ਕਰ ਸਕਦੇ। ਅਮਲੀ ਜ਼ਿੰਦਗੀ ਤੋਂ ਤੱਕੋ ਤਾਂ ਮੂਰਤ ਦੇ ਦੋਇ ਪੱਖ ਠੀਕ ਨਜ਼ਰੀਂ ਆ ਰਹੇ ਹਨ ਅਰ ਏਹ ਦੋ ਪੱਖ ਸੁਖ ਤੇ ਦੁਖ ਦੇ ਸੰਕੇਤ ਹਨ। ਪਰ ਹੁਨਰ ਦੇ ਨੁਕਤੇ ਤੋਂ ਮੂਰਤ ਦੇ ਪਹਿਲੇ ਪੱਖ ਵਿਚ ਹੀ ਦੋਇ ਤੱਤ ਦਿੱਸਦੇ ਹਨ। ਹਰ ਇਕ ਮੂਰਤ ਧੁੱਪ ਤੇ ਛਾਂ ਦੇ ਅੰਦਾਜ਼ ਦੇ ਸੰਮੇਲਨ ਦਾ ਚਿਤ੍ਰ ਹੈ। ਇਹ ਇਕ ਵਲਵਲਿਆਂ ਦੀ ਭੂਮੀ ਉਤੇ ਚਾਨਣੇ ਤੇ ਹਨੇਰੇ ਦੀ ਪਰਸਪਰ ਖੇਡ ਹੈ। ਇਹ ਉਹ ਕਰਾਮਾਤ ਹੈ ਜਿਥੇ ਦੋ ਮੁਤਜ਼ਾਦ ਚੀਜ਼ਾਂ, ਜੋ ਇਕ ਦੂਜੇ ਨੂੰ ਨਾਸ਼ ਕਰਨ ਵਾਲੀਆਂ ਸਨ, ਰਲਕੇ ਬੈਠ ਜਾਂਦੀਆਂ ਹਨ। ਘੜੀ ਦੀ ਘੜੀ ਸਲਾਹ ਕਰ ਲੈਂਦੀਆਂ ਹਨ। ਹਨੇਰਾ ਚਾਨਣੇ ਦਾ ਆਸਰਾ ਲੈ ਲੈਂਦਾ ਹੈ, ਚਾਨਣ ਹਨੇਰੇ ਦਾ ਆਧਾਰ ਹੋ ਜਾਂਦਾ ਹੈ ਤੇ ਬਾਜ਼ੀ ਸ਼ੁਰੂ ਹੋ ਜਾਂਦੀ ਹੈ।

ਇਸੇ ਤਰ੍ਹਾਂ ਕਿਸੇ ਦਾਰਸ਼ਨਿਕ ਸ਼ਕਲ ਵਿਚ ਇਹ ਜੀਵਨ ਹੈ, ਜਿਸ ਵਿਚ ਕੋਮਲ ਉਨਰਾਂ ਦੀ ਜ਼ਮੀਨ ਉਤੇ ਸੁਖ ਦੁਖ ਖੇਡਦੇ ਹਨ। ਕਿਸੇ ਵੇਲੇ ਇਕ ਦਾ ਧਸਾ ਭਾਰਾ ਹੁੰਦਾ ਹੈ, ਕਿਸੇ ਵੇਲੇ ਦੂਜੇ ਦਾ। ਪਰ ਦੁਖ ਵੁਸ ਵੇਲੇ ਬਾਜ਼ੀ ਜਿੱਤਣ ਲਗਦਾ ਹੈ ਜਿਸ ਵੇਲੇ ਕਿ ਇਨਸਾਨ ਕਿਸੇ ਸੁਭਾਵਕ ਅਸਥਿਰਤਾ ਵਿਚ ਸੁਖ ਨੂੰ ਦੁਖ ਤੇ ਦੁਖ ਨੂੰ ਸੁਖ ਸਮਝਣ ਲਗ ਜਾਂਦਾ ਹੈ। ਮੌਸਮ ਦੀ ਤਬਦੀਲੀ ਦੇ ਅਨੁਸਾਰ ਧੁੱਪ ਕਦੇ ਸੁਖ ਵਾਲੀ ਚੀਜ਼ ਹੈ ਕਦੇ ਦੁਖ ਵਾਲੀ। ਓਹੋ ਚੀਜ਼ ਜੋ ਹੁਣ ਦੁਖ ਵਾਲੀ ਹੈ ਉਸਨੇ ਕਿਸੇ ਅਰੁਕ ਤਬਦੀਲੀ ਮੁਤਾਬਕ ਸੁਖ ਵਾਲੀ ਹੋ ਜਾਣਾ ਹੈ ਤੇ ਜੇ ਇਹ ਗਲ ਹੇ ਤਾਂ ਫਿਰ ਇਹ ਪੁੱਛਣਾ ਕਿ ਦੁਖ ਕਿਉਂ ਹੈ ਵਿਅਰਥ ਹੈ। ਤਾਂ ਤੇ ਸਾਡਾ ਫਰਜ਼ ਇਹ ਹੈ ਕਿ ਸੁਖ ਦੁਖ ਦੀ ਖੇਡ ਵਿਚ ਦਖਲ ਨਾ ਦੇਈਏ। ਇਨ੍ਹਾਂ ਦੇ ਨਿਰੰਤਰ ਮੇਲ ਨੂੰ, ਜਿਸ ਵਿਚੋਂ ਤਬਦੀਲੀ ਦੀ ਰੌ ਪੈਦਾ ਹੋ ਰਹੀ ਹੈ ਚੱਲਣ ਦੇਈਏ। ਸਥਾਈ ਭਾਵ ਵਿਚ ਨਿਖੇੜਕੇ ਦੁਖ ਉਤੇ ਅਟਕੀਏ ਨਾ, ਇਸ ਸੁਖ ਦੁਖ ਦੇ ਵਟਾਉ ਦੀ ਲਰਜ਼ ਵਿਚ ਨਿਰੰਤਰ ਹੋ ਜਾਈਏ। ਜ਼ਿੰਦਗੀ ਲਰਜ਼ਾ ਹੈ-ਲਰਜ਼ਾ ਚਲ ਤੇ ਅਚਲ ਦਾ ਪਰਸਪਰ ਵਰਤਾਉ ਹੈ। ਇਹ ਮੁਤਜ਼ਾਦ ਚੀਜ਼ਾਂ ਦੀ ਲੁਕਣ ਮੀਟੀ ਹੈ ਤੇ ਇਨ੍ਹਾਂ ਭੇਤਾਂ ਨੂੰ ਸਮਝੀਏ ਜਿਨ੍ਹਾਂ ਦਾ:-

ਲਰਜ਼ਾ ਵਤਨ ਜਿਨ੍ਹਾਂ ਦਾ ਲਰਜ਼ਾ ਵਜੂਦ ਉਨ੍ਹਾਂ ਦਾ,
ਚੱਕਰ ਅਨੰਤ ਅਟਿਕਵੇਂ, ਓਨ੍ਹਾਂ ਦੀ ਚਾਲ ਪਾਈ।
ਵਿੱਥਾਂ ਅਮਿਣਵੀਆਂ ਵਿਚ ਸਿਰ ਚੀਰਦੇ ਧੂਰਾਂਦੇ,
ਜਾਂਦੇ ਅਨੰਤ ਚਾਲੀਂ ਚਮਕਾਂ ਦੇ ਹਨ ਉਹ ਸਾਂਈਂ।
ਚਮਕਾਰ ਰੰਗ ਦੇਣਾ ਰਸ ਝੂੰਮ ਵਿਚ ਝੁਮਾਣਾ,
ਇਕ ਜਿੰਦ ਤੋਹ ਲਾਣੀ ਅਟਕਣ ਨਹੀਂ ਕਿਥਾਈਂ।
ਲਰਜ਼ਾ ਵਤਨ ਜਿਨ੍ਹਾਂ ਦਾ ਲਰਜ਼ਾ ਵਜੂਦ ਉਨ੍ਹਾਂ ਦਾ,
ਰੇਖਾ ਅਨੰਤ ਅਟਿਕਵੀਂ ਲਰਜ਼ੇ ਦੇ ਮੱਥੇ ਪਾਈ।
(ਮਟਕ ਹੁਲਾਰੇ)



# ਸ੍ਰੀ ਗੁਰੂ ਅਰਜਨ ਦੇਵ ਜੀ

ਅਸੀਂ ਹਰ ਰੋਜ਼ ਅਰਦਾਸ ਵਿਚ ਸੁਣਦੇ ਹਾਂ 'ਸ਼ਹੀਦਾਂ-ਮੁਰੀਦਾਂ ਦੀ ਕਮਾਈ ਦਾ ਧਿਆਨ ਧਰਕੇ ਖਾਲਸਾ ਜੀ ਬੋਲਣਾਂ ਸ੍ਰੀ ਵਾਹਿਗੁਰੂ।' ਸ਼ਹੀਦਾਂ ਦੀ ਕਮਾਈ ਕੀ ਚੀਜ਼ ਹੈ? ਤੇ ਉਸ ਉਪਰ ਵਾਹਿਗੁਰੂ ਬੋਲਣ ਦਾ ਕੀ ਭਾਵ ਹੈ? ਇਹ ਖਿਆਲ ਹਨ ਜੋ ਵਿਚਾਰ ਦੇ ਮੁਥਾਜ ਹਨ।

ਕਈ ਲਫ਼ਜ਼ਾਂ ਵਿਚ ਸੱਤਜਾ ਹੁੰਦੀ ਹੈ ਉਹ ਸੁੱਤੀਆਂ ਕਲਾਂ ਜਗਾ ਦੇਂਦੇ ਹਨ, ਪਰ ਸਾਰੇ ਸੱਤਜਾਵਾਨ ਲਫਜ਼ ਬਹੁਤ ਵਰਤਣ ਨਾਲ ਘੁਣ ਖਾਧੇ ਛੋਲਿਆਂ ਵਾਕੁਣ ਅੰਦਰੋਂ ਪੋਲੇ ਹੋ ਜਾਂਦੇ ਹਨ। ਮੁਹਾਵਰੇ ਦੀ ਖੁੱਲ੍ਹ ਲਫ਼ਜ਼ਾਂ ਦੇ ਜਿਸਮ ਨੂੰ ਕਾਇਮ ਕਰਦੀ ਹੈ, ਪਰ ਜਿੰਦ ਨੂੰ ਕਮਜ਼ੋਰ।

ਲਫਜ਼ 'ਅੱਲਾ' ਦੇ ਕੀ ਮਾਇਨੇ ਹਨ? ਇਕ ਮਾਂ ਆਪਣੀ ਧੀ ਨੂੰ ਅੰਦਰੋਂ ਘੜੇ ਵਿਚੋਂ ਦਾਣੇ ਕੱਢਕੇ ਲਿਆਉਣ ਲਈ ਕਹਿੰਦੀ ਹੈ। ਧੀ ਜਾ ਕੇ ਦੇਖਦੀ ਹੈ ਕਿ ਦਾਣੇ ਮੁੱਕ ਗਏ ਹਨ, ਆ ਕੇ ਕਹਿੰਦੀ ਹੈ ਘੜੇ ਵਿਚ ਤਾਂ 'ਅੱਲਾ ਹੀ ਅੱਲਾ' ਹੈ। ਜਿਸ ਮਹਾਤਮਾ ਨੇ ਅੱਲਾ ਦੇ ਨਾਮ ਨੂੰ ਨੋਕਜ਼ੁਬਾਨ ਰੱਖਣ ਲਈ ਕਿਹਾ ਸੀ, ਉਸ ਨੇ ਕਦੀ ਨਹੀਂ ਸੋਚਿਆ ਸੀ ਕਿ 'ਅੱਲਾ' ਮੁਹਾਵਰੇ ਦੇ ਫੇਰਾਂ ਵਿਚ ਫਿਰਦਾ ਇਤਨਾ ਸਿਥਲ ਹੋ ਜਾਏਗਾ ਕਿ ਘੜੇ ਦੇ ਸੱਖਣੇ ਪਨ ਦਾ ਵਾਚਕ ਹੋ ਜਾਏਗਾ।

ਅਸੀਂ ਅਰਦਾਸੀਏ ਦੇ ਮਗਰ ਜਿਸ ਵੇਲੇ 'ਵਾਹਿਗੁਰੂ' ਕਹਿੰਦੇ ਹਾਂ ਤਾਂ ਕੀ ਉਹ ਸਾਡੀ ਛਾਤੀ ਵਿਚੋਂ ਨਿਕਲੀ ਸੱਖਣੇ ਘੜੇ ਦੀ ਗੂੰਜ ਹੁੰਦੀ ਹੈ ਜਾਂ ਕੁਛ ਹੋਰ?

* * *

ਜਿਸ ਸ਼ਹੀਦ ਸ਼ਿਰੋਮਣ ਦੀ ਕਮਾਈ ਦਾ ਧਿਆਨ ਧਰਕੇ ਅਸੀਂ ਅੱਜ ਦਾ ਦਿਹਾੜਾ ਮਨਾ ਰਹੇ ਹਾਂ, ਉਹ ਇਕ ਅਜੀਬ ਘਾੜਤ ਦਾ ਘੜਿਆ ਹੋਇਆ ਕੁਦਰਤ ਦਾ ਕ੍ਰਿਸ਼ਮਾ ਸੀ। ਉਹ ਬਾਣੀ ਦਾ ਰਚਣਹਾਰਾ, ਹੁਨਰ ਦਾ ਕਦਰ ਦਾਨ, ਗੈਬ ਦੀ ਜ਼ੁਬਾਨ ਨੂੰ ਸਾਹਿਤਜ ਦਾ ਮਿਜ਼ਾਜੀ ਲਿਬਾਸ ਪਹਿਨਾਉਣ ਵਾਲਾ, ਮਜ਼ਹਬ ਦੀ ਤਵਾਰੀਖ ਵਿਚ ਇਕ ਵਚਿਤ੍ਰ ਵਜੂਦ ਸੀ,-ਉਸ ਦਾ ਨਾਮ ਸੀ ਸ੍ਰੀ ਗੁਰੂ ਅਰਜਨ ਦੇਵ। ਇਹ ਸਿਖਾਂ ਦਾ ਪੰਚਮ ਪਾਤਸ਼ਾਹ ਸੀ, ਜਿਸ ਨੂੰ 'ਬਾਣੀ ਦਾ ਬੋਹਿਥ' ਕਿਹਾ ਹੈ। ਗੁਰੂ ਅਰਜਨ ਦੇਵ ਜੀ ਨੇ ਜੋ ਬਾਣੀ ਉਚਾਰੀ ਹੈ ਉਸ ਵਿਚ ਇਕ ਖਾਸ ਗੁਣ ਹੈ। ਉਹ ਹੈ ਹਿਰਦੇ ਦੇ ਉਸ ਪ੍ਰੇਮ ਭਾਵ ਨੂੰ ਸਾਖਜਾਤ ਕਰਨਾ, ਜੋ ਜ਼ਿੰਦਗੀ ਦੇ ਮੁੱਢਲੇ ਸੋਮੇਂ ਵਿਚੋਂ ਫੁਟ ਕੇ ਬਾਹਰ ਨਿਕਲ ਰਿਹਾ ਹੈ। ਉਨ੍ਹਾਂ ਦੀ ਕਥਨੀ ਵਿਚ ਸੱਚੇ ਪ੍ਰੇਮ ਦੀ ਤ੍ਰਿਖਾ ਨੂੰ ਬੁਝਾਉਣ ਦੀ ਲੋਚਨਾ ਹੈ, ਉਨ੍ਹਾਂ ਦੀ ਯਾਚਨਾ ਵਿਚ ਉਹ ਸੁਭਾਵਕਤਾ ਤੇ ਪਵਿਤ੍ਰਤਾ ਹੈ-ਜੋ ਨਵੇਂ ਜੰਮੇ ਬਾਲਕ ਦੀ ਦੁੱਧ ਮੰਗ ਵਿਚ ਹੁੰਦੀ ਹੈ। ਉਨ੍ਹਾਂ ਦਾ ਵਾਕ ਹੈ:-

**ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ**
**ਹਉ ਕਿਉ ਪਾਈ ਗੁਰ ਪੂਰੇ॥**
**ਜੇ ਸਉ ਖੇਲ ਖੇਲਾਈਐ**
**ਬਾਲਕੁ ਰਹਿ ਨ ਸਕੇ ਬਿਨੁ ਖੀਰੇ॥**
(ਵਡਹੰਸੁ ਮਹਲਾ ੫)

ਗੁਰੂ ਅਰਜਨ ਦੇਵ ਜੀ ਗੁਰਿਆਈ ਦੀ ਗੱਦੀ ਉਪਰ 27 ਸਾਲ ਬਿਰਾਜਮਾਨ ਰਹੇ। ਏਸ ਅਰਸੇ ਵਿਚ ਉਸ ਸਾਹਿਤਜ ਦੇ ਸੋਹਿਥ ਨੇ ਤਕਰੀਬਨ 2300 ਸ਼ਬਦ ਉਚਾਰੇ। ਜਿਸ ਦਾ ਮਤਲਬ ਹੈ ਕਿ ਹਰ ਸਾਲ ਲਗ ਪਗ 100 ਸ਼ਬਦ ਉਚਾਰੇ ਜਾਂਦੇ ਸਨ। ਜੇ ਏਸ ਗੱਲ ਦਾ ਖਿਆਲ ਕੀਤਾ ਜਾਏ ਕਿ ਇਨ੍ਹਾਂ ਸ਼ਬਦਾਂ ਨੂੰ ਰਾਗ ਦੇ ਸੁਰ ਅਲਾਪ ਅੰਦਰ ਮੂਰਤੀਮਾਨ ਕਰਨ ਵਿਚ ਅਤੇ ਇਨ੍ਹਾਂ ਨੂੰ ਮਾਤ੍ਰਾ ਤੇ ਲਯ ਦੇ ਸੂਖਮ ਭੇਦਾਂ ਦੇ 'ਘਰ' ਵਿਚ ਤਾਲ ਬੱਧ ਕਰਨ ਵਿਚ ਕੋਈ ਵਕਤ ਲੱਗਦਾ ਹੈ ਤਾਂ ਸਾਨੂੰ ਪਤਾ ਲਗ ਜਾਏਗਾ ਕਿ ਗੁਰੂ ਅਰਜਨਦੇਵ ਜੀ ਦੀ ਗੁਰਿਆਈ ਵਾਲੀ ਸਾਰੀ ਦੀ ਸਾਰੀ ਜ਼ਿੰਦਗੀ ਕੋਮਲ ਉਨਰ ਦੇ ਵਿਕਾਸ ਦਾ ਇਕ ਅਤਿ ਮਨੋਹਰ ਪ੍ਰਕਾਸ਼

ਸੀ। ਗੁਰੂ ਜੀ ਦਾ ਸਾਰਾ ਵਕਤ ਸ਼ਬਦ ਦੀ ਸੱਚੀ ਟਕਸਾਲ ਵਿਚ ਛਬੀਆਂ ਦੀ ਘਾੜਤ ਘੜਨ ਵਿਚ ਲੰਘ ਜਾਂਦਾ ਸੀ ਤੇ ਉਨ੍ਹਾਂ ਦੀ ਹਰ ਛਿਨ ਸਹਜ ਸਮਾਧਿ ਦੀ ਗੁਲਜ਼ਾਰ ਅੰਦਰ ਬੈਠਿਆਂ ਪ੍ਰੇਮ ਰਸ ਨੂੰ ਰੂਪਵਾਨ ਕਰਨ ਵਿਚ ਖਰਚ ਹੁੰਦੀ ਸੀ। ਇਹ ਗਲ ਵਧੇਰੇ ਸਪਸ਼ਟ ਹੋ ਜਾਏਗੀ ਜਿਸ ਵੇਲੇ ਸੋਚਿਆ ਜਾਵੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁੱਲ ਸ਼ਬਦ ਤਕਰੀਬਨ 5800 ਹਨ, ਜਿਨ੍ਹਾਂ ਵਿਚੋਂ 2300 ਦੇ ਕਰੀਬ ਸ਼ਬਦਾਂ ਦੀ ਰਚਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੋਣ ਦੇ ਅਰਥ ਹਨ ਕਿ ਲਗ ਪਗ ਅੱਧਾ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਚਮ ਪਾਤਸ਼ਾਹ ਜੀ ਦੀ ਆਪਣੀ ਹੀ ਰਚਨਾ ਹੈ।

ਫੇਰ ਗੁਰੂ ਅਰਜਨ ਦੇਵ ਜੀ ਦੇ ਅੰਦਰ ਜਿਸ ਮਹਿਬੂਬ ਨੂੰ ਮਿਲਣ ਦੀ ਤੜਪ ਸੀ, ਉਹ ਵੀ ਕੋਈ ਤੰਗ-ਦਿਲ ਮਜ਼ਹਬੀ ਪੱਖਪਾਤ ਵਾਲਾ ਖ਼ੁਦਾ ਨਹੀਂ ਸੀ, ਪਰੰਤੂ ਇਸਦੇ ਐਨ ਉਲਟ ਹਰ ਕਿਸੇ ਦਾ ਇਕੋ ਜੇਹਾ ਸਾਂਝਾ ਦੋਸਤ। ਇਸ ਬਾਰੇ ਉਨ੍ਹਾਂ ਦੀ ਉਚਰੀ ਹੋਈ ਤੁਕ ਹੈ:-

**ਸਜਣੁ ਮੈਡਾ ਚਾਈਆ, ਹਭ ਕਹੀਦਾ ਮਿਤੁ॥**
**ਹਭੇ ਜਾਣਨਿ ਆਪਣਾ, ਕਹੀ ਨ ਠਾਹੇ ਚਿਤੁ॥**
(ਮਾਰੂ ਵਾਰ ਭਖ: ਮ: ੫)

ਜਿਸ ਉੱਚੇ ਹੁਨਰ ਦੇ ਅੰਦਾਜ਼ ਵਿਚ ਗੁਰੂ ਜੀ ਦੀ ਆਪਣੀ ਰੋਜ਼ਾਨਾ ਜ਼ਿੰਦਗੀ ਗੁਜ਼ਰਦੀ ਸੀ, ਉਸੇ ਵਿਸ਼ਾਲਤਾ ਦੇ ਮਯਾਰ ਵਿਚ ਉਨ੍ਹਾਂ ਦੇ ਮਹਿਬੂਬ ਦੀ ਸਾਂਝੀਵਾਲਤਾ ਦਾ ਗੁਣ ਸੀ। ਏਹੋ ਦਿਲ ਦੀ ਵਿਸ਼ਾਲਤਾ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣ ਵਿਚ ਦਿਖਾਈ ਹੈ। ਆਪਣੀ ਬਾਣੀ ਤੇ ਹੋਰ ਗੁਰੂ ਸਾਹਿਬਾਂ ਦੀ ਬਾਣੀ ਦੇ ਨਾਲ ਤਕਰੀਬਨ 30 ਹੋਰ ਬਾਹਰ ਦੇ ਭਗਤ ਹਨ, ਜਿਨ੍ਹਾਂ ਦੀ ਬਾਣੀ ਉਹਨਾਂ ਨੇ ਪਵਿਤ੍ਰ ਬੀੜ ਵਿਚ ਸ਼ਾਮਲ ਕੀਤੀ ਹੈ। ਮਜ਼੍ਹਬ ਦੀ ਤਵਾਰੀਖ ਵਿਚ ਇਹ ਇਕ ਆਪਣੀ ਮਿਸਾਲ ਹੈ। ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਅਗੇ ਸਿੱਖ ਮੱਥਾ ਟੇਕਦੇ ਹਨ ਉਸੇ ਵਿਚ ਹੀ ਇਨ੍ਹਾਂ ਮਹਾਂਪੁਰਸ਼ਾਂ ਦੇ ਸ਼ਬਦ ਹਨ:-

ਸਧਨਾ (ਕਸਾਈ), ਸੈਣ (ਨਾਈ),
ਕਬੀਰ (ਜੁਲਾਹਾ), ਧੰਨਾ (ਜੱਟ)

ਨਾਮਦੇਵ (ਛੀਂਬਾ), ਫਰੀਦ (ਮੁਸਲਮਾਨ),
ਰਵਿਦਾਸ (ਚੁਮਾਰ) ਆਦਿਕ।

* * *

ਗੁਰੂ ਅਰਜਨ ਦੇਵ ਕੇਵਲ ਸਾਹਿਤਜ ਕਰਤਾ ਹੀ ਨਹੀਂ ਸਨ, ਉਹ ਸਾਹਿਤਜ ਦੇ ਅਸਲੀ ਪਾਰਖੂ ਸਨ। ਭਗਤਾਂ ਦੀ ਬਾਣੀ ਨੂੰ ਪਰਖਣ ਦੇ ਉਨ੍ਹਾਂ ਨੇ ਆਪਣੇ ਧ੍ਰਵੇ ਬੰਨ੍ਹੇ ਹੋਏ ਸਨ। ਓਹ ਏਸ ਗੱਲ ਦੀ ਤਮੀਜ਼ ਨਹੀਂ ਕਰਦੇ ਸਨ ਕਿ ਬਾਣੀ ਉਚਰਣ ਵਾਲੇ ਦੀ ਜ਼ਾਤ ਹੈ ਤੇ ਉਸਦਾ ਮਜ਼੍ਹਬ ਕੀ ਹੈ, ਨਾ ਹੀ ਓਹ ਏਸ ਫਰਕ ਨੂੰ ਦੇਖਦੇ ਸਨ ਕਿ ਬਾਣੀ ਦਾ ਰਚਣਹਾਰਾ ਕਿਸ ਸਾਧਨ ਦਾ ਉਪਦੇਸ਼ ਕਰ ਰਿਹਾ ਹੈ। ਉਨ੍ਹਾਂ ਦੇ ਨਜ਼ਦੀਕ ਨਮਾਜ਼, ਆਰਤੀ, ਪੂਜਾ, ਸਭ ਵਖੋ ਵਖ ਮਾਰਗ ਸਨ ਇਕੋ ਟਿਕਾਣੇ ਪੁੱਜਣ ਲਈ, ਬਸ਼ਰਤੇ ਕਿ ਕਹਿਣ ਵਾਲਾ ਆਪਣੇ ਅੰਦਰਲੇ ਸਿਦਕ ਦੀਆਂ ਤੈਹਾਂ ਵਿਚੋਂ ਗੱਲ ਨੂੰ ਮਹਿਸੂਸ ਕਰ ਕੇ ਕਹਿ ਰਿਹਾ ਹੋਵੇ। ਉਹ ਹਰ ਬਨਾਵਟ ਨੂੰ ਤਰਕ ਕਰਦੇ ਸਨ। ਉਹ ਹਰ ਐਸੇ ਖਿਆਲ ਨੂੰ, ਜੋ ਜ਼ਿੰਦਗੀ ਦੀ ਭਾਵ ਲਹਿਰ ਤੋਂ ਨਹੀਂ ਉਪਜ ਰਿਹਾ, ਪਰੰਤੂ ਖਿਆਲ ਦੀ ਖਿਚਾ ਖਿਚੀ ਤੋਂ ਪੈਦਾ ਹੋ ਰਿਹਾ ਹੈ, ਕਬੂਲ ਨਹੀਂ ਕਰਦੇ ਸਨ। ਭਗਤ ਪੀਲੋ ਦੀ ਬਾਣੀ ਏਸ ਕਰਕੇ ਉਨ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਾ ਕੀਤੀ। ਪੀਲੋ ਦਾ ਖਿਆਲ ਸੀ:-

**ਪੀਲੋ ਅਸਾ ਨਾਲੋਂ ਸੇ ਭਲੇ ਜੰਮਦਿਆਂ ਜੋ ਮੁਏ॥**
**ਓਨ੍ਹਾਂ ਚਿੱਕੜ ਪਾਂਵ ਨ ਬੋੜਿਆ ਨਾ ਆਲੂਦ ਭਏ॥**

ਇਨ੍ਹਾਂ ਤੁਕਾਂ ਵਿਚ ਹਿਰਦੇ ਦਾ ਕੋਈ ਸਰਲ ਪਾਵ ਪ੍ਰਤੱਖ ਨਹੀਂ ਹੁੰਦਾ, ਪਰੰਤੂ ਮਾਨੁਖੀ ਤਜਰਬੇ ਵਿਚ ਨਾ ਆਉਣ ਵਾਲੀ ਕਿਸੇ ਇਕ ਅਵਸਥਾ ਦੇ ਬੇਗੁਨਾਹ ਹੋਣ ਦਾ ਅਨੁਮਾਨ ਜੇਹਾ ਲਗਦਾ ਹੈ। ਗੁਰੂ ਜੀ ਨੇ ਇਹ ਬਾਣੀ ਮਨਜ਼ੂਰ ਨਾ ਕੀਤੀ। ਬਕੌਲ ਕਵੀ ਸੰਤੋਖ ਸਿੰਘ ਦੇ ਗੁਰੂ ਜੀ ਨੇ ਕਿਹਾ-

**ਇਹ ਬੀ ਨਹਿ ਪ੍ਰਵਾਣ ਹਮ ਕਰਿਹੈਂ ਜਿਸ ਮਹਿ ਨਹੀਂ ਭਗਤਿ ਉਪਦੇਸ਼॥**
**ਸ਼੍ਰੀ ਕਰਤਾਰ ਕੇਰ ਇਹ ਭਾਣਾ ਜੰਮਣ ਮਰਣਾ ਸੀਸ ਅਸ਼ੇਸ਼॥**

**ਪਾਇ ਜਨਮ ਨਰ ਲਾਭ ਲੇਇ ਸ਼ੁਭ ਭਜੈ ਸਦਾ ਸਤਿਨਾਮ ਵਿਸ਼ੇਸ਼॥**
**ਮਾਨੈ ਹੁਕਮ ਖਸਮ ਕੋ ਨੀਕੋ ਤਜਾਗੈ ਹਉਮੈ ਸਹਤ ਕਲੇਸ਼॥**

ਜਿਤਨੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹੀ, ਉਹ ਸਾਰੀ ਗੁਰੂ ਜੀ ਨੇ ਸ਼ਰਧਾ ਦੀ ਕਸਵੱਟੀ ਉਤੇ ਪਰਖ ਕੇ ਕਬੂਲੀ ਏਸੇ ਕਸਵੱਟੀ ਉਤੇ ਸ਼ਾਹ ਹੁਸੈਨ ਵਰਗਾ ਫਕੀਰ ਕਵੀ ਕਾਮਯਾਬ ਨਾ ਹੋਇਆ। ਸ਼ਾਹ ਹੁਸੈਨ ਦੀਆਂ ਤੁਕਾਂ ਸਨ:-

**ਚੁਪ ਵੇ ਅੜਿਆ ਚੁਪ ਵੇ ਅੜਿਆ!**
**ਬੋਲਣ ਦੀ ਨਹੀਂ ਜਾ ਵੇ ਅੜਿਆ,**
**ਸੱਜਣਾ! ਬੋਲਣ ਦੀ ਜਾ ਨਾਹੀਂ!**
**ਅੰਦਰੋਂ ਬਾਹਰ ਹਿੱਕਾ ਸਾਈਂ ਕਿਸ ਨੂੰ ਆਖ ਸੁਣਾਈਂ।**
**ਇਕੋ ਦਿਲਬਰ ਸਭ ਘਟ ਰਵਿਆ ਦੂਜਾ ਨਹੀਂ ਕਿਦਾਈਂ।**
**ਕਹੇ ਹੁਸੈਨ ਫਕੀਰ ਨਿਮਾਣਾ ਸਤਿਗੁਰ ਥੋਂ ਬਲਿ ਬਲਿ ਜਾਂਹੀ।**

ਗੁਰੂ ਜੀ ਨੂੰ ਇਸ ਬਾਣੀ ਦੀਆਂ ਤੁਕਾਂ ਪਰਸਪਰ ਵਿਰੋਧੀ ਲਗਦੀਆਂ ਸਨ।

**'ਇਕੋ ਦਿਲਬਰ ਸਭ ਘਟ ਰਵਿਆ ਦੂਜਾ ਨਹੀਂ ਕਿਦਾਈਂ।'**

ਇਹ ਤੁਕ ਕਿਸੇ ਉੱਚੀ ਅਦ੍ਵੈਤ ਅਵਸਥਾ ਦਾ ਜ਼ਿਕਰ ਕਰ ਰਹੀ ਹੈ, ਪਰ:-

**'ਚੁਪ ਵੇ ਅੜਿਆ ਚੁਪ ਵੇ ਅੜਿਆ**
**ਬੋਲਣ ਦੀ ਨਹੀਂ ਜਾ ਵੇ ਅੜਿਆ!'**

ਵਿਚ ਦ੍ਵੈਤ ਭਾਵ ਦੀ ਤਨਜ਼ ਸਪਸ਼ਟ ਹੈ। ਗੁਰੂ ਜੀ ਨੇ ਇਹ ਤੁਕ ਸੁਣਕੇ ਮੁਸਕ੍ਰਾ ਦਿਤਾ ਤੇ ਕਿਹਾ:-ਅੱਛਾ, ਜੇ ਬੋਲਣ ਦੀ ਜਾ ਨਹੀਂ ਤਾਂ ਸ਼ਾਹ ਹੁਸੈਨ ਜੀ! ਤੁਸੀਂ ਅਬੋਲ ਰਹੋ :-

**ਸ੍ਰੀ ਅਰਜਨ ਮੁਸਕਾਵਤ ਬੋਲੇ ਕਰੁਨਾ ਭਰੇ ਰਸੀਲੇ ਨੈਨ।**
**ਭਲਾ ਕਹਜੋ ਚੁਪ ਕਰਹੁ ਰਿਦੇ ਰਖਿ, ਰਹੋ ਅਬੋਲੇ ਸ਼ਾਹ ਹੁਸੈਨ!**
(ਕਵੀ ਸੰਤੋਖ ਸਿੰਘ)

* * *

ਗੁਰੂ ਅਰਜਨ ਦੇਵ ਜੀ ਦੇ ਸਾਹਿਤਕ ਦੀ ਪਰਖ ਦੇ ਧੁਰੇ ਪੁਰਾਤਨ ਰੀਤੀ ਕਾਵਿਕ ਦੇ ਮੰਨੇ ਪ੍ਰਮੰਨੇ ਨਿਯਮ ਨਹੀਂ ਸਨ, ਨਾ ਹੀ ਗੁਰੂ ਜੀ ਕਿਸੇ ਖਾਸ ਸਾਹਿਤਕ ਸ਼ਾਸਤ੍ਰ ਦੇ ਮਤ ਅਵਲੰਬੀ ਸਨ। ਓਹ ਬਾਣੀ ਨੂੰ ਦਿਲ ਦੀਆਂ ਭਾਵਨਾ ਦੇ ਤਰਾਜ਼ੂ ਨਾਲ ਜੋਖਦੇ ਸਨ। ਜੋ ਉਸ ਤੱਕੜੀ ਉਪਰ ਊਣੀ ਉਤਰੇ ਉਸ ਨੂੰ ਨਹੀਂ ਕਬੂਲਦੇ ਸਨ। ਗੁਰੂ ਜੀ ਬਾਣੀ ਦੀ ਪਛਾਣ ਵਿਚ ਕਿਸੇ ਖਾਸ ਮਤ ਦੇ ਪੱਖੀ ਜਾਂ ਵਿਪੱਖੀ ਨਹੀਂ ਸਨ, ਨਾ ਹੀ ਓਹ ਅਦ੍ਵੈਤ ਮਤ ਦਾ ਕੇਵਲ ਅਦ੍ਵੈਤ ਦੀ ਖ਼ਾਤਰ, ਖੰਡਨ ਕਰਦੇ ਸਨ। ਉਨ੍ਹਾਂ ਲੀ ਅਦ੍ਵੈਤ ਦਾ ਸਿਧਾਂਤ, ਹਮਾਂ ਓਸਤ ਦਾ ਮਸਲਾ, ਵਸ਼ਿਸ਼ਟ ਅਦ੍ਵੈਤ ਦਾ ਮਤ, 'ਹਮਾਂ ਅਜ਼ੋਸਤ' ਦੀ ਨਫਾਸਤ, ਵਾਹਦਾਨੀਅਤ ਦੀ ਬਰੀਕੀ, ਭਗਤੀ, ਨਮਾਜ਼, ਪੂਜਾ ਪਾਠ ਸਭ ਬਰਾਬਰ ਸਨ, ਅਗਰ ਇਨ੍ਹਾਂ ਚੀਜ਼ਾਂ ਦੇ ਤੋਲ ਦਾ ਇਕ ਛਾਬਾ ਹਿਰਦੇ ਦੀ ਭਾਵਨਾ ਦੇ ਦੂਜੇ ਛਾਬੇ ਨਾਲ ਪੂਰਾ ਤੁਲ ਜਾਵੇ। ਓਹ ਬਾਣੀ ਦੀ ਪਛਾਣ, ਮਸਲਿਆਂ ਦੀ ਬ੍ਰੀਕੀ ਤੋਂ ਨਹੀਂ ਕਰਦੇ ਸਨ। ਪਰ ਮਸਲੇ ਬਨਾਉਣ ਵਾਲੇ ਦੇ ਮਨ ਨੂੰ ਸੱਚ ਦੀ ਕਸਵੱਟੀ ਉਤੇ ਪਰਖਕੇ 'ਸ਼ਰਧਾ ਦੇ ਧਰਮ ਕੰਡੇ' ਉਤੇ ਤੋਲ ਲੈਂਦੇ ਸਨ। ਉਨ੍ਹਾਂ ਨੇ ਸਾਹਿਤਕ ਦਾ ਮਯਾਰ (Measure) ਇਹ ਮੰਨਿਆ ਹੋਇਆ ਸੀ:-

**ਮਨੁ ਸਚੁ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ॥**
(ਸਿਰੀ ਰਾਗ ਮ: ੧)

ਏਸੇ ਮਯਾਰ (Standard) ਤੋਂ ਦੇਖਣ ਨਾਲ ਸਮਝ ਪੈ ਸਕਦੀ ਹੈ ਕਿ ਉਨ੍ਹਾਂ ਭਗਤ ਕਾਨ੍ਹੇ ਦੀ ਬਾਣੀ ਕਿਉਂ ਨਹੀਂ ਕਬੂਲੀ। ਕਾਨ੍ਹੇ ਦੀ ਤੁਕ ਸੀ:-

**ਓਹੀ ਰੇ ਮੈਂ ਓਹੀ ਰੇ!**
**ਜਾ ਕਉ ਬੇਦ ਪੁਰਾਨ ਸਭ ਗਾਵੈਂ ਖੋਜਤ ਖੋਜ ਨ ਕੋਈ ਰੇ।**
**ਜਾ ਕਉ ਨਾਰਦ ਸਾਰਦ ਸੇਵੈਂ ਸੇਵੈਂ ਦੇਵੀ ਦੇਵਾ ਰੇ॥**
**ਬ੍ਰਹਮਾ ਬਿਸ਼ਨ ਮਹੇਸ਼ ਅਰਾਧੈਂ ਸਭ ਕਰਦੇ ਜਾਂਕੀ ਸੇਵਾ ਰੇ॥**
**ਕਹਿ ਕਾਨ੍ਹਾ ਅਸ ਮਮ ਸਰੂਪ ਹੈ ਅਪਰੰਪਰ ਅਲਖ ਅਭੇਵਾ ਰੇ॥**

ਕਾਨ੍ਹੇ ਦੀਆਂ ਇਹ ਤੁਕਾਂ ਅਦ੍ਵੈਤ (ਹਮਾਂ ਓਸਤ) ਮਤ ਦੀਆਂ ਹਨ, ਪਰ ਇਹ ਦੋਸ਼ ਨਹੀਂ ਕਿਉਂਕਿ ਭਗਤ ਕਬੀਰ ਦੀਆਂ ਭੀ ਵੈਸੀਆਂ ਹੀ ਤੁਕਾਂ ਹਨ:-

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੈ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**
(ਰਾਮਕਲੀ ਕਬੀਰ ਜੀ)

ਪਰ ਭਗਤ ਕਾਨ੍ਹੇ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਚੜ੍ਹਦੀ ਤੇ ਭਗਤ ਕਬੀਰ ਦੀ ਚੜ੍ਹਦੀ ਹੈ।

ਇਨ੍ਹਾਂ ਦੋ ਭਗਤਾਂ ਦੇ ਸਿਧਾਂਤ ਵਿਚ ਕੋਈ ਲੰਮਾ ਚੌੜਾ ਫਰਕ ਨਹੀਂ, ਫਰਕ ਕੇਵਲ ਮਨ ਦੀ ਭਾਵ ਸਾਧਨਾ ਦਾ ਹੈ। ਭਗਤ ਕਬੀਰ ਆਪਣੇ ਮਨ ਦੀ ਅਵਸਥਾ ਨੂੰ ਸਾਧਨਾ ਦੀ ਪਉੜੀ ਉਪਰ ਚੜ੍ਹਦਿਆਂ ਹੋਇਆਂ, ਜੈਸੀ ਜੈਸੀ ਪੈਦਾ ਹੋ ਰਹੀ ਹੈ ਆਪਣੀ ਬਾਣੀ ਵਿਚ ਸਾਖਜਤ ਕਰ ਰਿਹਾ ਹੈ। ਉਸਦਾ ਮਨ ਜਿਸ ਵੇਲੇ ਪੂਰਾ ਨਿਰਮਲ ਹੋ ਜਾਂਦਾ ਹੈ ਤਾਂ ਉਹ ਕਹਿੰਦਾ ਹੈ:-

**ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥**
**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥੫੫॥**
(ਸਲੋਕ ਕਬੀਰ ਜੀ)

ਏਸ ਉਪਰਲੇ ਸ਼ਲੋਕ ਵਿਚ ਲਫਜ਼ 'ਭਇਆ' ਖਾਸ ਧਿਆਨ ਜੋਗ ਹੈ। ਕਹਿਣ ਵਾਲਾ ਆਪਣੀ ਅਵਸਥਾ ਦਾ ਸਾਖੀ ਹੋ ਰਿਹਾ ਹੈ ਨਾ ਕਿ ਕਿਸੇ ਮਸਲੇ ਦਾ ਕਥਨ ਕਰ ਰਿਹਾ ਹੈ। ਇਸੇ ਤਰ੍ਹਾਂ:-

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

ਇਸ ਤੁਕ ਵਿਚ ਲਫਜ਼ 'ਅਬ' ਧਿਆਨ ਗੋਚਰਾ ਹੈ। ਇਹ ਬੀ ਮਨ ਦੀ ਕਿਸੇ ਹਾਲਤ ਦਾ ਨਿਜੀ ਤਜਰਬਾ ਹੈ ਜੋ ਬਾਣੀ ਵਿਚ ਪ੍ਰਤੱਖ ਕੀਤਾ ਜਾ ਰਿਹਾ ਹੈ, ਨਿਰੇ ਵੇਦਾਂਤ ਦੇ ਮਸਲੇ ਦੀ ਗਲ ਨਹੀਂ। ਸਿੱਧਾਂਤ ਦੀ

ਏਕਤਾ ਹੁੰਦਿਆਂ ਬੀ ਦੋਨਾਂ ਭਗਤਾਂ ਦੇ ਲਹਿਜ਼ੇ ਅਤੇ ਤਰਜ਼ ਵਿਚ ਫਰਕ ਹੈ ਜੋ ਮਨ ਦੀ ਅਵਸਥਾ ਦਾ ਪਤਾ ਕਾਰਕ ਹੈ। ਭਗਤ ਕਾਨ੍ਹਾ ਜੋ ਗੱਲ ਕਹਿੰਦਾ ਹੈ ਉਹ ਕੇਵਲ ਮਸਲੇ ਬਾਜ਼ੀ ਹੈ, ਜਿਸਨੂੰ ਹਰ ਕੋਈ ਪੜ੍ਹਿਆ ਲਿਖਿਆ ਆਪੋ ਆਪਣੇ ਤਰੀਕੇ ਉਪਰ ਬਿਆਨ ਕਰ ਸਕਦਾ ਹੈ। ਗੁਰੂ ਜੀ ਨਿਰੀ ਪੰਡਤਾਈ ਨੂੰ ਗ੍ਰਹਿਣ ਨਹੀਂ ਕਰਦੇ ਓਹ ਉਸ ਗਿਆਨ ਦਾ ਆਦਰ ਕਰਦੇ ਹਨ ਜਿਸ ਨੇ ਕੇਵਲ ਗਿਆਨੀ ਦੇ ਦਿਮਾਗ਼ ਨੂੰ ਛੁਰੀ ਵਾਕਣ ਘਸਾ ਘਸਾ ਕੇ ਪਤਲਾ ਨਹੀਂ ਕਰ ਦਿਤਾ ਪਰੰਤੂ ਭੋਜਨ ਹੋ ਕੇ ਉਸਦੇ ਜੀਵਨ ਦਾ ਆਧਾਰ ਰੂਪ ਹੋ ਗਿਆ ਹੈ। ਉਨ੍ਹਾਂ ਨੇ ਕਿਹਾ ਹੈ:-

**ਬ੍ਰਹਮ ਗਿਆਨੀ ਕਾ ਭੋਜਨ ਗਿਆਨ।**
(ਸੁਖਮਨੀ)

ਗੁਰੂ ਜੀ ਉਸ ਗਿਆਨ ਨੂੰ ਕਾਫੀ ਨਹੀਂ ਸਮਝਦੇ ਜੋ ਨਿਰੇ ਵਿਚਾਰ ਧਾਰਾ ਨਾਲ ਅਨੁਮਾਨ ਲਾ ਲਾ ਕੇ ਪੈਦਾ ਕੀਤਾ ਜਾ ਰਿਹਾ ਹੋਵੇ। ਗਿਆਨ ਦੀਆਂ ਉੱਚੀਆਂ ਅਵਸਥਾਵਾਂ ਦਾ ਹਿਰਦੇ ਦੀ ਭਾਵ ਸਾਧਨਾ ਵਿਚ ਪ੍ਰਤੱਖ ਹੋਣਾ ਜ਼ਰੂਰੀ ਹੈ। ਗੁਰੂ ਜੀ ਕਾਨ੍ਹੇ ਨੂੰ ਕਹਿੰਦੇ ਹਨ: ਦਿਮਾਗੀ ਬ੍ਰਹਮ ਗਿਆਨ ਨਿਰਾ ਘਿਉ ਹੈ, ਜਿਸਨੂੰ ਖਾਕੇ ਇਕ ਬਲਗਮੀ ਆਦਮੀ ਦੀ ਖੰਘ ਵਧ ਜਾਂਦੀ ਹੈ;-

**ਇਸ ਪਰ ਸੁਨ ਦ੍ਰਿਸ਼ਟਾਂਤ ਹਮਾਰੋ:**
**ਬ੍ਰਹਮ ਗਜਾਨ ਅਰ ਘ੍ਰਿਤ ਸਮਾਨ।**
**ਕਫੀ ਹੰਕਾਰੀ ਖਾਇ ਗ੍ਰਹਨ ਕਰਿ**
**ਛਾਤੀ ਬੋਝ ਵਧਹਿ ਬਡ ਮਾਨ॥**
(ਕਵੀ ਸੰਤੋਖ ਸਿੰਘ)

ਗੁਰੂ ਜੀ ਦੱਸਦੇ ਹਨ : ਜ਼ਿੰਦਗੀ ਦਾ ਪੂਰਾ ਸੁਆਦ ਚੱਖਣ ਲਈ ਘਿਉ ਦੇ ਨਾਲ ਖੰਡ ਰਲਾਕੇ ਭੋਜਨ ਬਨਾਉਣਾ ਚਾਹੀਦਾ ਹੈ ਜੋ ਸਿਹਤ ਲਈ ਗੁਣਕਾਰ ਹੈ। ਇਹ ਖੰਡ ਹਿਰਦੇ ਵਿਚ ਵਸ ਰਹੀਆਂ ਭਾਵ-ਲਹਿਰਾਂ (feelings) ਹਨ। ਉਨ੍ਹਾਂ ਨੇ ਕਿਹਾ:-

**ਸੋ ਬ੍ਰਹਮ ਗਜਾਨ ਘ੍ਰਿਤ ਕੋ ਲੇਕਰ ਮਿਸਰੀ ਭਗਤਿ ਮਿਲਾਵਨ ਠਾਨ।**
**ਸੁਖਦਾਯਕ ਸਭ ਨਰਕੋ ਜਾਨਹੁ ਇਸ ਪ੍ਰਕਾਰ ਕਰ ਲੇ ਕਲਜਾਨ।**
(ਕਵੀ ਸੰਤੋਖ ਸਿੰਘ)

ਨਿਰੀ ਮਸਲੇ ਬਾਜ਼ੀ ਨੂੰ ਗੁਰੂ ਜੀ ਸਿਹਤ ਲਈ ਹਾਨੀਕਾਰਕ ਸਮਝਦੇ ਹਨ। ਪੰਡਤਾਈ ਦੇ ਸਿਧਾਂਤਾਂ ਦੀ ਨਕਲ ਦਰ ਨਕਲ ਚਲੀ ਪਰਪਾਟੀ ਨੂੰ ਛਾਤੀ ਉਪਰ ਬਲਗਮ ਦੇ ਬੋਝ ਸਮਾਨ ਗਿਣਦੇ ਹਨ। ਇਹ ਉਹ ਗੱਲ ਹੈ ਜਿਸ ਨੂੰ ਸਮਝਦਿਆਂ ਦੁਨੀਆਂ ਨੇ ਕਾਫੀ ਸਮਾਂ ਲੀਤਾ ਤੇ ਹੁਣ ਇਹੋ ਗੱਲ ਏਸ ਤਰੀਕੇ ਨਾਲ ਜਤਾਈ ਜਾ ਰਹੀ ਹੈ;-

"Cultured conventions tend.....to enervation, to a poor, self conscious art, to an artificial morbid life." (Rickett)

* * *

ਅਮਰੀਕਾ ਵਿਚ ਇਕ ਥੋਰੇ (Thoreau) ਨਾਮ ਦਾ ਮਹਾਂ ਪੁਰਸ਼ ਹੋਇਆ ਹੈ। ਇਸ ਦਾ ਖਿਆਲ ਸੀ ਕਿ ਸ਼ਹਿਰਾਂ ਵਿਚ ਰਹਿਣ ਕਰਕੇ ਮਨੁਖ ਦੀ ਜ਼ਿੰਦਗੀ ਬਨਾਉਟੀ ਜੇਹੀ ਹੋ ਗਈ ਹੈ। ਜੀਵਨ ਦਾ ਮਨੋਰਥ ਤਦੇ ਪ੍ਰਾਪਤ ਹੋ ਸਕਦਾ ਹੈ ਜੇ ਬਨਾਵਟ ਛੱਡੀ ਜਾਏ। ਇਸ ਨੇ ਆਪ ਸ਼ਹਿਰ ਦਾ ਵਾਸ ਤਿਆਗ ਕੇ ਜੰਗਲ ਵਿਚ ਇਕ ਨਿਰਜਨ ਟਿਕਾਣੇ ਕੁਟੀਆ ਬਣਾਈ ਤੇ ਕੁਛ ਅਰਸਾ ਉਸ ਵਿਚ ਰਿਹਾਇਸ਼ ਰੱਖੀ।

ਗੁਰੂ ਅਰਜਨ ਸਾਹਿਬ ਦੇ ਸਮੇਂ ਥੋਰੋ ਦੀ ਬ੍ਰਿਤੀ ਵਰਗਾ ਇਕ ਮਨੁੱਖ ਛੱਜੂ ਭਗਤ ਹੋਇਆ ਹੈ, ਉਸ ਜ਼ਮਾਨੇ ਇਸਦੇ ਗਿਰਦ ਨਿਰਜਨ ਜੇਹੀ ਇਕੱਲ ਹੀ ਸੀ, ਛੱਜੂ ਦੀ ਜ਼ਿੰਦਗੀ ਏਕਾਂਤ ਦਾ ਵਸੇਬਾ ਸੀ, ਇਸਤ੍ਰੀ ਦਾ ਤਿਆਗ ਸੀ, ਸੁਸਾਇਟੀ ਤੋਂ ਕਿਨਾਰਾ ਸੀ। ਗੁਰੂ ਸਾਹਿਬ ਛੱਜੂ ਦੀ ਬਾਣੀ ਨੂੰ ਭੀ ਨਹੀਂ ਕਬੂਲਦੇ। ਗੁਰੂ ਜੀ ਖ਼ੁਦ ਬਨਾਵਟ ਨੂੰ ਪਸੰਦ ਨਹੀਂ ਸਨ ਕਰਦੇ, ਪਰ ਜਦ ਬਨਾਵਟ ਦਾ ਤਿਆਗ ਏਸ ਹੱਦ ਤੱਕ ਖਿੱਚਿਆ ਜਾਏ ਕਿ ਤਿਆਗ ਹੀ ਬਨਾਵਟ ਹੋ ਜਾਏ ਤਾਂ ਉਹ ਬਨਾਵਟ ਕੋਲੋਂ ਵੱਧ ਬੁਰਾ ਸਮਝਦੇ ਸਨ। ਉਹ ਐਸੇ ਆਦਮੀਆਂ ਨੂੰ ਏਸ ਕਰਕੇ ਉਪਦੇਸ਼ ਕਰਦੇ ਹਨ ਕਿ ਨਿਰਜਨ ਏਕਾਂਤ ਦੀ ਬਜਾਏ ਸਤਿਸੰਗ ਸਰੇਸ਼ਟ ਵਸਤੂ ਹੈ। ਬੇਸ਼ਕ, ਭੈੜੇ ਆਦਮੀ ਦੀ ਸੁਹਬਤ ਕੋਲੋਂ ਏਕਾਤ ਅੱਛੀ ਹੈ, ਥੋਰੇ ਕਹਿੰਦਾ ਹੁੰਦਾ ਸੀ:-

"The man I meet is seldom so instructive as the silence which he breaks"

ਜਿਸ ਦਾ ਮਤਲਬ ਇਹ ਹੈ ਕਿ ਜਿੰਨ੍ਹਾਂ ਆਦਮੀਆਂ ਨੂੰ ਮੈਂ ਮਿਲਦਾ ਹਾਂ ਉਨ੍ਹਾਂ ਵਿਚੋਂ ਟਾਵਾਂ ਹੀ ਕੋਈ ਇਤਨਾ ਸਿਖਜ਼ਾਦਾਇਕ ਹੁੰਦਾ ਹੈ ਜਿਤਨੀ ਕਿ 'ਚੁਪ' ਸਿਖਜਾਦਾਇਕ ਹੈ, ਜਿਹੜੀ ਕਿ ਹਰ ਮਿਲਣ ਵਾਲਾ ਭੋਗ ਕਰਦਾ ਹੈ।

ਪਰ ਬਨਾਉਟੀ ਹਠ ਨਾਲ ਹਾਸਲ ਕੀਤੀ ਨਿਰਜਨ ਏਕਾਂਤ ਕੋਲੋਂ ਉੱਚੀ ਸੁਹਬਤ ਜ਼ਿਆਦਾ ਸੁਖਦਾਈ ਹੈ, ਇਹ ਗੁਰੂ ਜੀ ਦਾ ਸਿੱਧਾਂਤ ਸੀ। ਛੱਜੂ ਭਗਤ ਨੂੰ ਉਨ੍ਹਾਂ ਦੇਸ ਕਾਰਕੇ ਚੁਬਾਰੇ ਦੀ ਨਿਰਜਨਤਾ ਤੋਂ ਹੇਠਾਂ ਉਤਰ ਕੇ ਸਤਿਸੰਗ ਦੇ ਸਾਂਝੇ ਫਰਸ਼ ਉਪਰ ਬੈਠਣ ਦਾ ਉਪਦੇਸ਼ ਦਿੱਤਾ; ਉਨ੍ਹਾਂ ਕਿਹਾ:-

**ਛੱਜੂ ਭਗਤ ਸੁਨ ਮਤ ਹਮਰੋ,**
**ਪੰਥ ਰਚਯੋ ਕਰਿਬੇ ਸਤਿਸੰਗ॥**
**ਸਿਮਰਹਿ ਮਿਲ ਕਰ ਸ੍ਰੀ ਪਰਮੇਸੁਰ,**
**ਗ੍ਰਿਹਸਤ ਵਿਖੇ ਲਿਵਲਾਇ ਅਭੰਗ॥**
(ਕਵੀ ਸੰਤੋਖ ਸਿੰਘ)

ਗੁਰੂ ਜੀ ਜੰਗਲ ਦੀ ਏਕਾਂਤ ਰਿਹਾਇਸ਼ ਵੀ ਪਸੰਦ ਨਹੀਂ ਕਰਦੇ। ਉਹ ਕਿਸੇ ਅੰਦਰ ਦੀ ਏਕਾਤ ਰਿਹਾਇਸ਼ ਵੀ ਪਸੰਦ ਨਹੀਂ ਕਰਦੇ। ਉਹ ਕਿਸੇ ਅੰਦਰ ਦੀ ਜਜ਼ਬਾਤੀ ਪਕਿਆਈ ਵੱਲ ਇਸ਼ਾਰਾ ਕਰਦੇ ਹਨ, ਜਿਸ ਦੇ ਬਗੈਰ ਬਾਹਰ ਦੀ ਸਾਰੀ ਤਲਾਸ਼ ਵਿਅਰਥ ਹੈ। ਜੰਗਲ ਦਾ ਸੁਆਦ, ਏਕਾਂਤ ਦਾ ਸੁਆਦ, ਬਾਹਰ ਦਾ ਸੁਆਦ ਤਦੇ ਹੈ ਜੇ 'ਅੰਤਰ ਪ੍ਰਾਪਤੀ' ਹੋ ਗਈ ਹੈ। ਉਨ੍ਹਾਂ ਦਾ ਵਾਕ ਹੈ:-

**ਸਭ ਕਿਛੁ ਘਰ ਮਹਿ ਬਾਹਰਿ ਨਾਹੀ॥**
**ਬਾਹਰਿ ਟੋਲੈ ਸੋ ਭਰਮਿ ਭੁਲਾਹੀ॥**
**ਗੁਰ ਪਰਸਾਦੀ ਜਿਨਿ ਅੰਤਰ ਪਾਇਆ**
**ਸੋ ਅੰਤਰਿ ਬਾਹਰਿ ਸੁਹੇਲਾ ਜੀਉ॥੧॥**
(ਮਾਝ ਮਹਲਾ ੫)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣੀ, ਜਿਸ ਵਿਚ ਅਨੇਕਾਂ ਪਰਸਪਰ ਵਿਰੋਧੀ ਮਤਾਂ ਦੇ ਭਗਤਾਂ ਦੀ ਬਾਣੀ ਹੋਵੇ, ਇਹ ਘਟਨਾ ਮਜ਼੍ਹਬਾਂ ਦੀ ਤਾਰੀਖ ਵਿਚ ਆਪਣੀ ਮਿਸਾਲ ਹੋਰ ਨਹੀਂ ਰਖਦੀ। ਇਹ ਇਸ ਗੱਲ ਦਾ ਸਬੂਤ ਹੈ ਕਿ ਮਜ਼੍ਹਬਾਂ ਦਾ ਪਰਸਪਰ ਵਿਰੋਧ ਭੀ ਕੋਈ ਬਨਾਉਟੀ ਜੇਹੀ ਚੀਜ਼ ਹੈ। ਸਾਰੇ ਮਜ਼੍ਹਬ ਰੂਹਾਨੀ ਜਜ਼ਬੇ ਦੀ ਪਵਿਤ੍ਰਤਾ ਦੀ ਡੂੰਘਾਈ ਵਿਚ ਇਕ ਦੂਜੇ ਵਿਚ ਜਜ਼ਬ ਹੋ ਜਾਂਦੇ ਹਨ। ਹਿੰਦੂ ਅਤੇ ਮੁਸਲਮਾਨ ਆਪੋ ਵਿਚ ਇਕ ਦੂਜੇ ਦੀਆਂ ਐਸੀਆਂ ਮਜ਼੍ਹਬੀ ਖ਼ੂਬਸੂਰਤੀਆਂ ਦੇ ਸ਼ੌਕੀਨ ਹੋ ਜਾਂਦੇ ਹਨ, ਜੋ ਉਨ੍ਹਾਂ ਦੇ ਅੰਦਰਲੇ ਵਲਵਲੇ ਨੂੰ ਖੁਰਾਕ ਦੇਣ ਲਗਦੀਆਂ ਹਨ। ਤਾਜ ਬੀਬੀ ਦੀ ਕਥਾ ਏਸੇ ਗੱਲ ਦਾ ਸਬੂਤ ਹੈ। ਇਹ ਕੁੜੀ ਤੁਰਕਣੀ ਸੀ, ਪੰਜਾਬਣ ਸੀ, ਕਵੀ ਸੀ, ਫਕੀਰ ਸੀ। ਇਸ ਦੀ ਕਵਿਤਾ ਦਾ ਜ਼ਮਾਨਾ ਤਕਰੀਬਨ 1672 ਬਿਕ੍ਰਮੀ ਤੋਂ ਸ਼ੁਰੂ ਹੁੰਦਾ ਹੈ। ਉਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ, ਜਿਸ ਵਿਚ ਸਾਰੇ ਮਜ਼੍ਹਬਾਂ ਦੀ ਜਜ਼ਬਾਤੀ ਪਵਿਤ੍ਰਤਾ, ਜਾਂ ਇੰਞ ਕਹੋ ਕਿ ਜਿਸ ਵਿਚ ਸਰਬ ਦੇਸ਼ੀ ਵਲਵਲਾ ਸੰਚਿਤ ਹੋ ਗਿਆ ਸੀ, ਬੱਝੀ ਨੂੰ ਦਸ ਗਿਆਰਾਂ ਸਾਲ ਹੋ ਚੁਕੇ ਸਨ। ਤਾਜ ਬੀਬੀ ਦੀ ਕਵਿਤਾ ਹੈ:-

**ਸੁਣੋ ਦਿਲ ਜਾਨੀ ਮੇਰੇ ਦਿਲ ਦੀ ਕਹਾਨੀ ਤੁਮ**
**ਦਸਤ ਹੀ ਬਿਕਾਨੀ, ਬਦਨਾਮੀ ਭੀ ਸਹੂੰਗੀ ਮੈਂ।**
**ਦੇਵ ਪੂਜਾ ਠਾਨੀ, ਹੌਂ, ਨਿਵਾਜ ਹੂੰ ਭੁਲਾਨੀ,**
**ਤਜੇ ਕਲਮਾ ਕੁਰਾਨ, ਸਾਰੇ ਗੁਨਨ ਗਹੂੰਗੀ ਮੈਂ।**
**ਸ਼ਜਾਮਲਾ ਸਲੋਨਾ, ਸਿਰਤਾਜ ਸਿਰਕੁੱਲੇ ਦੀਏ,**
**ਤੇਰੇ ਨੇਹ ਦਾਗ਼ ਮੇਂ ਨਿਦਾਗ਼ ਹੋ ਰਹੂੰਗੀ ਮੈਂ।**
**ਨੰਦ ਕੇ ਕੁਮਾਰ ! ਕੁਰਬਾਨ ਤਾਣੀ ਸੂਰਤ ਪੈ,**
**ਹੂੰ ਤੌਂ ਤੁਰਕਾਣੀ, ਹਿੰਦੂਆਣੀ ਹੋ ਰਹੂੰਗੀ ਮੈਂ।**

ਤਾਜ ਬੀਬੀ ਤੋਂ ਬਹੁਤ ਪਿਛੋਂ 'ਕਾਰੇ ਸਾਹਿਬ' ਦਾ ਜ਼ਮਾਨਾ ਹੈ। 'ਕਾਰੇ' ਮੁਸਲਮਾਨ ਫਕੀਰ ਸੀ: ਇਕ ਦਿਨ ਜਗਨਨਾਥ ਦੇ ਮੰਦਰ ਅੱਗੇ ਜਾ ਦਰਸ਼ਨ ਦੀ ਪੁਕਾਰ ਕੀਤੀ। ਮੁਤਅੱਸਬੀ ਪੁਜਾਰੀਆਂ ਨੇ ਮੰਦਰ ਦਾ ਬੂਹਾ ਬੰਦ ਕੀਤਾ ਹੋਇਆ ਸੀ। ਕਾਰੇ ਦੀ ਦਿਲੀ ਭਾਵਨਾ ਇਹ ਸੀ ਜੋ 'ਜਗਨ' ਨਾਥ ਹੈ ਉਹ ਸਾਰੇ 'ਜਗਤ' ਦਾ ਸਾਂਝਾ ਨਾਥ ਹੈ, ਕੇਵਲ ਹਿੰਦੂਆਂ ਦਾ ਨਹੀਂ।

ਕਾਰੇ ਦੀ ਉਸ ਵੇਲੇ ਦੀ ਅਰਦਾਸ ਇਹ ਸੀ:

**ਮਿਹਰਬਾਨ, ਕਦਰਦਾਨ, ਆਲਾ ਤੂੰ ਜਹਾਨ ਬੀਚ,**
**ਮੁਝ ਸੇ ਗ਼ਰੀਬ ਕਾ ਗੁਨਾਹ ਮਾਫ ਕੀਜੀਏ।**
**'ਕਾਰੇ' ਹੈ ਕਰਾਰ ਪਰਾ, ਤੇਰੇ ਦਰਬਾਰ ਬੀਚ,**
**ਅਟਕੀ ਹੈ ਨਾਵ ਅਬ ਜ਼ਰਾ ਗ਼ੌਰ ਕੀਜੀਏ।**
**ਹਿੰਦੂਓਂ ਕਾ ਨਾਥ ਤੋ ਹਮਾਰੀ ਕਛੂ ਦਾਵਾ ਨਹੀਂ,**
**ਜਗਤ ਕਾ ਨਾਥ ਤੋ ਹਮਾਰੀ ਸੁਧ ਲੀਜੀਏ।**

ਮੈਨੂੰ ਯਾਦ ਨਹੀਂ ਕਿ ਮੰਦਰ ਦਾ ਬੂਹਾ ਉਸ ਵੇਲੇ ਖੁਲ੍ਹਾ ਯਾ ਨਾ, ਪਰ ਕਾਰੇ ਸਾਹਿਬ ਦੀ ਘਟਨਾਂ ਤੋਂ ਇਹ ਗੱਲ ਜ਼ਿਆਦਾ ਸਪਸ਼ਟ ਹੋ ਕੇ ਨਜ਼ਰ ਆਉਣ ਲੱਗ ਜਾਂਦੀ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹਣ ਵਿਚ ਉਸ 'ਜਗਨ ਨਾਥ' ਦੀ ਸਥਾਪਨਾ ਕਰ ਦਿੱਤੀ ਸੀ, ਜਿਸ ਅੱਗੇ ਕਾਰੇ ਵਰਗੇ ਮੁਸਲਮਾਨ ਫਕੀਰ ਅਦਬ ਨਾਲ ਸਿਰ ਝੁਕਾਕੇ ਸਰਬ ਦੇਸ਼ੀ ਜਜ਼ਬਾਤੀ ਰੰਗ ਵਿਚ ਰੰਗੇ ਜਾਂਦੇ ਹਨ ਤੇ ਜਿਸ ਵਿਚ ਅਟਕ ਪਾਉਣੀ ਮਨ੍ਹਾ ਹੈ।

* * *

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਫਿਲਾਸਫੀ ਹੈ ਉਹ ਮੰਤਕ ਦੀ ਵਿਚਾਰ ਧਾਰਾ ਨਹੀਂ, ਨਾ ਹੀ ਉਹ ਨਿਜਾਯ ਦੀਆਂ ਯੁਕਤੀਆਂ ਦਾ ਅਨੁਮਾਨਾਂ ਦੀਆਂ ਸੰਗਲੀਆਂ ਵਿਚ ਬੱਝਾ ਹੋਇਆ ਪ੍ਰਮਾਣਾਂ ਦਾ ਸਿਲਸਿਲਾ ਹੈ, ਨਾ ਹੀ ਉਹ ਕੋਈ ਬੁਧਿ ਲਈ ਪੇਚ ਦਰਪੇਚ ਭੌਂ ਰਹੀ ਪੁਰਜ਼ਿਆਂ ਦੀ ਖੇਡ ਹੈ। ਗੁਰੂ ਅਰਜਨ ਦੇਵ ਜੀ ਦਾ ਯਤਨ ਸੀ ਕਿ ਸਾਰੀ ਫਿਲਾਸਫੀ ਵਿਚ ਰੂਹਾਨੀਅਤ ਦੀ ਜਿੰਦ ਫੂਕੀ ਜਾਵੇ, ਜਿਸ ਨਾਲ ਕਿ ਉਹ ਚੀਜ਼-ਜੋ ਨਿਰਜਿੰਦ ਪੁਰਜ਼ਿਆਂ ਦੀ ਕਲਾ ਬਣ ਗਈ ਸੀ-ਮੁੜ ਪ੍ਰਾਣਮਈ ਹੋ ਜਾਵੇ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਅਤੇ ਮਤਾਂ ਦੀ ਅਨੇਕਤਾ ਦੇ ਹੁੰਦਿਆਂ ਹੋਇਆਂ ਵੀ ਸਾਰੀ ਚੀਜ਼ ਦੇ ਹੇਠ 'ਜਿੰਦ' ਦੀ ਏਕਤਾ ਹੈ। ਨਾਨਾ ਪ੍ਰਕਾਰ ਦੇ ਐਸੇ ਖਿਆਲਾਂ ਦੇ ਬਾਵਜੂਦ, ਜੋ ਕਿਸੇ ਇਕ ਮੰਤਕ ਦੀ ਲੜੀ ਵਿਚ ਨਹੀਂ ਬੱਝ ਸਕਦੇ ਤੇ ਜੋ ਦਲੀਲ ਦੇ ਜ਼ੰਜੀਰ ਵਿਚ ਪ੍ਰੋਣ ਲਗਿਆਂ ਅਕਲ ਨੂੰ ਪਰਸਪਰ ਵਿਰੋਧੀ ਦਿੱਸਣਗੇ; ਉਹ ਅਨੁਭਵ (Intuition) ਦੀ ਏਕਤਾ ਦੇ ਬੰਧਾਨ

ਵਿਚ ਬੱਝ ਗਏ ਹਨ। ਇਸ ਬੰਧਾਨ ਦਾ ਨਾਮ 'ਬੀੜ' ਹੈ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬੰਨ੍ਹੀ। ਗੁਰੂ ਜੀ ਨੇ ਉਨ੍ਹਾਂ ਭਗਤਾਂ ਅਤੇ ਸੰਤਾਂ ਦੀ ਬਾਣੀ ਨੂੰ ਬੀੜ ਵਿਚ ਪ੍ਰਵਾਨਿਆ ਹੈ ਜੋ ਮਸਲੇ ਬਾਜ਼ੀ ਦੀ ਨਿਰਜਿੰਦ ਖੇਡ ਨੂੰ ਤਿਆਗ ਕੇ ਅਨੁਭਵ ਦਵਾਰਾ ਸਿਧ ਅਵਸਥਾ ਨੂੰ ਪ੍ਰਾਪਤ ਸਨ। ਉਨ੍ਹਾਂ ਨੇ ਸੰਤ ਦਾ ਲੱਛਣ ਇਹ ਕੀਤਾ ਹੈ:-

**ਸੋਈ ਸਜਣ ਸੰਤ ਸੇ ਠਾਕੁਰ ਅਪਣੇ ਭਾਣੇ॥**
**ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ ਤਿਨਕੈ ਸਦ ਕੁਰਬਾਣੇ॥੨॥**
(ਵਡਹੰਸ ਮ: ੫ ਛੰਤ ਘਰ ੪)

ਨਿਰੀ ਮਸਲੇਬਾਜ਼ੀ ਵਾਲੇ 'ਹਰਿ ਪ੍ਰਭ' ਨੂੰ ਨਹੀਂ ਦੇਖ ਸਕਦੇ। ਕੁਲ ਵਿਸ਼ਵ ਨੂੰ ਰੱਬ ਰੂਪ ਮੰਨਣ ਵਾਲਾ ਵੀ ਜਿਸ ਵੇਲੇ ਤਰਕ ਵਿਤਰਕ ਦੇ ਵਿਤਡਾਵਾਦ ਦੇ ਵਿਚ ਪੈਂਦਾ ਹੈ ਤਾਂ ਨਤੀਜੇ ਵਿਚ ਉਸਦੇ ਪੱਲੇ ਕੇਵਲ ਨਾਸਤਿਕਤਾ ਹੀ ਪੈਂਦੀ ਹੈ[1]

ਏਮਰਸਨ ਵੀ ਇਹੋ ਜਿਹੀ ਗਲ ਕਹਿੰਦਾ ਹੈ ਕਿ ਮਸਲੇਬਾਜ਼ੀ ਦੀ ਬਹਿਸ ਵਿਚ 'ਸੱਚ' ਉਲਟ ਜਾਂਦਾ ਹੈ। ਉਸਦੇ ਠੀਕ ਲਫ਼ਜ਼ ਇਹ ਹਨ:-

Truth has already ceased to be itself if polemically said.

ਪਰ ਮਸਲੇਬਾਜ਼ੀ ਨੂੰ ਛੱਡਕੇ ਜੇ ਵੇਦਾਂਤ ਦੀ ਏਕਤਾ ਦਾ ਸਹਾਰਾ ਦ੍ਰਿਸ਼ਟੀ ਨੂੰ ਦਿੱਤਾ ਜਾਵੇ ਤਦ ਦੁਨੀਆਂ ਦਾ ਰੰਗ ਬਦਲ ਜਾਂਦਾ ਹੈ! ਮਨੁੱਖ ਨੂੰ ਇਹ ਸੰਸਾਰ ਕੁਛ ਹੋਰ ਪ੍ਰਤੀਤ ਹੋਣ ਲੱਗਦਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਐਸੇ ਮਨੁੱਖ ਦਾ ਭਰਮ ਦਾ ਪੜਦਾ ਉਠ ਜਾਂਦਾ ਹੈ, ਉਸਨੂੰ ਅੱਗੇ ਪਿਛੇ (ਓਹੀ) ਦਿੱਸਣ ਲਗਦਾ ਹੈ ਤੇ ਉਹ 'ਉਸੇ' ਵਿਚ ਇਕ ਰੰਗ ਹੋ ਜਾਂਦਾ ਹੈ:-

**ਹਮ ਕਿਛੁ ਨਾਹੀ ਏਕੋ ਓਹੀ॥**
**ਆਗੇ ਪਾਛੈ ਏਕੋ ਸੋਈ॥**

---

1. pantheism is the logical consequence of a consistent theology and it leads directly to Atheism.
(The History of Secientific Thought-Roy.p 180)

**ਨਾਨਕ ਗੁਰਿ ਖੋਏ ਭ੍ਰਮ ਭੰਗਾ॥**
**ਹਮ ਓਇ ਮਿਲਿ ਹੋਏ ਇਕ ਰੰਗਾ॥੪॥੩੨॥੮੩॥**
(ਆਸਾ ਮ: ੫)

ਆਮ ਤੌਰ ਤੇ ਇਹ ਮੰਨਿਆਂ ਜਾਂਦਾ ਹੈ ਕਿ ਰੱਬ ਨੂੰ ਕੋਈ ਨਹੀਂ ਦੇਖ ਸਕਦਾ, ਉਪਨਿਸ਼ਦਾਂ ਵਿਚ ਵੀ ਏਸ ਕਿਸਮ ਦੇ ਖਿਆਲ ਹਨ[1] ਸ੍ਵੇਤਾਸ਼੍ਵਤਰ ਉਪਨਿਸ਼ਦ ਵਿਚ ਤਾਂ ਜ਼ੋਰਦਾਰ ਲਫਜ਼ਾਂ ਵਿੱਚ ਕਿਹਾ ਹੈ:-

ਨਚਕ੍ਸ਼ੁ ना पश्यति कश्चनैनम्।।[2]

ਗੁਰੂ ਅਰਜਨ ਦੇਵ ਜੀ ਬ੍ਰਹਮ ਨੂੰ ਕੇਵਲ ਬੁਧਿ ਦਾ ਵਿਸ਼ਯ ਨਹੀਂ ਮੰਨਦੇ। ਜਿਸ ਰਸਲੀਨ ਅਵਸਥਾ ਵਿਚ ਉਨ੍ਹਾਂ ਦੀ ਬ੍ਰਿਤੀ ਟਿਕਦੀ ਸੀ ਉਸ ਹਾਲਤ ਵਿਚ ਉਨ੍ਹਾਂ ਦੇ ਅਧਮੀਟੇ ਨੈਣਾਂ ਦੀ ਨਜ਼ਰ ਬ੍ਰਹਮ ਵਿਚ ਸਮਾ ਜਾਂਦੀ ਸੀ। ਉਹ ਏਸ ਕਰਕੇ ਆਪਣੇ ਰੱਬ ਨੂੰ 'ਨੈਨ ਅਲੋਇਆ' ਆਖਦੇ ਹਨ, ਜਿਸ ਦਾ ਮਤਲਬ ਹੈ ਕਿ ਬ੍ਰਹਮ ਨਿਰਾਬੁਧਿ ਦੀਆਂ ਯਕਤੀਆਂ ਦਾ ਵਿਸ਼ਯ ਨਹੀਂ, ਪ੍ਰੰਤੂ ਉਹ ਅੱਖਾਂ ਦੁਆਰਾ ਗ੍ਰਹਿਣ ਹੋਣ ਵਾਲੀ ਹਸਤੀ ਹੈ। ਉਹ ਰੱਬ ਦੇ ਏਸ ਸਰੂਪ ਨੂੰ 'ਅਨਦ ਰੂਪੁ ਸਭੁ' ਦੱਸਦੇ ਹਨ:-

**ਜਤ ਕਤ ਪੇਖਉ ਏਕੈ ਓਹੀ॥ ਘਟ ਘਟ ਅੰਤਰਿ ਆਪੇ ਸੋਈ॥**
**...ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ॥**
**ਅਨਦ ਰੂਪੁ ਸਭੁ ਨੈਨ ਅਲੋਇਆ॥੪॥੧੭॥**
(ਆਸਾ ਮ: ੫)

ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਬੀੜ' ਵਿਚ ਐਸੇ ਮਹਾਂਪੁਰਖਾਂ ਦੀ ਬਾਣੀ ਸੰਕਲਿਤ ਕੀਤੀ ਹੈ ਜੋ ਆਪਣੀ ਰਸਲੀਨ ਦ੍ਰਿਸ਼ਟੀ ਦਵਾਰਾ ਦਿੱਸਦੇ ਸੰਸਾਰ ਨੂੰ 'ਅਨਦ ਰੂਪ' ਵਿਚ ਸਹੀ ਕਰਦੇ ਸਨ। ਚੰਦ੍ਰਮਾਂ ਜਦ ਦੁਨੀਆਂ ਨੂੰ ਤੱਕਦਾ ਹੈ ਤਾਂ ਉਸ ਨੂੰ ਕੋਝੀਆਂ ਚੀਜ਼ਾਂ ਵੀ ਚਾਂਦੀ ਦੀ ਸੁੰਦਰਤਾ ਤੇ ਜਾਦੂ ਹੇਠ ਲਸ ਲਸ ਕਰਦੀਆਂ ਨਜ਼ਰ ਆਉਂਦੀਆਂ ਹਨ। ਇਕ ਚੰਦਰਮਾਂ

---

1. ਦੇਖੋ ਕੇਨ ਉਪਨਿਸ਼ਦ, 2, 3; ਮੁੰਡਕ, 2, 1, ਕਠ; 1, 3, 10.
2. ਮੰਤ੍ਰ ਇਸ ਤਰ੍ਹਾਂ ਹੈ, "ਉਸ ਪਰਮਾਤਮਾ ਦਾ ਸਰੂਪ ਨੇਤ੍ਰ ਆਦਿ ਗ੍ਰੇਹਣ ਕਰਨ ਯੋਗ ਅਸਥਾਨ ਵਿਚ ਨਹੀਂ ਹੈ, ਉਸ ਨੂੰ ਕੋਈ ਭੀ ਨੇਤ੍ਰ ਦੁਆਰਾ ਨਹੀਂ ਦੇਖ ਸਕਦਾ....." (ਅਧਜਾਯ 4, ਮੰਤ੍ਰ 20)

ਵਰਗੀ ਅੱਖ ਕਦੇ ਵੀ ਬਦਸੂਰਤੀ ਨਹੀਂ ਤੱਕ ਸਕਦੀ। ਇਹ ਇਕ ਨਿਰਾ ਸ਼ਾਇਰਾਨਾ ਖਿਆਲ ਨਹੀਂ, ਇਸਦੀ ਤਹਿ ਹੇਠ ਫਿਲਸਫਾਨਾ ਨੁਕਤੇ ਹਨ। ਚੰਦਰਮਾਂ ਦੇ ਪ੍ਰਕਾਸ਼ ਕੋਲੋਂ ਕਿਤੇ ਵਧੀਕ ਤੇਜ ਵਾਲੀ ਚੀਜ਼ 'ਆਤਮਾ' ਮੰਨੀ ਗਈ ਹੈ। 'ਮਨ ਤੂੰ ਜੋਤਿ ਸਰੂਪ ਹੈ' ਵਾਲਾ ਖਿਆਲ ਆਮ ਪ੍ਰਚਲਤ ਹੈ। ਮਾਂਡੂਕ ਉਪਨਿਸ਼ਦ ਵਿਚ ਆਤਮਾ ਦੇ ਏਸ 'ਤੈਜਸ' ਰੂਪ ਦਾ ਵਰਣਨ ਹੈ[1]।

ਅੰਜੀਲ ਵਿਚ ਜ਼ਿੰਦਗੀ ਅਤੇ ਰੋਸ਼ਨੀ ਦੀ ਸਮਤਾ ਦੱਸੀ ਹੈ[2]

ਤਾਂ ਕਿ ਕੋਈ ਭੁਲੇਖਾ ਨਾ ਰਹੇ ਅਸੀਂ ਇਹ ਗਲ ਹੋਰ ਸਪਸ਼ਟ ਦੱਸਣੀ ਚਾਹੁੰਦੇ ਹਾਂ ਕਿ ਆਤਮਾਂ ਦੀ 'ਤੈਜਸ' ਅਵਸਥਾ ਕਿਹੜੀ ਕਹੀ ਗਈ ਹੈ। ਸ਼ਾਸਤ੍ਰਾਂ ਮੁਤਾਬਿਕ ਆਤਮਾ ਦੇ ਰਹਿਣ ਦੇ ਚਾਰ ਅਸਥਾਨ ਹਨ: ਜਾਗ੍ਰਤ, ਸੁਪਨ, ਸੁਖੋਪਤਿ (ਗਾੜ੍ਹੀ ਨੀਂਦ) ਤੇ ਤੁਰੀਆ। ਤੈਜਸ ਵਾਲੀ ਅਵਸਥਾ ਇਸ ਦੀ ਸੁਪਨ ਅਸਥਾਨ ਦੀ ਹੈ। ਜਾਗ੍ਰਤ ਅਤੇ ਸੁਖੋਪਤਿ ਸਥਾਨਾਂ ਵਿਖੇ ਆਤਮਾ ਦੀ ਅਵਸਥਾ ਦੇ ਕੀ ਨਾਮ ਹਨ, ਇਸ ਵਿਸਤਾਰ ਦੀ ਏਥੇ ਖਾਸ ਲੋੜ ਪ੍ਰਤੀਤ ਨਹੀਂ ਹੁੰਦੀ। ਹਾਂ ਤੁਰੀਆ ਸਥਾਨਾਂ ਵਿਖੇ ਇਸ ਦੀ ਜੋ ਅਵਸਥਾ ਹੈ ਉਹ 'ਅਨੰਦ' ਹੈ, ਸਾਸ਼ਤ੍ਰਾਂ ਵਿਚ ਇਸ ਅਵਸਥਾ ਬਾਬਤ ਲਿਖਿਆ ਹੈ ਕਿ ਉਸ ਅਸਥਾਨ ਵਿਚ ਨਜ਼ਰ ਤੇ ਨਜ਼ਾਰਾ ਇਕ ਦੂਜੇ ਵਿਚ ਲੀਨ ਹੋ ਜਾਂਦੇ ਹਨ, ਦ੍ਰਿਸ਼ਟਾ ਤੇ ਦ੍ਰਿਸ਼ਟਮਾਨ ਅਭੇਦ ਹੋ ਜਾਂਦੇ ਹਨ ਤੇ ਸਾਰੀਆਂ ਵੱਖੋ ਵੱਖਰੀਆਂ ਚੀਜ਼ਾਂ ਇਕ 'ਅਨੰਦ ਰੂਪ ਸਰਬਤ' ਵਿਚ ਸਮਾ ਜਾਂਦੀਆਂ ਹਨ[3]

---

1. ਮਾਂਡੂਕ ਉਪਨਿਸ਼ਦ, ਸ੍ਰਤੀ 4। ਇਸ ਦਾ ਅੰਗ੍ਰੇਜ਼ੀ ਤਰਜ਼ਮਾ ਰੌਸ਼ਨੀ ਦੇ ਅਰਥਾਂ ਵਿਚ ਜ਼ਿਆਦਾ ਸਪਸ਼ਟ ਹੈ ਜੋ ਇਸ ਤਰ੍ਹਾਂ ਹੈ:-
   The second condition is "Tajjas" (The Luminous, a name degive from "Tejas, which is the designation of the igneus element) whose seat is in the dream state swapna. Sthana. [Man and his becom ng, Rena Guenon, p. 134.
2. And the life was the Light of men. St John 1,4
3. The highest Brahman which is anand is just Atman as realised in the fourth or the Turiya state, There the object and the subject are one. The seer, the seeing eye and the object seen merge together in one whole. (Rama Krishnan

ਇਹ ਅਨੰਦ ਰੂਪ ਕੀ ਹੈ? ਸ੍ਰੀ ਰਾਮਾਨੁਜ, ਜੋ ਵਸ਼ਿਸ਼ਟ ਅਦ੍ਵੈਤ ਮਤ ਦੇ ਆਚਾਰਯ ਸਨ, ਨੇ ਆਪਣੀ ਟੀਕਾ ਵਿਚ ਇਹੋ ਗੱਲ ਸਿੱਧ ਕੀਤੀ ਹੈ ਕਿ ਇਹ 'ਅਨੰਦ' ਹੀ ਬ੍ਰਹਮ ਹੈ[1] ਜੋ ਅਖੀਰਲੀ ਪ੍ਰਾਪਤੀ ਹੈ। ਇਸੇ ਚੀਜ਼ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਰਸਲੀਨ ਸੁਭਾਵਕਤਾ ਦੁਆਰਾ ਅੱਖਾਂ ਨਾਲ ਦਿੱਸਣ ਵਾਲਾ ਅਨੰਦ ਰੂਪ ਸਭੁ ਨੈਨ ਅਲੋਇਆ' ਆਖ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਭਗਤਾਂ ਦੀ ਚੋਣ ਹੋਈ ਉਹ ਇਸ 'ਅਨੰਦ ਰੂਪ' ਦ੍ਰਿਸ਼ਟੀ ਵਾਲੇ ਮਹਾਂਪੁਰਖਾਂ ਦੀ ਸੀ। ਉਹ ਬਾਕੀ ਦੇ ਪੰਡਿਤ 'ਬੀੜ' ਵਿਚ ਦਰਜ ਨਹੀਂ ਹੋ ਸਕੇ ਜਿਨ੍ਹਾਂ ਦੀ ਦ੍ਰਿਸ਼ਟੀ ਇਲਮ ਦੇ ਬੋਝ ਹੇਠ ਚਿੱਬੀ ਹੋ ਗਈ ਸੀ; ਭਾਵੇਂ ਓਹ ਗੱਲਾਂ ਸਿੱਧਾਂਤਕ ਕਰਦੇ ਸਨ। ਰੂਹਾਨੀ ਜ਼ਿੰਦਗੀ ਲਈ ਪੰਡਿਤ ਨੂੰ ਖ਼ੁਦ ਉਪਨਿਸ਼ਦਾਂ ਵਿਚ ਉਪਦੇਸ਼ ਹੈ ਕਿ ਉਹ ਆਪਣੀ ਪੰਡਤਾਈ ਨੂੰ ਤਿਆਗ ਕੇ ਪਹਿਲੇ ਬੱਚਿਆਂ ਵਾਕਣ ਭੋਲੇ ਬਣਨ[2]।

ਇਹ ਭੋਲੀ ਭਾਲੀ ਬਾਲ ਬ੍ਰਿਤੀ ਹੀ ਹੈ ਜਿਸ ਦੀ ਲੋਚਨਾ ਅਨੰਦ ਰੂਪ ਵਿਚ ਸਾਖਜਾਤ ਹੁੰਦੀ ਹੈ, ਬਸ਼ਰਤੇ ਕਿ ਇਹ ਮੰਗ ਉਸ ਸੁਭਾਵਕਤਾ ਅਤੇ ਪਵਿਤ੍ਰਤਾ ਦੀ ਹੋਵੇ ਜੋ ਇਕ ਨਵੇਂ ਜੰਮੇਂ ਬਾਲਕ ਦੀ ਦੁੱਧ ਮੰਗ ਵਿਚ ਹੁੰਦੀ ਹੈ:-

**ਮੇਰੈ ਅੰਤਰਿ ਲੋਚਾ ਮਿਲਣ ਕੀ**
**ਪਿਆਰੇ ਹਉ ਕਿਉ ਪਾਈ ਗੁਰ ਪੂਰੇ॥**
**ਜੇ ਸਉ ਖੇਲ ਖੇਲਾਈਐ**
**ਬਾਲਕੁ ਰਹਿ ਨ ਸਕੈ ਬਿਨੁ ਖੀਰੇ॥**

* * *

---

1. ਦੇਖੋ ਰਾਮਾਨੁਜ ਦਾ ਸ੍ਰੀ ਭਾਸ਼। ਪ੍ਰੋਫੈਸਰ ਰਾਧਾ ਕ੍ਰਿਸ਼ਨ ਰਾਮਾਨੁਜ ਦੀ ਪੋਜ਼ੀਸ਼ਨ ਨੂੰ ਸਾਫ ਕਰਕੇ ਇਨ੍ਹਾਂ ਲਫਜ਼ਾਂ ਵਿਚ ਲਿਖਦਾ ਹੈ:-
   Rama Nuj, on the other hand, argues that his Anand is Brahman.
2. तस्माद् ब्राह्मण: पाण्डित्यं निर्विक्ष वाल्येन तिष्ठासेत्।।

ਗੁਰੂ ਅਰਜਨ ਦੇਵ ਜੀ ਦੇ ਜੀਵਨ ਤੋਂ ਦੋ ਗੱਲਾਂ ਸਪਸ਼ਟ ਹੁੰਦੀਆਂ ਹਨ: ਪਹਿਲੀ ਇਹ ਕਿ ਮਨੁੱਖ ਨੂੰ ਜੀਉਣਾ ਕਿਸ ਤਰ੍ਹਾਂ ਚਾਹੀਦਾ ਹੈ, ਦੂਜੀ ਇਹ ਕਿ ਮਨੁੱਖ ਨੂੰ ਮਰਨਾ ਕਿਸ ਤਰ੍ਹਾਂ ਚਾਹੀਦਾ ਹੈ। ਜੀਵਨ ਲਈ ਤਾਂ ਮਨੁੱਖ ਨੂੰ ਆਪਣੀ ਅੰਦਰਲੀ ਧਰਤੀ ਨੂੰ ਸਾਹਿਤਜ ਅਤੇ ਹੁਨਰ ਦੇ ਜਜ਼ਬਿਆਂ ਨਾਲ ਸਰਵਿਆਂ ਰਖਕੇ ਪ੍ਰੇਮ ਰਸ ਦੇ ਪਿਆਲੇ ਭਰਪੂਰ ਕਰਨੇ ਚਾਹੀਦੇ ਹਨ, ਹਿਰਦੇ ਦੀਆਂ ਤਾਰਾਂ ਨੂੰ ਰਾਗ ਦੀ ਝੁਨਕਾਰ ਵਿਚ ਖਿੱਚਕੇ ਦਿਨ ਰਾਤ ਇਕ ਸਹਿਜ ਸਮਾਧ ਦੇ ਸੁਭਾਵਕ ਸੁਖ ਵਿਚ ਬਿਤੀਤ ਕਰਨਾ ਚਾਹੀਦਾ ਹੈ। ਖ਼ੁਦ ਭਾਈ ਗੁਰਦਾਸ ਨੇ ਗੁਰੂ ਅਰਜਨ ਦੇਵ ਜੀ ਦੇ ਜੀਵਨ ਬਾਬਤ ਅੱਖੀਂ ਡਿੱਠੀ ਗਵਾਹੀ ਭਰੀ ਹੈ:-

**ਸ਼ਬਦ ਸੁਰਤਿ ਲਿਵ ਮਿਰਗ ਜਿਉ**
**ਭੀੜ ਪਈ ਚਿਤਿ ਅਵਰ ਨ ਆਣੀ॥**
**ਚਰਣ ਕਵਲ ਮਿਲ ਭਵਰ ਜਿਉਂ**
**ਸੁਖ ਸੰਪਟਿ ਵਿਚ ਰੈਣਿ ਵਿਹਾਣੀ॥**
**ਗੁਰ ਉਪਦੇਸੁ ਨ ਵਿਸਰੈ ਬਾਬੀਹੇ**
**ਜਿਉਂ ਆਖ ਵਖਾਣੀ॥**
**ਗੁਰਮੁਖਿ ਸੁਖ ਫਲੁ ਪਿਰਮ ਰਸੁ**
**ਸਹਜ ਸਮਾਧਿ ਸਾਧ ਸੰਗਿ ਜਾਣੀ॥**
**ਗੁਰ ਅਰਜਨ ਵਿਟਹੁ ਕੁਰਬਾਣੀ॥੨੩॥**
(ਵਾਰ ੨੪)

ਦੂਜੀ ਗੱਲ ਜੋ ਗੁਰੂ ਅਰਜਨ ਦੇਵ ਜੀ ਨੇ ਸਿਖਾਈ ਹੈ ਉਹ ਮਰਨ-ਜਾਚ ਹੈ। ਉਨ੍ਹਾਂ ਇਸ ਗੱਲ ਦੀ ਮਿਸਾਲ ਪੈਦਾ ਕੀਤੀ ਹੈ ਕਿ ਕੋਮਲ ਉਨਰਾਂ ਦੇ ਸੁਖਾਸਲ ਵਿਚ ਬੈਠਾ ਹੋਇਆ ਬੰਦਾ ਆਰਾਮ ਤਲਬ ਤੇ ਨਿਤਾਣਾ ਨਹੀਂ ਚਾਹੀਦਾ। ਹਰ ਇਨਸਾਨ ਦੇ ਅੰਦਰ ਚਾਹੇ ਉਹ ਕਿਤਨਾ ਹੀ ਨਾਜ਼ਕ ਤਬ੍ਹਾ ਹੈ, ਇਖ਼ਲਾਕੀ ਕੰਗਰੀੜ੍ਹ ਦੀ ਹੱਡੀ ਜ਼ਰੂਰੀ ਹੈ। ਮਨੁੱਖ ਲਈ ਜ਼ਰੂਰੀ ਹੈ ਕਿ ਉਸ ਦੀ ਪਿੱਠ ਝੂਠੀ ਖੁਸ਼ਾਮਦ ਦੇ ਕੁੱਬ ਤੋਂ ਨਿਰਦੋਸ਼ ਹੋਵੇ ਤੇ ਉਸਦੀ ਧੌਣ ਸਤੰਤਰਤਾ ਦੇ ਮੋਢਿਆਂ ਉਪਰ ਸਿੱਧੀ ਖੜੀ ਹੋਵੇ।

ਲਾਹੌਰ ਦੇ ਦੀਵਾਨ ਚੰਦੂ ਸ਼ਾਹ ਨੇ ਜਿਸ ਵੇਲੇ ਗੁਰੂ ਸਾਹਿਬ ਨੂੰ ਆਪਣੇ ਕਿਸੇ ਖਿਆਲ ਨਾਲ ਮਜਬੂਰ ਕਰਕੇ ਮਗਰ ਲਾਉਣਾ ਚਾਹਿਆ ਤਾਂ ਉਨ੍ਹਾਂ ਇਨਕਾਰ ਕਰ ਦਿੱਤਾ। ਪੰਜਾਬੀ ਦਾ ਧਾਰਮਕ ਸਾਹਿਤਯ ਉਹਨਾਂ ਤਫਸੀਲਾਂ ਨਾਲ ਭਰਪੂਰ ਹੈ, ਜਿਨ੍ਹਾਂ ਵਿਚ ਗੁਰੂ ਸਾਹਿਬ ਨੂੰ ਵੱਧ ਤੋਂ ਵੱਧ ਕਸ਼ਟ ਪਹੁੰਚਾਉਣ ਦੇ ਦਰਦਨਾਕ ਸਾਕੇ ਦਰਜ ਹਨ, ਜੋ ਛੇਕੜ ਉਨ੍ਹਾਂ ਦੀ ਸ਼ਹੀਦੀ ਦੇ ਕੌਤਕ ਵਿਚ ਖ਼ਤਮ ਹੁੰਦੇ ਹਨ। ਇਹ ਸ਼ਹਾਦਤ ਇਸ ਗੱਲ ਦੇ ਪ੍ਰਭਾਵ ਨੂੰ ਪੈਦਾ ਕਰਨ ਹਿਤ ਸੀ ਕਿ ਮਨੁੱਖ ਨੂੰ ਕਸ਼ਟ ਦੇ ਡਰ ਮਾਰੇ ਆਪਣੀ ਸੁਤੰਤਰ ਰਾਇ ਦਾ ਤਯਾਗ ਨਹੀਂ ਕਰਨਾ ਚਾਹੀਦਾ। ਇਹ ਸ਼ਹਾਦਤ ਏਸ ਅਸੂਲ ਦਾ ਅਮਲੀ ਸਬੂਤ ਸੀ ਕਿ ਕਿਸ ਤਰ੍ਹਾਂ ਇਕ ਨਿਹੱਥਾ (ਅਨਸ਼ਸਤ੍ਰਧਾਰੀ) ਮਨੁੱਖ ਆਪਣੀ ਪ੍ਰਾਈਵੇਟ ਆਜ਼ਾਦੀ ਦੀ ਖਾਤਰ ਆਪਣੀ ਜਾਨ ਦੀ ਪ੍ਰਵਾਹ ਨਹੀਂ ਕਰਦਾ।

ਅਜ ਅਸੀਂ ਉਸ ਸ਼ਹੀਦ ਦੀ ਯਾਦਗਾਰ ਮਨਾ ਰਹੇ ਹਾਂ ਜਿਸ ਸਾਨੂੰ ਇਹ ਸਿਖਾਇਆ ਹੈ ਕਿ ਜੇ ਤੁਹਾਡੇ ਪਾਸ ਤਲਵਾਰ ਨਹੀਂ, ਕੋਈ ਜੰਗੀ ਜਥੇਬੰਦੀ ਨਹੀਂ, ਤੁਸੀਂ ਤਦ ਵੀ ਕਿਸ ਤਰ੍ਹਾਂ ਆਪਣੇ ਸ੍ਵੈਸਤਿਕਾਰ ਨੂੰ ਕਾਇਮ ਰੱਖ ਸਕਦੇ ਹੋ, ਤੁਸੀਂ ਕਿਸ ਤਰ੍ਹਾਂ ਇਕ ਪ੍ਰਾਈਵੇਟ ਵਯਕਤੀ ਦੀ ਹੈਸੀਅਤ ਵਿਚ ਜ਼ੋਰ ਜ਼ਬਰ ਦੀਆਂ ਤਾਕਤਾਂ ਉਪਰ ਹੱਸ ਸਕਦੇ ਹੋ, ਟਿਚਕਰ ਕਰ ਸਕਦੇ ਹੋ। ਹਾਂ, ਗੁਰੂ ਜੀ ਨੇ ਜਰਵਾਦਿਆਂ ਉਪਰ ਮਖ਼ੌਲ ਕਰਨਾ ਸਿਖਾਇਆ। ਜ਼ਾਲਮ ਵੱਧ ਤੋਂ ਵੱਧ ਤੁਹਾਡੀ ਜਾਨ ਲੈ ਸਕਦੇ ਹਨ, ਜੋ ਲੈਣ ਨਾਲ ਵੀ ਉਨ੍ਹਾਂ ਦੇ ਹੱਥ ਪਲੇ ਪੈਂਦੀ ਨਹੀਂ ਤੇ ਤੁਹਾਡੀ ਕਦੇ ਗੁਆਚਦੀ ਨਹੀਂ, ਕਿਉਂਕਿ ਤੁਹਾਡੀ ਓਹ ਕਦੇ ਸੀ ਹੀ ਨਹੀਂ। ਤੁਸੀਂ ਤਾਂ ਮੁੱਦਤ ਤੋਂ ਉਸ ਨੂੰ ਆਪਣੇ ਮਹਬੂਬ ਦੇ ਸਮਰਪਣ ਕਰ ਚੁਕੇ ਸਾਓ। ਅਸੀਂ ਅੱਜ ਉਸ ਸ਼ਹੀਦ ਦੀ ਯਾਦਗਾਰ ਮਨਾ ਰਹੇ ਹਾਂ ਜਿਸ ਸਾਨੂੰ ਮਰਨ ਦੀ ਜਾਚ ਸਿਖਾਈ, ਜਿਸ ਸਾਨੂੰ ਹੱਸ ਹੱਸ ਕੇ, ਮਜ਼ਾਖਾਂ ਕਰ ਕੇ ਸੂਲੀ ਚੜ੍ਹਨਾ ਸਿਖਾਇਆ, ਜਿਸ ਨੇ ਅੰਬਰ ਦੀ ਠੰਢੀ ਗੁਫਾ ਵੱਲ ਇਸ਼ਾਰਾ ਕੀਤਾ, ਜਿਥੇ ਬਾਹਰ ਦੀ ਕੋਈ ਤੱਤੀ ਵਾ ਨਹੀਂ ਪਹੁੰਚ ਸਕਦੀ, ਜਿਥੇ ਮਨੁੱਖ ਬਾਵਜੂਦ ਬਾਹਰ ਦੇ ਸੇਕਾਂ ਦੇ ਸੀਤਲ ਚਿੱਤ ਅਡੋਲ ਬੈਠ ਸਕਦਾ ਹੈ।

* * *

ਐਸੇ ਸ਼ਹੀਦ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ ਬੋਲਣਾ 'ਸ੍ਰੀ ਵਾਹਿਗੁਰੂ'। ਇਹ ਵਾਹਿਗੁਰੂ ਨਿਰਾ ਸ਼ਬਦ ਹੀ ਨਾ ਹੋਵੇ, ਹਿਰਦੇ ਵਿਚੋਂ ਨਿਕਲੀ ਹੋਵੇ ਯਾਦ-ਕੰਬਣੀ ਹੋਵੇ, ਜੋ ਉਸ ਗੁਰੂ ਨੂੰ ਵਾਹ ਵਾਹ ਕਰਦਿਆਂ ਉਸਦੀ ਪ੍ਰਸੰਸਾ ਵਿਚ ਨਿਮਗਨ ਕਰ ਦੇਵੇ। ਇਹ ਵਾਹ ਵਾਹ ਤਦੇ ਸਫਲ ਹੈ ਜੇਕਰ-

**ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ॥**
(ਗੂਜਰੀ ਵਾਰ ਮ:੩)



# ਉਪਕਾਰ ਭਗਤੀ

ਉਸ ਮੌਲਾ ਦੇ ਰਾਹ ਨਿਆਰੇ ਹਨ, ਪਤਾ ਨਹੀਂ ਲਗਦਾ ਕਿ ਕਿਸ ਖ਼ੂਬੀ ਤੇ, ਕਿਸ ਨੇਕੀ ਤੇ, ਕਿਸ ਪਰਉਪਕਾਰ ਉਤੇ ਜਾਂ ਕਿਸ ਅਦਾ ਉਤੇ ਉਸ ਨੇ ਰੀਝ ਪੈਣਾ ਹੈ।

**ਜਨਉ ਨਹੀ ਪਾਵੈ ਕਵਨ ਬਾਤਾ॥**
(ਸਿਰੀ ਰਾਗ ਮਹਲਾ ੫ ਅਸ਼ਟਪਦੀ)

* * *

ਮੋਮਨ ਤਾਂ ਸ਼ਗ੍ਹਾ ਦੀ ਹੱਦ ਵਿਚ ਰਹਿੰਦੇ ਹਨ ਤੇ ਕਾਫ਼ਰ ਬਾਹਰ ਹਨ, ਪਰ ਮੁਸਲਮਾਨਾਂ ਦੀਆਂ 72 ਸੰਪ੍ਰਦਾਵਾਂ ਵਿਚੋਂ ਉਹ ਫਿਰਕੇ ਥੀ ਹਨ ਜੋ ਸ਼ਗ੍ਹਾ ਦੀ ਹੱਦ ਤੋਂ ਤਾਂ ਪਰੇ, ਪਰ ਉਸ ਮਰਿਯਾਦਾ ਦੇ ਬਾਹਿਰੀ ਚੌਗਿਰਦੇ ਦੇ ਨਾਲ ਨਾਲ ਘੁੰਮ ਰਹੇ ਹਨ। ਇਨ੍ਹਾਂ ਮੋਮਨ ਕਾਫਰਾਂ ਵਿਚ **ਆਬੀਦਾ** ਨਾਮ ਦੀ ਇਸਤ੍ਰੀ ਦਾ ਨਾਮ ਆਦਰ ਨਾਲ ਲੀਤਾ ਜਾਂਦਾ ਹੈ। ਆਬੀਦਾ ਦੀ ਸ਼ੁਰੂ ਜ਼ਿੰਦਗੀ ਸਤਿਕਾਰ ਵਾਲੀ ਨਹੀਂ ਸੀ। ਇਹ ਕੰਚਨ ਕਾਇਆਂ ਵਾਲੀ ਆਪਦੇ ਰਮਣੀਕ ਸੁਭਾਉ ਦੀ ਅਸਥਿਰਤਾ ਦੀ ਬੇਬਸੀ ਵਿਚ ਲਾਜਵੰਤੀ ਨਹੀਂ ਰਹਿੰਦੀ ਸੀ। ਏਸ ਦੇ ਮਰਯਾਦਾ ਵਿਰੁੱਧ ਪ੍ਰੀਤਵੰਤ ਕਰਤਬਾਂ ਉਤੇ ਸਾਰੇ ਉਲਮਾ ਗੁੱਸੇ ਸਨ। ਇਕ ਦਿਨ ਇਕ ਸ਼ਗ੍ਹਾ ਦੀ ਚੰਗਿਆੜੀ ਨਾਲ ਸੜੇ ਹੋਏ ਬੁੱਢੇ ਨੇ ਆਬੀਦਾ ਨੂੰ ਇਕ ਮੁਤਬਰਕ ਜਗ੍ਹਾ ਪਵਿੱਤ੍ਰ (ਅਸਥਾਨ) ਪਰ ਦੇਖਿਆ। ਇਹ ਬੁੱਢਾ ਦੇਖਕੇ ਅਣਡਿੱਠ ਕਰਨ ਵਾਲਿਆਂ ਵਿਚੋਂ ਨਹੀਂ ਸੀ। ਆਬੀਦਾ ਆਪਣੇ ਮੂੜਪੁਣੇ ਵਿਚ ਅੱਲਾ ਦੀ ਇਬਾਦਤ ਦੇ ਮਕਾਨ ਨੂੰ ਸ਼ੈਤਾਨ ਦਾ ਪ੍ਰੀਤਭਵਨ ਬਣਾ ਬੈਠੀ ਸੀ। ਬੁੱਢਾ ਸਖ਼ਤ ਨਾਰਾਜ਼ ਹੋ

ਗਿਆ। ਆਬੀਦਾ ਤਾਂ ਇਸ ਤਰ੍ਹਾਂ ਦੀ ਹਾਸ ਬਿਲਾਸ ਵਾਲੀ ਥੋੜ੍ਹੀ ਆਯੂ ਗੁਜ਼ਾਰਕੇ ਖ਼ੂਬਸੂਰਤੀ ਦੀ ਦੀਪਮ ਲਾ ਉਤੇ ਭੰਬਟ ਵਾਕੁਣ ਸ਼ਹੀਦ ਹੋ ਗਈ, ਪਰ ਇਸ ਬੁੱਢੇ ਨੇ ਸੁਪਨੇ ਵਿਚ ਆਬੀਦਾ ਨੂੰ ਬਹਿਸ਼ਤ ਵਿਚ ਬੈਠਿਆਂ ਡਿੱਠਾ, ਹੈਰਾਨ ਹੋ ਪੁੱਛਣ ਲੱਗਾ, ਹੇ ਅਬੀਦਾ ! ਤੂੰ ਏਥੇ ਕਿੱਕੁਰ? ਤਾਂ ਆਬੀਦਾ ਬੋਲੀ-'ਜੱਲਿ ਜਲਾਲ ਹੂ' ਕਿ ਉਸ ਦੀ ਵਡਿਆਈ ਵੱਡੀ ਹੈ। ਬੁੱਢੇ ਨੇ ਇਸ ਭੇਦ ਨੂੰ ਚੰਗੀ ਤਰ੍ਹਾਂ ਨ ਸਮਝਿਆ ਤਾਂ ਉਸਨੇ ਬਹਿਸ਼ਤ ਦੇ ਹੋਰ ਵਸਨੀਕਾਂ ਕੋਲੋਂ ਪੁਛਿਆ। ਹਿਕ ਨੇ ਦਸਿਆ ਕਿ ਮਰਨ ਤੋਂ ਪਹਿਲਾਂ ਇਕ ਦਿਨ ਆਬੀਦਾ ਦੀ ਜਾਗ ਖੁਲ੍ਹੀ ਤਾਂ ਉਸ ਵੇਲੇ ਸਵੇਰ ਸੀ ਤੇ ਮਸਜਦ ਦੇ ਮੁਨਾਰੇ ਤੋਂ ਬਾਂਗ ਦੀ ਅਵਾਜ਼ ਆਈ 'ਅੱਲਾ ਹੂ ਅਕਬਰ' ਕਿ ਅੱਲਾ ਵੱਡਾ ਹੈ, ਤਾਂ ਉਸ ਵੇਲੇ ਆਬੀਦਾ ਦੇ ਮੂੰਹ ਤੋਂ ਆਪ ਮੁਹਾਰੇ ਨਿਕਲ ਗਿਆ- 'ਜੱਲਿ ਜਲਾਲ ਹੂ' ਕਿ ਉਸ ਦੀ ਵਡਿਆਈ (ਉਸ ਕੋਲੋਂ ਵੀ) ਵੱਡੀ ਹੈ।

ਇਹ ਕਲਮਾਂ ਕਾਮਿਨੀ ਦੇ ਲਾਲ ਹੋਠਾਂ ਵਿਚੋਂ ਕਿਸੇ ਐਸੀ ਮੋਤੀਆਂ ਦੀ ਅਦਾ ਵਿਚ ਨਿਕਲਿਆ ਕਿ ਅੱਲਾ ਨੂੰ ਏਸ ਅਧਰਾਂਮ੍ਰਿਤ ਭਿੰਨੀ ਤਾਰੀਫ ਵਿਚ ਸਿਦਕ ਦੀ ਸੁਗੰਧੀ ਆਈ। ਇਹ ਪੰਕਤੀ ਕਿਸੇ ਐਸੇ ਲਹਿਜੇ ਵਿਚ ਅਦਾ ਹੋਈ ਕਿ ਏਸ ਅਦਾਇਗੀ ਦੇ ਨਖ਼ਰੇ ਵਿਚ ਤਸੱਵਰ ਤੇ ਤਸੱਦਕ ਦੀ ਖੁਸ਼ਬੋ ਸੀ। ਅੱਲਾ ਖੁਸ਼ ਹੋ ਗਿਆ, ਮਸਤ ਹੋ ਗਿਆ, ਆਸ਼ਕ ਹੋ ਗਿਆ।

* * *

ਬੁਧਿ ਤੁੱਛ ਹੇ ਤੇ ਇਸ ਲਈ ਅਧਯਾਤਮਕ ਵਿਸ਼ਿਆਂ ਨੂੰ ਸਮਝਣਾ ਖਰਾ ਕਠਨ ਹੈ। ਆਬੀਦਾ ਦੀ ਜ਼ਿੰਦਗੀ ਦੀ ਅਕਲ ਨਾਲ ਪੜਚੋਲ ਕਰਨੀ ਬੜੀ ਦਿੱਕਤ ਵਾਲੀ ਗੱਲ ਹੈ। ਉਸਦੀ ਜ਼ਿੰਦਗੀ ਵਿਚ ਸ਼ਾਇਦ ਉਹ ਘੜੀ ਆ ਗਈ ਸੀ, ਉਹ ਨਿੱਕੀ ਜਿਹੀ ਛਿਨ; ਜਿਸ ਵਿਚ ਸਮਸਤ ਕਾਲ (Eternity) ਸਮਾ ਜਾਂਦੀ ਹੈ, ਇਹ ਉਹ ਪਲ ਹੈ, ਜਿਸ ਵਿਚ-

**"ਏਕ ਚਿਤਿ ਜਿਹ ਇਕੁ ਛਿਨੁ ਧਿਆਯੋ॥**
**ਕਾਲ ਫਾਸ ਕੇ ਬੀਚਿ ਨ ਆਯੋ॥'**
(ਪਾ: ੧੦)

ਇਹ ਉਹ ਘੜੀ ਹੈ ਜਿਸ ਨਾਲ-

**ਜਾਤ ਬਿਹੀਨ ਸੁਭੀਲ ਤਰੇ ਅਰ ਸ਼ੀਲ ਬਿਹੀਨ ਤਰੀ ਗਨਕਾ।**
**ਰੂਪ ਬਿਹੀਨ ਤਰੀ ਕੁਬਜਾ ਹਰਨਾਖਛ ਰੂਪ ਤਰੇ ਬਨਕਾ।**
**ਪਾਪੀ ਅਜਾਮਲ ਪਾਰ ਪਰੌ ਰਘੁਨਾਯਕ ਬੈਨ ਸੁਨੇ ਜਨ ਕਾ।**
(ਭਾਵਰ ਸਾਮ੍ਰਿਤ)

ਪਰ ਇਹ ਛਿਨ ਸਾਡੇ ਵੱਸ ਦੀ ਨਹੀਂ, ਸਾਡੀ ਸਮਰਥਾ ਤੋਂ ਬਹੁਤ ਪਰੇ ਦੀ ਹੈ। ਅਸੀਂ ਇਸਦੇ ਚਾਹਵਾਨ ਹੋ ਸਕਦੇ ਹਾਂ, ਅਸੀਂ ਇਸ ਦੇ ਉਡੀਕਵਾਨ ਰਹਿ ਸਕਦੇ ਹਾਂ, ਅਸੀਂ ਇਸ ਦੀ ਤਿਆਰੀ ਦੇ ਨਿੱਤ ਉੱਦਮ ਵਿਚ ਦਿਹਾੜੇ ਗੁਜ਼ਾਰ ਸਕਦੇ ਹਾਂ, ਅਸੀਂ ਬੜੇ ਹੌਸਲੇ ਨਾਲ ਏਸ ਆਸ਼ਾ ਵਿਚ ਲਗ ਕੇ ਜੀਉ ਸਕਦੇ ਹਾਂ:-

**ਤਿਨ ਕੇ ਕੋਟਿ ਸਭਿ ਪਾਪ ਖਿਨੁ ਪਰਹਰਿ ਹਰਿ ਦੂਰਿ ਕਰੇ॥**
(ਤੁਖਾ: ਮ: ੪)

**ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ॥**
(ਤੁਖਾ: ਮ: ੪)

ਸੇਵਾ ਦਾ ਰਸਤਾ, ਉਪਕਾਰ ਦੀ ਜ਼ਿੰਦਗੀ ਬੜੀ ਘਾਲ ਵਾਲੀ ਸ਼ੈ ਹੈ। ਉਪਕਾਰ ਦੀਆਂ ਮਿਸਾਲਾਂ, ਜੋ ਪੁਰਾਤਨ ਕਥਾ ਵਿਚੋਂ ਮਿਲਦੀਆਂ ਹਨ। ਉਨ੍ਹਾਂ ਵਿਚੋਂ ਬਹੁਤ ਸਾਰੀਆਂ ਮਨ ਨੂੰ ਭੈਭੀਤ ਕਰਨ ਵਾਲੀਆਂ ਹਨ। ਜੋ ਅੱਛੀਆਂ ਹਨ ਉਹ ਇਸ ਪ੍ਰਕਾਰ ਦੀਆਂ ਹਨ ਜੋ ਅੱਜ ਕਲ੍ਹ ਦੀ ਅਮਲੀ ਜ਼ਿੰਦਗੀ ਦੀ ਪ੍ਰਾਪਤੀ ਦੇ ਆਸ਼ੇ ਤੋਂ ਬਾਹਰ ਹਨ। ਕੌਣ ਹਨ ਜੋ ਸ਼ਿਵੀ ਰਾਜੇ ਦੀ ਕਥਾ ਸੁਣ ਕੇ ਖੁਸ਼ ਹੁੰਦਾ ਹੈ। ਇਸ ਦੇ ਪਰਉਪਕਾਰ ਤੋਂ ਅਲਕਤ ਆਉਣ ਲਗ ਜਾਂਦੀ ਹੈ। ਇਸ ਨੇ ਇਕ ਕਬੂਤਰ ਦੀ ਰੱਖਿਆ ਖ਼ਾਤਰ ਪੱਟ ਦਾ ਮਾਸ ਵੱਢਕੇ ਇਕ ਭੁੱਖੇ ਬਾਜ਼ ਨੂੰ ਪਾ ਦਿਤਾ। ਇਸ ਤਰ੍ਹਾਂ ਦੀਆਂ ਅਨੇਕ ਪਰਉਪਕਾਰ ਦੀਆਂ ਸੂਰਤਾਂ ਹਨ ਜਿਨ੍ਹਾਂ ਵਿਚੋਂ ਸਲ੍ਹਾਬੇ ਦੀ ਬੂ ਆਉਂਦੀ ਹੈ। ਹਾਂ, ਪਰਉਪਕਾਰ ਦੀ ਤਵਾਰੀਖ ਵਿਚ ਇਕ ਘਟਨਾ ਹੈ ਜਿਸ ਉਤੇ ਸਾਰੇ ਸੂਰਮੇ ਗਦਗਦ ਹੋ ਅਸ਼ ਅਸ਼ ਕਰ ਉਠਦੇ ਹਨ ਤੇ ਜੋ ਕਾਇਰਾਂ

ਨੂੰ ਵੀ ਸੂਰਮਗਤੀ ਦੀ ਕੋਈ ਅੰਸ਼ ਦਾਨ ਕਰਦੀ ਹੈ। ਇਹ ਤਵਾਰੀਖੀ ਮਾਜਰਾ ਪ੍ਰਿਥੀ ਰਾਜ ਦੇ ਵਕਤ ਇਸ ਪ੍ਰਕਾਰ ਹੋਇਆ ਹੈ:

ਪ੍ਰਿਥੀ ਰਾਜ ਪ੍ਰਾਚੀਨ ਉਤਰੀ ਹਿੰਦ ਵਿਚ ਸਮਰਾਟ ਰਾਜਾ ਸੀ। ਏਸੇ ਜ਼ਮਾਨੇ ਵਿਚ ਸਾਰੇ ਉੱਤਰੀ ਅਰ ਦੱਖਣੀ ਭਾਰਤ ਨੂੰ ਰਾਜਪੂਤਾਂ ਨੇ ਮੱਲਿਆ ਹੋਇਆ ਸੀ।

ਰਾਜਪੂਤ ਬਹਾਦਰ ਸਨ ਤੇ ਜਵਾਨ ਸਨ, ਸਿਰ ਧੜ ਦੀ ਬਾਜ਼ੀ ਖੇਡਣ ਵਾਲੇ ਸਨ। ਇਨ੍ਹਾ ਵਿਚ ਅਣਖ ਬਹੁਤ ਸੀ। ਵਧੀ ਹੋਈ ਬਹਾਦਰੀ ਦੇ ਕਾਰਲ ਅਣਖ ਇਤਨੀ ਤੇਜ਼ ਹੋ ਗਈ ਸੀ ਕਿ ਖੁਰਕ ਦੇ ਰੋਗ ਵਾਂਗ ਦੁਖਦੀ ਰਹਿੰਦੀ ਸੀ। ਨਤੀਜਾ ਇਹ ਨਿਕਲਿਆ ਕਿ ਇਹ ਨਿੱਕੀ ਨਿੱਕੀ ਗੱਲ ਨੂੰ ਸ੍ਵੈ ਸਤਿਕਾਰ ਦਾ ਸਵਾਲ ਬਣਾ ਲੈਂਦੇ ਸਨ। ਆਪਸ ਵਿਚ ਦੂ-ਬ-ਦੂ ਹੋ ਪੈਂਦੇ ਸਨ ਤੇ ਲੱੜ ਮਰਦੇ ਸਨ। ਇਨ੍ਹਾਂ ਕਾਰਨਾਂ ਕਰਕੇ, ਇਤਨੇ ਬਹਾਦਰਾਂ ਦੇ ਹੁੰਦਿਆਂ ਹੋਇਆਂ ਵੀ ਹਿੰਦ ਦੀ ਮੁਲਕੀ ਤਾਕਤ ਕਮਜ਼ੋਰ ਸੀ। ਆਪਸ ਦੀ ਖ਼ਾਨਾ ਜੰਗੀ ਵਿਚ ਪ੍ਰਿਥੀ ਰਾਜ, ਜੈ ਚੰਦ ਤੇ ਆਲਾ ਉਦਲ ਨੇ ਬਹੁਤ ਘਮਸਾਨ ਮਚਾਇਆ। ਇਨ੍ਹਾਂ ਜੰਗਾਂ ਵਿਚ ਜਦ ਪ੍ਰਿਥੀ ਰਾਜ ਚੰਦੇਲਾਂ ਨਾਲ ਲੜ ਰਿਹਾ ਸੀ ਤਾਂ ਉਸ ਟਿਕਾਣੇ, ਜਿੱਥੇ ਉਹ ਆਪ ਖੜਾ ਸੀ, ਘੋਰ ਜੁਧ ਮਚ ਗਿਆ। ਲੜਾਈ ਦਾ ਨਕਸ਼ਾ ਤਾਂ ਕੁਝ ਚਿਰ ਪਿਛੋਂ ਬਦਲ ਗਿਆ, ਪਰ ਪ੍ਰਿਥੀ ਰਾਜ ਆਪ ਘਾਇਲ ਹੋ ਕੇ ਡਿੱਗ ਪਿਆ। ਉਸ ਵੇਲੇ ਤਾਂ ਇਸ ਗੱਲ ਦਾ ਪਤਾ ਨਹੀਂ ਲੱਗਾ, ਪਰ ਜਿਸ ਵਕਤ ਪ੍ਰਿਥੀ ਰਾਜ ਬਹੁਤ ਬੇਹਾਲ ਸੀ ਤਾਂ ਐਨ ਉਸੇ ਵਕਤ ਇਕ ਗਿੱਧ ਉਸ ਦੀ ਛਾਤੀ ਉਤੇ ਆ ਬੈਠੀ ਤੇ ਚੂੰਡ ਚੂੰਡ ਕੇ ਉਸ ਦੇ ਜ਼ਖਮ ਵਿਚੋਂ ਮਾਸ ਕੱਢਣ ਲੱਗੀ। ਖ਼ਤਰਾ ਇਹ ਸੀ ਕਿ ਗਿੱਧ ਨੇ ਹੁਣੇ ਚੁੰਝ ਮਾਰੀ ਤੇ ਪ੍ਰਿਥੀਰਾਜ ਦੀ ਅੱਖ ਕੱਢ ਲਈ। ਉਸ ਵੇਲੇ ਇਕ ਸੂਰਮਾ, ਜਿਸ ਦਾ ਨਾਮ ਸੰਜਮ ਰਾਇ ਸੀ, ਥੋੜੇ ਫਾਸਲੇ ਤੇ ਫੱਟੜ ਪਿਆ ਆਪਣੀ ਜਾਨ ਤੋੜ ਰਿਹਾ ਸੀ। ਇਸ ਨੂੰ ਕੁਝ ਹੋਸ਼ ਅਜੇ ਬਾਕੀ ਸੀ, ਆਪਣੇ ਮਾਲਕ ਨੂੰ ਇਸ ਬੇਬਸ ਹਾਲਤ ਵਿਚ ਦੇਖ ਕੇ ਇਸ ਦਾ ਖ਼ੂਨ ਉਬਲ ਪਿਆ। ਖ਼ੂਨ ਰਗਾਂ ਵਿਚ ਸੀ ਹੀ ਥੋੜ੍ਹਾ ਕਿਉਂਕਿ ਬਹੁਤ ਸਾਰਾ ਜ਼ਖਮਾਂ ਵਿਚੋਂ ਵਗ ਚੁੱਕਾ ਸੀ, ਪਰ ਜੋ ਕੁਝ ਵੀ ਸੀ ਉਸ ਦੇ ਜੋਸ਼ ਨਾਲ ਇਸ ਦੀ ਹੋਸ਼ ਪਰਤ ਆਈ। ਕੁਝ ਚਿਰ ਲਈ ਜ਼ਿੰਦਗੀ ਖਲੋ ਗਈ। ਇਹ ਆਪੂੰ ਹਿਲ ਨਹੀਂ ਸੀ ਸਕਦਾ।

ਇਕੋ ਹੱਥ ਜੋ ਅਜੇ ਚੱਲਦਾ ਸੀ, ਉਸ ਨਾਲ ਆਪਣੇ ਜਿਸਮ ਵਿਚੋਂ ਮਾਸ ਦੇ ਟੁਕੜੇ ਵੱਢ ਵੱਢ ਕੇ ਗਿੱਧ ਵੱਲ ਸੁਟਣੇ ਸ਼ੁਰੂ ਕੀਤੀਓਸੁ। ਏਸ ਤਰ੍ਹਾਂ ਪ੍ਰਿਥੀ ਰਾਜ ਦੀ ਅੱਖ ਬਚ ਗਈ। ਸੰਜਮ ਰਾਇ ਥੋੜੇ ਚਿਰ ਪਿਛੋਂ ਚੜ੍ਹਾਈ ਕਰ ਗਿਆ ਤੇ ਸਦਾ ਲਈ ਕੁਰਬਾਨੀ ਦੀ ਜ਼ਿੰਦਾ ਮਿਸਾਲ ਕਾਇਮ ਕਰ ਗਿਆ। ਪ੍ਰਿਥੀ ਰਾਜ ਦੇ ਦਿਲ ਵਿਚ ਜੋ ਸੰਜਮ ਰਾਇ ਲਈ ਕਦਰ ਆਈ ਉਸ ਦਾ ਇਹ ਭਾਵ ਹੈ:-

**ਤੇਰੇ ਵਰਗੇ ਸੂਰਮੇ ਮਿਲ ਜਾਵਨ ਜੇ ਚਾਰ।**
**ਵੈਰੀ ਸੰਦੇ ਹੁੰਦਿਆਂ ਸੈਂਕੜੇ ਅਤੇ ਹਜ਼ਾਰ।**
**ਟੋਟਾ ਕਦੇ ਨ ਅੱਪੜੇ ਨਾ ਮੈਂ ਖਾਵਾਂ ਹਾਰ।**
**ਤੇਰੇ ਵਰਗੇ ਦਾਸ ਤੋਂ ਸ੍ਵਾਮੀ ਸਦ ਬਲਿਹਾਰ।**

* * *

ਸਾਡੀ ਅਜ ਕਲ ਦੀ ਜ਼ਿੰਦਗੀ ਵਿਚੋਂ ਦੇਖਦੇ ਦੇਖਦੇ ਤ੍ਰੈ ਪਰਉਪਕਾਰ ਦੀਆਂ ਉੱਚੀਆਂ ਹਸਤੀਆਂ ਗੁੰਮ ਹੋ ਗਈਆਂ ਹਨ। ਕੌਮ ਨੂੰ ਦੋ ਘਾਟੇ, ਭਾਈ ਹੀਰਾ ਸਿੰਘ ਦਾ ਤੇ ਸਰਦਾਰ ਪੂਰਨ ਸਿੰਘ ਦਾ, ਅਜੇ ਭੁੱਲੇ ਨਹੀਂ ਸਨ ਕਿ ਹੁਣ ਜੁਦਾਈ ਦਾ ਤੀਜਾ ਜ਼ਖਮ ਆਕੇ ਲਗਾ ਹੈ- ਇਹ ਪਰਉਪਕਾਰੀ ਡਾਕਰ ਦੀਵਾਨ ਸਿੰਘ ਦਾ ਵਿਛੋੜਾ ਐਸ ਵੇਲੇ ਇਕ ਛਾਇਆ ਗ੍ਰਹਿ ਵਾਕੁਣ ਪੰਥ ਉਤੇ ਛਾਇਆਵਾਨ ਹੈ। ਅਫ਼ਸੋਸ ਹੈ ਕਿ ਇਨ੍ਹਾਂ ਹਸਤੀਆਂ ਦਾ ਜੀਵਨ ਕਲਮਬੰਦ ਕਰਨ ਦਾ ਕੋਈ ਉਪਰਾਲਾ ਨਹੀਂ ਹੋ ਰਿਹਾ।

ਚਲਾਣੇ ਤੋਂ ਕੁਛ ਥੋੜ੍ਹੇ ਦਿਨ ਪਹਿਲੇ ਮੈਨੂੰ ਡਾਕਟਰ ਦੀਵਾਨ ਸਿੰਘ ਜੀ ਨੂੰ ਮੁਗਲਪੁਰੇ (ਲਾਹੌਰ) ਮਿਲਣ ਦਾ ਇਤਫਾਕ ਹੋਇਆ। ਇਸ ਵੇਲੇ ਤਨ ਦੀ ਖੇਚਲ ਵਧੀ ਹੋਈ ਸੀ, ਅੰਗਾਂ ਵਿਚ ਸਿਥਲਤਾ ਸੀ। ਮੈਂ ਕੋਲ ਲਗਕੇ ਬੈਠ ਗਿਆ, ਤਾਂ ਉਨ੍ਹਾਂ ਆਪਣੀ ਨਬਜ਼ ਵੇਖਣ ਵਾਲਾ ਡਾਕਟਰ ਨਹੀਂ, ਪਰ ਹੱਥ ਦੀ ਰੇਖਾ ਦੇਖਣ ਵਾਲਾ ਹਾਂ। ਤਦ ਉਸਦੇ ਕੋਮਲ ਹੱਥ ਨੂੰ, ਜਿਸਦਾ ਰੰਗ ਪੁਰਾਣੇ ਦੰਦ ਖੰਦ ਵਾਕੁਣ ਪੀਲਿੱਤਣ ਪਕੜ ਗਿਆ ਸੀ, ਮੈਂ ਆਪਣੇ ਹੱਥ ਵਿਚ ਪਿਆਰ ਨਾਲ ਦਬਾ ਲਿਆ ਤੇ ਆਖਿਆ : ਤੇਰੀ ਬੜੀ ਆਰਬਲਾ ਹੈ, ਤੂੰ ਚਿਰੰਜੀਵ ਹੈਂ। ਮੇਰਾ ਧਿਆਨ ਇਸ ਵੇਲੇ ਮਰਦਾਨ ਵਲ ਸੀ ਜਿਥੇ ਥੋੜਾ ਚਿਰ ਹੋਇਆ ਕਿ ਮੈਨੂੰ ਜਾਣ ਦਾ ਮੌਕਾ

ਬਣਿਆ ਸੀ। ਮਰਦਾਨ ਵਿਚ ਮੈਂ ਕੀ ਤੱਕਿਆ : ਇਸ ਪਠਾਣੀ ਮੁਲਕ ਵਿਚ ਅੰਮ੍ਰਿਤ ਵੇਲੇ ਡੰਕੇ ਦੀ ਚੋਟ ਹੁੰਦੀ ਹੈ, ਸਿੰਘ ਇਸ਼ਨਾਨ ਕਰਦੇ ਹਨ, ਇਕੱਤ੍ਰ ਹੁੰਦੇ ਹਨ ਤੇ ਦਿਨ ਚੜ੍ਹਨ ਤੋਂ ਪਹਿਲਾਂ ਆਸਾ ਦੀ ਵਾਰ ਦਾ ਭੋਗ ਪਾ ਲੈਂਦੇ ਹਨ! ਇਸ ਤਰ੍ਹਾਂ ਸਰਹੱਦ ਦਾ ਖਾਲਸਾ ਅੰਮ੍ਰਿਤ ਵੇਲੇ ਦੇ ਦੀਵਾਨ ਵਿਚੋਂ ਜੀਵਨ-ਕਣੀ ਦੀ ਆਸ਼ਾ ਲੈ ਕੇ ਸਦੀਵ ਤਿਆਰ ਬਰ ਤਿਆਰ ਰਹਿੰਦਾ ਹੈ। ਮੈਂ ਪੁਛਿਆ: ਇਹ ਗੱਲ ਏਥੇ ਕਿਸ ਤਰ੍ਹਾਂ ਸਿਰੇ ਚੜ੍ਹ ਗਈ? ਤਾਂ ਮੈਨੂੰ ਦੱਸਿਆ ਗਿਆ ਕਿ ਇਹ ਉਪਕਾਰ ਡਾਕਟਰ ਦੀਵਾਨ ਸਿੰਘ ਦਾ ਹੈ। ਮੇਰੇ ਧਿਆਨ ਵਿਚ ਇਸ ਵੇਲੇ ਇਹੋ ਗੱਲ ਸੀ, ਕਿ ਜਦ ਤਕ ਮਰਦਾਨ ਵਿਚ ਸਿੱਖੀ ਦੀ ਜੀਵਨ ਰੌ-ਕਾਇਮ ਰਹੇਗੀ ਤਦ ਤਕ ਡਾਕਟਰ ਦੀਵਾਨ ਸਿੰਘ ਦੀ ਯਾਦ ਹਰੀ (ਕੈਮ) ਰਹੇਗੀ। ਜਦ ਤਕ ਪਠਾਣਾਂ ਦੇ ਦੇਸ਼ ਵਿਚ ਆਸਾ ਦੀ ਵਾਰ ਦਾ ਧੌਂਸਾ ਵਜੇਗਾ ਤਦ ਤਕ ਡਾਕਟਰ ਦਾ ਪਰਉਪਕਾਰ ਅਮਰ ਰਹੇਗਾ, ਜੋ ਇਸ ਦੇ ਨਾਮ ਨੂੰ ਚਿਰੰਜੀਵ ਰਖੇਗਾ।

* * *

ਰੂਹਾਨੀ ਨੁਕਤੇ ਤੋਂ ਡਾਕਟਰ ਸਾਹਿਬ ਦੇ ਓਹ ਦਿਨ, ਜਿਨ੍ਹੀਂ ਦਿਨੀਂ ਆਪ ਮਰਦਾਨ ਸਨ, ਬੜੀ ਸਫਲਤਾ ਵਾਲੇ ਸਨ। ਇਹ ਜਮਾਨਾ ਆਪ ਦਾ ਇਕ ਉਛਾਲੇ ਵਾਲੀ ਖੁਸ਼ੀ ਦਾ ਸੀ। ਇਹ ਚਾਹ ਤੇ ਉਮਾਹ ਵਾਲੇ ਦਿਹਾੜੇ ਸਨ। ਇਹ ਖਿੜੀ ਬਸੰਤ ਦੀ ਸੁਹਾਗ ਰਾਤ ਸੀ! ਇਨ੍ਹਾਂ ਦਿਨਾ ਦੇ ਚਾ ਮਲ੍ਹਾਰਾਂ ਵਿਚ ਹੀ ਆਪ ਅਕਸਰ ਅੰਮ੍ਰਿਤਸਰ ਆਉਂਦੇ, ਜਿਥੇ ਆਪ ਨੂੰ ਸ੍ਰੀ ਮਾਨ ਭਾਈ ਸਾਹਿਬ ਵੀਰ ਸਿੰਘ ਜੀ ਨੂੰ ਮਿਲਣ ਦਾ ਅਵਸਰ ਮਿਲਦਾ। ਏਸ ਸਫਲ ਸਤਿਸੰਗ ਵਿਚੋਂ ਉਨ੍ਹਾਂ ਦੇ ਅੰਤਰਜੀਵਨ ਵਿਚ ਸੁਹਲ ਗੰਭੀਰਤਾ ਉਤਪੰਨ ਹੋਈ, ਜਿਸ ਦੀ ਰਸ ਮਿੱਠੜੀ ਯਾਦ ਅੰਤ ਤਕ ਨਾਲ ਨਿਭੀ।

* * *

ਡਾਕਟਰ ਦੀਵਾਨ ਸਿੰਘ ਇਕ ਹਸਤੀ ਸੀ, ਜੋ ਆਪਣੇ ਆਪ ਵਿਚ ਨਿਰਾਲੀ ਸੀ। ਉਹ ਮਰਦ ਸੀ, ਆਕਾਰ ਵਾਲਾ ਬੰਦਾ ਸੀ, ਉਸਦਾ ਜੀਵਨ ਪਰਉਪਕਾਰ ਦੀ ਅਖੁੱਟ ਰੌ ਵਿਚ ਚਲਦਾ ਸੀ। ਉਸਦੀ ਜ਼ਿੰਦਗੀ ਉੱਚੀ ਕੁਰਬਾਨੀ ਦੇ ਆਸ਼ੇ ਵਿਚ ਸਥਿਰ ਸੀ, ਜਿਸ ਵਿਚ ਕਾਂਪ ਨਹੀਂ ਸੀ, ਡੋਲਣ ਨਹੀਂ ਸੀ। ਇਹ ਹੱਸਣ ਖੇਡਣ ਵਾਲਾ, ਖਾਣ ਪੀਣ ਵਾਲਾ, ਰੰਗ ਮਾਣਨ ਵਾਲਾ ਬੰਦਾ

ਆਪਣੀ ਸੇਵਾ ਵਿਚ ਇਤਨਾ ਨਿਰਮਾਣ ਸੀ ਕਿ ਮਾਲੂਮ ਹੁੰਦਾ ਹੈ ਕਿ ਉਹ ਇਸ ਤੁਕ ਦੇ ਮਰਮ ਨੂੰ ਜਾਣਦਾ ਸੀ:-

**ਹਉਂ ਤਿਸਦੇ ਚਉਖੰਨੀਐ ਪਰ ਉਪਕਾਰੁ ਕਰੇ ਰੰਗੁ ਮਾਣੈ॥**

(ਵਾਰ ਭਾ ਗੁ: ੧੨-੫)

ਮੇਰਾ ਖਿਆਲ ਇਹ ਹੈ ਕਿ ਖ਼ੁਦ ਪਰਉਪਕਾਰ ਨੂੰ ਸੁਆਦ ਆ ਜਾਂਦਾ ਹੈ ਜਿਸ ਵੇਲੇ ਕਿ ਇਹ ਨੁਕਤਾਦਾਨਾਂ ਦੇ ਹੱਥ ਵਿਚ ਹੋਵੇ। ਮਹਿਰਮਾਂ ਦੇ ਹਥ ਵਿਚ ਜਾਕੇ ਪਰਉਪਕਾਰ ਵਿਚ ਜੀਵਨ ਲਿਸ਼ਕ ਆ ਜਾਂਦੀ ਹੈ। ਬੇਸਮਝਾਂ ਦੇ ਕੋਲ ਪਰ-ਉਪਕਾਰ ਦੁਖੀ ਹੋ ਜਾਂਦਾ ਹੈ, ਮੁਰਦਾ ਚੀਜ਼ ਬਣ ਜਾਂਦਾ ਹੈ। ਪੁਰਾਣਾਂ ਵਿਚ ਇਕ ਅਲਰਕ ਰਾਜੇ ਦੀ ਕਥਾ ਹੈ, ਜਿਸ ਕੋਲ ਇਕ ਅੰਨ੍ਹਾਂ ਬ੍ਰਾਹਮਣ ਭਿੱਛਿਆ ਮੰਗਣ ਆਇਆ। ਅਲਰਕ ਦਾ ਹਿਰਦਾ ਦ੍ਰਵ ਗਿਆ। ਆਪਣੀਆਂ ਅੱਖਾਂ ਕੱਢਕੇ ਬ੍ਰਾਹਮਣ ਨੂੰ ਦਾਨ ਕਰ ਦਿੱਤੀਆਂ। ਇਸ ਤਰ੍ਹਾਂ ਇਕ ਅੱਖਾਂ ਦਾ ਜੋੜਾ ਦਾਨ ਹੋ ਜਾਣ ਨਾਲ ਸੇਵਾ ਦੀ ਸਮਾਪਤੀ ਹੋ ਗਈ; ਜਿਸ ਦਾ ਨਾ ਗੁਣ ਨਾ ਉਪਕਾਰ। ਇਸ ਦੇ ਮੁਕਾਬਲੇ ਤੇ ਦੇਖੋ ਡਾਕਟਰ ਦੀਵਾਨ ਸਿੰਘ ਨੇ ਕਿਤਨੇ ਨਜ਼ਰ ਗੁਆਚਿਆਂ ਨੂੰ ਦੀਦਿਆਂ ਦਾ ਅਧਿਕਾਰੀ ਕੀਤਾ ਹੈ ਤੇ ਅਜ ਉਹ ਕਿਤਨੇ ਹਨ ਜੋ ਉਸਦੀਆਂ ਦਿੱਤੀਆਂ ਅੱਖਾਂ ਨਾਲ ਉਸਦੇ ਵਿਛੋੜੇ ਦੇ ਦੁਖ ਨੂੰ ਰੋ ਰਹੇ ਹਨ। ਜੇਕਰ ਉਹ ਸਾਰੇ ਸੱਜਣ, ਜਿਨ੍ਹਾਂ ਨਾਲ ਉਸ ਨੇ ਨੇਕੀਆਂ ਕੀਤੀਆਂ ਹਨ, ਉਸਦੇ ਉਪਕਾਰ ਦੇ ਵਿਸਥਾਰ ਨੂੰ ਇਕੋ ਜਗਾ ਸੰਕਲਤ ਕਰਨ ਲਈ ਲਿਖ ਘੱਲਣ ਤਾਂ ਉਸਦੇ ਕਾਰਨਾਮਿਆਂ ਦਾ ਇਕ ਗ੍ਰੰਥ ਰਚਿਆ ਜਾਵੇਗਾ, ਜਿਸ ਵਿਚੋਂ ਉਸਦੇ ਇਕ 'ਵਿਰਲਾ ਸੇਵਕ' ਹੋਣ ਦਾ ਭਾਵ ਪ੍ਰਗਟੇਗਾ:-

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥**

(ਗੁਜਰੀ ਮ: ੫)

ਤੇ ਉਸਦੀ ਸੰਜੀਵਨੀ-ਸੇਵਾ ਦੀ ਤਫ਼ਸੀਲ ਤੋਂ ਪਤਾ ਲਗ ਜਾਵੇਗਾ ਕਿ ਉਸਦਾ ਕੁਰਬਾਨੀ ਵਾਲਾ ਜੀਵਨ ਇਕ ਰੌਸ਼ਨ ਤਬਅ ਦਾ ਪਰਉਪਕਾਰ ਸੀ, ਜੋ ਇਕ ਅਖੁੱਟ ਸੋਮੇ ਵਾਕੁਣ ਦਿਨ ਰਾਤ ਚਲਦਾ ਹੈ, ਜੋ ਮੈਲ ਕੱਟਦਾ ਹੈ, ਪਰ ਆਪ ਨਿਰਮਲ ਹੈ। ਜੋ ਥਕਾਨ ਲਾਹੁੰਦਾ ਹੈ ਪਰ ਆਪ ਅਥੱਕ

ਹੈ। ਜੋ ਲੋਕਾਂ ਨੂੰ ਆਪਣੇ ਤਟ ਉਤੇ ਬੈਠਣ ਲਈ ਠੰਢੀ ਠੌਰ ਦੇਂਦਾ ਹੈ, ਪਰ ਆਪ ਸਦੀਵ ਚਲਦਾ ਹੈ।

* * *

ਪ੍ਰਾਚੀਨ ਯੂਨਾਨ ਦੇ ਵਿਚਾਰਵਾਨਾਂ ਨੇ ਜਦ ਨੇਕੀ ਦੇ ਮਸਲੇ ਤੇ ਵਿਚਾਰ ਕੀਤੀ ਤਾਂ ਇਸ ਨਤੀਜੇ ਉੱਤੇ ਅੱਪੜੇ ਕਿ ਸਦਾਚਾਰਤਾ ਲਈ ਚਾਰ ਤੱਤ ਹੋਣੇ ਜ਼ਰੂਰੀ ਹਨ, ਜੋ ਇਹ ਹਨ:-ਧੀਰਜ, ਦੂਰ-ਦਰਸ਼ੀ, ਸੰਜਮ ਤੇ ਨਿਆਂ। ਇਨ੍ਹਾਂ ਨੇ ਇਸ ਤਰ੍ਹਾਂ ਨੇਕੀ ਦੇ ਜੀਵਨ ਨੂੰ ਇਕ ਸਦਾਚਾਰਕ ਚੌਕੋਰ ਵਿਚ ਲੈ ਆਂਦਾ। ਈਸਾਈ ਮਜ਼੍ਹਬ ਨੇ ਆਪਣੇ ਆਰੰਭ ਵਿਚ ਏਸੇ ਚੌਕੋਰ ਵਿਚ ਹੀ ਪਰਵਰਸ਼ ਪਾਈ ਹੈ, ਪਰ ਫੇਰ ਇਸ ਚੌਗਿਰਦੇ ਨੂੰ ਤੰਗ ਸਮਝਿਆ ਗਿਆ। ਧਰਮ-ਜੀਵਨ ਦੇ ਘੇਰੇ ਨੂੰ ਜਦ ਖੁਲ੍ਹਾ ਕੀਤਾ ਤਾਂ ਉਹ ਚੌਕੋਰ ਦੇ ਬਦਲੇ ਸਪਤਕੋਣੀ ਹੋ ਗਈ। ਉਹ ਸਤ ਨੁੱਕਰਾਂ ਇਹ ਸਨ-ਧੀਰਜ, ਦੂਰਦਰਸ਼ੀ, ਸੰਜਮ, ਨਿਆਂ, ਸ਼ਰਧਾਂ, ਦਾਨ ਤੇ ਆਸ਼ਾ।

ਹਿੰਦੂਆਂ ਨੇ ਸਦਾਚਾਰ ਨੂੰ ਅਨੇਕ ਪ੍ਰਕਾਰ ਦੇ ਅੰਗਾਂ ਵਿਚ ਲੀਤਾ ਹੈ। ਇਸ ਮਸਲੇ ਤੇ ਹਰ ਇਕ ਵਿਚਾਰਵਾਨ ਨੇ ਭਿੰਨ ਭਿੰਨ ਜੁਜ਼ ਪਕੜੇ ਹਨ ਤੇ ਕਿਸਮ ਕਿਸਮ ਦੀ ਜੁਜ਼ਬੰਦੀ ਕੀਤੀ ਹੈ। ਮੰਨੂੰ ਜੀ ਨੇ ਧਰਮ ਦੇ ਦਸ ਲੱਛਣ ਗਿਣੇ ਹਨ : ਜੋ ਏਹ ਹਨ: ਧੀਰਜ, ਖਿਮਾ, ਦਮ (ਮਨ ਰੋਕਣਾ), ਚੋਰੀ ਨਾ ਕਰਨਾ, ਸੋਚ (ਪਵਿੱਤ੍ਰਤਾ), ਇੰਦ੍ਰੀ ਵਸ, ਬੁੱਧਿ, ਵਿਦਜਾ, ਸੱਚ, ਅਕ੍ਰੋਧ। ਕਈ ਸ਼ਾਸਤ੍ਰਕਾਰਾਂ ਨੇਤੇ ਟੀਕਾਕਾਰਾਂ ਨੇ ਧਰਮ ਦੇ ਕੁਝ ਭਿੰਨ ਭਿੰਨ ਅੰਗਾਂ ਨੂੰ ਮੋਟੀ ਕਿਸਮ ਦੀ ਵੰਡ ਵਿਚ ਵੰਡਿਆ ਹੈ। ਇਨ੍ਹਾਂ ਦੋ ਸ਼੍ਰੇਣੀਆਂ ਨੂੰ ਯਮ ਤੇ ਨਿਯਮ ਦੇ ਨਾਮ ਦਿੱਤੇ ਗਏ ਹਨ। ਕਲੂਕ ਭੱਟ ਨੇ ਦਸ ਯਮ ਤੇ ਦਸ ਨਿਯਮ ਵੀ ਗਿਣੇ ਹਨ, ਗੋਬਿੰਦ ਰਾਜ ਨੇ ਪੰਜ ਯਮ ਤੇ ਪੰਜ ਨਿਯਮ ਗਿਣੇ ਹਨ। ਪਾਤੰਜਲ ਤੇ ਅਸ਼ਟਾਂਗ ਯੋਗ ਵਿਚ ਵੀ ਪੰਜ ਯਮ ਤੇ ਪੰਜ ਨਿਯਮ ਹਨ, ਜੋ ਗੋਬਿੰਦ ਰਾਜ ਕੋਲੋਂ ਜ਼ਰਾ ਜੁਦਾ ਹਨ। ਬੁਧ ਮਜ਼੍ਹਬ ਵਾਲੇ ਵੀ ਸਦਾਚਾਰ ਦੇ ਅੰਗਾਂ ਦੇ ਵਿਸਤਾਰ ਵਿਚ ਬੜੇ ਗਏ ਹਨ। ਉਨ੍ਹਾਂ ਦਾ ਧਰਮ ਹੀ ਇਖ਼ਲਾਕ ਦੀ ਇਕ ਅਸ਼ਟਪਦੀ ਸੀੜ੍ਹੀ ਹੈ, ਜਿਸ ਉਪਰ ਅਰਹਤਪੁੰਨਾ* ਦੇਸੈਂਤੀ ਸਰੂਪਾਂ ਦਾ ਵਿਸਤਾਰ ਹੈ।

---

* ਬੁੱਧ ਤੇ ਜੈਨੀਆਂ ਦੇ ਪੂਜਜ ਨੂੰ ਅਰਹਤ ਕਹਿੰਦੇ ਹਨ।

ਪਰ ਬੁੱਧ ਜੀ ਦੀ ਆਪਣੀ ਜ਼ਿੰਦਗੀ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਨੇ ਸਭ ਤੋਂ ਵੱਡੀ ਨੇਕੀ ਇਕ ਮੰਨੀ ਹੈ। ਇਹ ਸੇਵਾ ਦੀ ਅੰਤਮ ਘਾਟੀ ਹੈ ਜੋ ਸਭ ਨੇ ਚੜ੍ਹਨੀ ਹੈ। ਇਸ ਚੋਟੀ ਉੱਪਰ ਪਰਉਪਕਾਰ ਤੇ ਸ੍ਵੈਉਪਕਾਰ ਇਕ ਰੂਪ ਹੋ ਜਾਂਦੇ ਹਨ। ਉਹ ਇਹ ਹੈ ਕਿ ਤੇਰਾ ਆਪਣਾ ਆਪ ਭਟਕਦਾ ਫਿਰਦਾ ਹੈ, ਉਹ ਨਿਥਾਵਾਂ ਹੈ, ਉਸ ਨੂੰ ਆਪੇ ਦੀ ਓਟ ਦੇ, ਉਸਨੂੰ ਆਪਣੇ ਆਪੇ ਦੀ ਰੱਖਿਆ ਵਿਚ ਲੈ। ਇਸ ਕਿਸਮ ਦਾ ਆਪਾ ਜੇ ਆਪਣੀ ਓਟ ਸੰਭਾਲਦਾ ਹੈ ਓਹੋ ਹੀ ਨਿਓਟਿਆਂ ਦੀ ਓਟ ਹੋ ਜਾਂਦਾ ਹੈ, ਨਿਥਾਵਿਆਂ ਦਾ ਥਾਂ ਹੋ ਜਾਂਦਾ ਹੈ, ਨਿਤਾਣਿਆਂ ਦਾ ਤਾਣ ਹੋ ਜਾਂਦਾ ਹੈ।

ਡਾਕਟਰ ਸਾਹਿਬ ਦੇ ਜੀਵਨ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਦਾ ਅੰਦਰਲਾ ਤਕਰੀਬਨ ਏਸ ਤੁਕ ਦੀ ਅਮਲੀ ਟਕਸਾਲ ਵਿਚ ਘੜਿਆ ਗਿਆ ਸੀ:

**ਜੋ ਕੋਊ ਅਪੁਨੀ ਓਟ ਸੰਮਾਰੈ॥**
**ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀਂ ਹਾਰੈ॥**
(ਧਨਾਸਰੀ ਮ: ੫)

ਇਸ ਸਦਾਚਾਰਕ ਘਾੜਤ ਵਿਚ ਜੇ ਕੋਈ ਨੁਕਸ ਰਿਹਾ ਤਾਂ ਕੇਵਲ ਇਹ ਕਿ ਕਈ ਵੇਰ ਕੁਰਬਾਨੀ ਦੇ ਚਾਉ ਵਿਚ ਆਪਣਾ ਵਿਤ ਨਹੀਂ ਵਰਤਿਆ ਤੇ ਆਪਣੇ ਬਲ ਤੋਂ ਵੱਧ ਆਪਣੇ ਆਪ ਨੂੰ ਅਮਲ ਵਿਚ ਲਿਆਂਦਾ ਹੈ; ਨਾਲ ਇਹ ਗਲ ਵੀ ਸੀ ਕਿ ਓਟ ਜੋ ਲੀਤੀ ਗਈ ਉਹ ਬੁਧ ਮਤ ਦੇ ਆਪੇ ਦੀ ਨਹੀਂ ਸੀ ਪਰੰਤੂ ਵਾਹਿਗੁਰੂ ਨਾਮ ਦੀ ਸੀ।

* * *

ਡਾਕਟਰ ਸਾਹਿਬ ਦੇ ਮੁਗਲ ਪੁਰੇ ਵਾਲੇ ਅਸਥਾਨ ਤੇ ਜਦ ਅਸੀਂ ਉਨ੍ਹਾ ਕੋਲੋਂ ਵਿਦਾ ਹੋਣ ਲੱਗੇ ਤਾਂ ਉਸ ਵਕਤ ਪੰਥ ਰਤਨ ਸਰਦਾਰ ਤ੍ਰਿਲੋਚਨ ਸਿੰਘ ਜੀ ਤੇ ਸ੍ਰੀਮਾਨ ਭਾਈ ਸਾਹਿਬ ਵੀਰ ਸਿੰਘ ਜੀ ਵੀ ਉਥੇ ਸਨ। ਡਾਕਟਰ ਸਾਹਿਬ ਦੀ ਵੀਚਾਰ ਤਾਰਾ ਦੇਵੀ (ਸ਼ਿਮਲੇ) ਜਾਣ ਦੀ ਹੋ ਰਹੀ ਸੀ। ਘਰ ਦੇ ਕੁਝ ਬੰਦਿਆਂ ਦਾ ਖਿਆਲ ਲਾਹੌਰ ਵਿਚ ਇਲਾਜ ਦੀਆਂ ਸਹੂਲਤਾਂ ਵੱਲ ਝੁਕ ਰਿਹਾ ਸੀ।

ਭਾਵੇਂ ਇਸ ਵੇਲੇ ਜ਼ਿਸਮ ਵਿਚ ਕਮਜ਼ੋਰੀ ਕਾਫੀ ਵਧੀ ਹੋਈ ਸੀ, ਪਰ ਤਦ ਬੀ ਓਹ ਯਾਤਰੂਆਂ ਵਾਲੀ ਤ੍ਰੀਬਤਾ ਨਾਲ ਆਪਣੇ ਜਾਣ ਦੇ ਪ੍ਰਬੰਧ ਦੀ ਉਤਾਂਘ ਵਿਚ ਪੂਰਨ ਸਾਵਧਾਨ ਸਨ। ਜਦ ਅਸੀਂ ਸਾਰੇ ਵਿਦਾ ਹੋਏ ਤਾਂ ਉਹ ਸਾਡੀ ਆਖ਼ਰੀ ਵਿਦੈਗੀ ਸੀ। ਡਾਕਟਰ ਜੀ ਦੇ ਡੁਬਕਦੇ ਨੈਣਾਂ ਵਿਚ ਮੁਸਾਫਰੀ ਦੀ ਅਸਥਿਰਤਾ ਦੀ ਝਲਕ ਸੀ, ਜਿਸ ਵਿਚੋਂ ਇਹ ਭਾਵ ਟਪਕ ਰਿਹਾ ਸੀ:-

**ਪੈਂਡਾ ਹੈ ਗੋਰੀਏ ਨੀ ਧੁਰ ਦੇ ਅਸੀਂ ਮੁਸਾਫਿਰ,**
**ਲੱਖਾਂ ਮੰਜ਼ਲ ਤੋਂ ਆਏ, ਅਗੇ ਹੈ ਰਾਹ ਸਵਾਇਆ।**
(ਕਲਗੀਧਰ ਚਮਤਕਾਰ)

ਥੋੜ੍ਹੇ ਦਿਨਾਂ ਬਾਦ ਮੈਨੂੰ ਡਿਹਰੇ ਦੂਨ ਵਿਚ ਪਤਾ ਲਗਾ ਕਿ ਉਹ ਤਾਰਾ ਦੇਵੀ ਚਲੇ ਗਏ ਹਨ। ਮੈਨੂੰ ਇਸ ਤਰ੍ਹਾਂ ਮਲੂਮ ਹੋਇਆ ਕਿ ਉਹ ਤਾਰਾ ਮੰਡਲ ਦਾ ਯਾਤ੍ਰੂ ਆਪਣੇ ਸਫਰ ਦੀ ਇਕ ਮੰਜ਼ਲ ਇਸ ਤਰ੍ਹਾਂ ਕੱਟ ਕੇ ਏਕਾਂਤ ਵਿਚ ਬੈਠ ਗਿਆ ਹੈ, ਬਾਕੀ ਦੇ ਲੰਮੇ ਸਫਰ ਦਾ ਉਡੀਕਵਾਨ ਹੋ ਕੇ। ਇਹ ਛੇਕੜਲੇ ਦਿਨ ਇਸ ਪ੍ਰਕਾਰ ਆਪਦੇ ਤਾਰਾ ਦੇਵੀ ਪਹਾੜ ਉਪਰ ਗੁਜ਼ਰੇ। ਉਥੇ ਆਪਣੀ ਕੋਠੀ ਵਿਚ ਨਹੀਂ ਰਹੇ, ਬਲਕਿ ਮੋਟਰ ਘਰ ਦੇ ਚੁਬਾਰੇ ਵਿਚ, ਇਸ ਵਿਚ ਵੀ ਕੋਈ ਭੇਦ ਸੀ। ਉਹ ਦਿਲ ਵਾਲਾ ਮਰਦ ਸੀ। ਉਹ ਤੰਗ ਦਰਵਾਜ਼ਿਆਂ ਵਾਲੇ ਭੀੜੇ ਕਮਰਿਆਂ ਵਿਚ ਆਪਣੇ ਅੰਤ ਦੇ ਸਾਹ ਨਹੀਂ ਲੈ ਸਕਦਾ ਸੀ। ਉਹ ਵਿਸ਼ਾਲ ਚਿੱਤ ਸੀ, ਉਸਦੇ ਨਜ਼ਦੀਕ ਨ ਤੰਗਦਸਤੀ ਸੀ, ਨਾ ਤੰਗ-ਦਿਲੀ ਸੀ, ਨ ਤੰਗ-ਦਰੀ ਸੀ।

* * *

1928 ਵਿਚ ਜਦ ਆਪ ਡੇਹਰੇ ਦੂਨ ਆਏ ਤਾਂ ਖੁਸ਼ੀ ਦੇ ਬਹੁਤ ਉੱਚੇ ਉਛਾਲੇ ਵਿਚ ਨਹੀਂ ਸਨ, ਸਾਧਾਰਨ ਤਬੀਅਤ ਵਿਚ ਸਨ। ਇਕ ਦਿਨ ਬੈਠਿਆਂ ਕਹਿਣ ਲਗੇ ਕਿ ਅਸਾਂ ਇਕ ਪੰਜਾਬੀ ਦੀ ਅਖੌਤ ਸੁਣੀ ਹੈ ਜਿਸ ਨਾਲ ਡਾਢਾ ਸੁਆਦ ਆਇਆ ਹੈ, ਮੈਂ ਪੁੱਛਿਆ ਕਿ ਉਹ ਕੀ ਹੈ ਤਾਂ ਦੱਸਿਆ ਨੇ:-

**ਨੇਹੁੰ ਨ ਲਗਦੇ ਜੋਰੀ, ਤੇ ਪੁਛ ਨ ਪੈਂਦੇ ਮਾਮਲੇ।**

ਇਸ ਉੱਤੇ ਅਸੀਂ ਸਾਰੇ ਹੱਸ ਪਏ। ਬੜੇ ਚਿਰ ਪਿਛੋਂ ਮੈਂ ਇਸ ਤਰ੍ਹਾਂ ਦੀ ਇਕ ਚੋਂਦੀ ਚੋਂਦੀ ਤੁਕ ਪਹਾੜੀ ਜ਼ੁਬਾਨ ਦੀ ਸੁਣੀ, ਜਿਸ ਵਿਚ ਬੇਜ਼ੋਰੀ ਲੱਗੇ ਨੇਹੁੰ ਦੇ ਅਗਲੇ ਕਦਮ ਦਾ ਨਕਸ਼ਾ ਹੈ-

**ਚੁੱਲੂ ਕੀ ਚਟਨ**
**ਮਾਯਾ ਲਗੌਨੀ ਸੌਂਗੀ ਹੈ ਨਿਭੌਣੀ ਕਠਨ॥**

ਚੁੱਲੂ ਫਲ ਦੀ ਚੱਟਨੀ ਸੁਆਦ ਹੈ। ਭਾਵ ਇਹ ਕਿ ਪਿਆਰ ਲਗੋਣਾ ਸੌਖਾ ਤੇ ਨਿਬਾਹੁਣਾ ਮੁਸ਼ਕਲ ਹੈ। ਇਹ ਉਹੋ ਹੀ ਗਲ ਹੈ ਜੋ ਬੁਲ੍ਹੇ ਨੇ ਕਹੀ:-

**ਦਿਲਬਰ ਸੰਭਲ ਕੇ ਨੇਹੁੰ ਲਾਈਂ, ਪਿਛੋਂ ਪਛੋਤਾਹੇਂਗਾ।**

ਇਨ੍ਹਾਂ ਦਿਨਾ ਦੇ ਮੇਲ ਜੋਲ ਤੋਂ ਹੀ ਮੈਂ ਮਹਿਸੂਸ ਕੀਤਾ ਕਿ ਡਾਕਟਰ ਜੀ ਦਾ ਜੀਵਨ ਭਾਵੇਂ ਭਰੀ ਗਹਿਮਾਂ ਗਹਿਮ ਵਿਚੋਂ ਲੰਘਦਾ ਹੈ, ਪਰ ਅੰਦਰੋ ਇਸਦੀ ਜਿੰਦ ਬਿਲਕੁਲ ਨਿਵੇਕਲੀ ਜਿਹੀ ਹੈ। ਜਦ ਇਸ ਨੁਕਤੇ ਉਪਰ ਜ਼ਿਆਦਾ ਗਹੁ ਕੀਤਾ ਤਾਂ ਮੇਰਾ ਵਿਸ਼ਵਾਸ ਦ੍ਰਿੜ੍ਹ ਹੋ ਗਿਆ ਕਿ ਬਾਵਜੂਦ ਰੌਲੇ ਰੱਪੇ ਦੇ ਇਹ ਬਿਲਕੁਲ ਇਕੱਲਾ ਹੈ ਤੇ ਇਸਦੀ ਆਤਮਾ ਕਿਸੇ ਨਿਰਜਨ ਇਕਾਂਤ ਵਿਚ ਵਸਦੀ ਹੈ। ਥੋੜੀ ਹੋਰ ਪੜਚੋਲ ਨਾਲ ਇਸ ਗਲ ਦਾ ਭੇਦ ਜਲਦੀ ਖੁਲ੍ਹ ਗਿਆ ਤੇ ਮੈਨੂੰ ਦਿੱਸ ਪਿਆ ਕਿ ਇਹ ਮਿੱਤ੍ਰ ਹੀਨ ਹੈ, ਕਿਉਂਕਿ ਜਿਨ੍ਹਾਂ ਨੂੰ ਇਹ ਮਿਤ੍ਰ ਬਣਾਉਂਦਾ ਹੈ ਉਹ ਇਸਦੀ ਵਡਿਆਈ ਨੂੰ ਤੱਕ ਕੇ ਇਸਦੇ ਗੁਣ ਗਾਉਣ ਲਗ ਜਾਂਦੇ ਤੇ ਭਗਤੀ ਭਾਵ ਵਿਚ ਚਲੇ ਜਾਂਦੇ ਹਨ। ਇਹ ਫੇਰ ਮਿੱਤ੍ਰਹੀਨ ਨਿਰਜਨ ਇਕੱਲ ਵਿਚ ਰਹਿ ਜਾਂਦਾ ਹੈ।

* * *

ਜਿਸ ਧਰਤੀ ਉੱਪਰ ਅਸੀਂ ਰਹਿੰਦੇ ਹਾਂ ਉਥੇ ਹਰ ਇਕ ਪ੍ਰਾਪਤੀ ਲਈ ਕੁਝ ਨਾ ਕੁਝ ਕੀਮਤ ਦੇਣੀ ਪੈਂਦੀ ਹੈ, ਮੁਫਤ ਕੁਝ ਨਹੀਂ, ਹਰ ਇਕ ਗੱਲ ਦਾ ਮੁੱਲ ਹੈ। ਕਿਸੇ ਵੇਲੇ ਇਹ ਉਜਰਤ ਇਤਲੀ ਭਾਰੀ ਹੁੰਦੀ ਹੈ ਕਿ ਸਜ਼ਾ ਦੇ ਬੋਝ ਵਾਕੁਣ ਭਾਸਦੀ ਹੈ। ਗੌਰੀ ਸ਼ੰਕਰ ਚੋਟੀ (M. Everest) ਨੂੰ ਜਦ ਸਭ ਤੋਂ ਉੱਚੇ ਹੋਣ ਦਾ ਖਿਆਲ ਆਇਆ ਤਾਂ ਏਸ ਪ੍ਰਾਪਤੀ

ਲਈ ਇਸ ਨੂੰ ਇਹੋ ਸਜ਼ਾ ਭੁਗਤਣੀ ਪਈ ਕਿ ਇਹ ਸਭ ਤੋਂ ਨਿਰਾਲੀ ਹੋ ਗਈ, ਸਭ ਤੋਂ ਇਕੱਲੀ ਹੋ ਗਈ, ਸ੍ਰੇਸ਼ਟ ਹੋ ਗਈ।

ਇਨਸਾਨ ਦੀ ਤ੍ਰੱਕੀ ਦੇ ਅਸੂਲਾਂ ਵਿਚ ਏਸ ਪ੍ਰਕਾਰ ਦੀ ਸੰਭਾਵਨਾ ਹੈ। ਕੁਝ ਹੱਦ ਤਕ ਤਾਂ ਮਨੁੱਖ ਬਾਕੀ ਦੁਨੀਆਂ ਦੇ ਨਾਲ ਅਗਾਂਹ ਵਧਦਾ ਹੈ ਤੇ ਇਕੱਲਾ ਨਹੀਂ ਹੁੰਦਾ, ਪਰ ਏਸ ਹਦ ਤੋਂ ਅਗਾਂਹ ਅਗਲੀ ਸਾਰੀ ਤ੍ਰੱਕੀ ਦਾ ਰੁਖ਼ ਅੰਤਰ ਪਟ ਏਕਾਤ ਵਲ ਹੈ। ਜਿਉਂ ਜਿਉਂ ਮਨੁੱਖ ਉੱਚਾ ਹੁੰਦਾ ਜਾਂਦਾ ਹੈ ਇਕੱਲਾ ਹੁੰਦਾ ਜਾਂਦਾ ਹੈ। ਕਈ ਪਰਮਾਰਥ ਦੇ ਜਗਜਾਸੂਆਂ ਨੇ ਮਨੁੱਖ ਵਿਚ ਵਰਤ ਰਹੇ ਉੱਚੇ ਹੋਣ ਦੇ ਸੰਬੰਧ ਨੂੰ ਚੰਗੀ ਤਰ੍ਹਾਂ ਸਮਝਿਆ ਨਹੀਂ ਤੇ ਜੋਗੀਆਂ ਨੇ ਖਾਸ ਕਰਕੇ ਏਥੇ ਟਪਲਾ ਖਾਧਾ ਹੈ। ਹੋਣਾ ਤੇ ਇਹ ਸੀ ਕਿ ਜਿਉਂ ਜਿਉਂ ਇਨਸਾਨ ਉੱਚਾ ਹੁੰਦਾ ਹੈ ਤਿਉਂ ਤਿਉਂ ਉਹ ਕੁਦਰਤੀ ਤੌਰ ਤੇ ਨਿਵੇਕਲਾ ਹੁੰਦਾ ਜਾਂਦਾ ਹੈ, ਪਰ ਜੋਗੀਆਂ ਇਹ ਸਮਝਿਆ ਕਿ ਜਿਉਂ ਜਿਉਂ ਅਸੀਂ ਇਕੱਲੇ ਹੋਵਾਂਗੇ ਉੱਚੇ ਹੁੰਦੇ ਜਾਵਾਂਗੇ।

* * *

ਅੱਜ ਤੋਂ ਕੋਈ ਤ੍ਰੈ ਚਾਰ ਮਹੀਨੇ ਪਹਿਲੇ ਜਦ ਅਸੀਂ ਮਿਲੇ ਹਾਂ ਤਾਂ ਆਪ ਮੋਟਰ ਤੇ ਪਿੰਡੀ ਤੋਂ ਸ਼ਿਮਲੇ ਜਾ ਰਹੇ ਸਨ, ਅੰਮ੍ਰਿਤਸਰ ਤੋਂ ਜਲੰਧਰ ਤਕ ਮੈਂ ਇਨ੍ਹਾਂ ਦੇ ਨਾਲ ਹੀ ਮੋਟਰ ਵਿਚ ਗਿਆ। ਸਵੇਰ ਦਾ ਵਕਤ ਸੀ। ਉਨ੍ਹਾਂ ਦੇ ਸੁਭਾਉ ਮੁਤਾਬਕ ਬਚਨ ਹਾਸੇ ਤੇ ਖੁਸ਼ੀ ਵਾਲੇ ਹੁੰਦੇ ਗਏ। ਵਿਚ ਵਿਚ ਝੂਠੀ ਕਿਸਮ ਦੇ ਅਡੰਬਰ ਰਚਣ ਵਾਲੇ ਸਾਧਾਂ ਉਪਰ ਨੁਕਤਾਚੀਨੀ ਸੀ। ਜਦ ਮੈਂ ਜਲੰਧਰ ਸਟੇਸ਼ਨ ਉੱਪਰ ਉਤਰਿਆ ਤਾਂ ਮੈਨੂੰ ਫੇਰ ਉਸ ਦੀਆਂ (ਡਾਕਟਰ ਸਾਹਿਬ ਦੀਆਂ) ਅੱਖਾਂ ਵਿਚ ਇਕੱਲ ਦਿੱਸੀ। ਮੈਂ ਆਖਿਆ: ਮੈਂ ਉਤਰ ਜਾਵਾਂਗਾ ਤਾਂ ਤੁਸੀਂ ਇਕੱਲੇ ਰਹਿ ਜਾਓਗੇ। ਕਹਿਣ ਲਗੇ, ਨਹੀਂ, ਮੈਂ ਇਕੱਲਾ ਨਹੀਂ ਹਾਂ; ਮੇਰਾ ਸੰਗ ਮੇਰੇ ਨਾਲ ਹੈ। ਉਸ ਵੇਲੇ ਇਹ ਭਾਵ ਮੈਂ ਚੰਗੀ ਤਰ੍ਹਾਂ ਸਮਝਿਆ ਨਹੀਂ ਸੀ, ਪਰ ਹੁਣ ਜਦ ਸੋਚਦਾ ਹਾਂ ਤੇ ਹੋਰ ਗੱਲਾਂ ਨਾਲ ਮਿਲਾ ਕੇ ਤੱਕਦਾ ਹਾਂ ਤਾਂ ਮੈਨੂੰ ਥਹੁ ਪੈਂਦਾ ਹੈ ਕਿ ਉਸਦਾ ਇਸ਼ਾਰਾ ਕਿਸੇ ਗੁਪਤ ਸਤਿਸੰਗ ਵਲ ਸੀ ਤੇ ਆਪਣੇ ਟੱਬਰ ਵਲ ਨਹੀਂ ਸੀ। ਉਸ ਦੀ ਰਮਜ਼ ਉਸਦੇ ਭਗਤੀ ਭਾਉ ਦੀ ਸੀ।

* * *

ਭਗਤੀ ਦਾ ਸੁਆਦ ਇਕ ਬਚਿੱਤਰ ਰਸ ਹੈ, ਜਿਨ੍ਹਾਂ ਨੂੰ ਇਹ ਪ੍ਰਾਪਤ ਹੈ ਉਹ ਦੱਸ ਸਕਦੇ ਹਨ ਕਿ ਕਿਸ ਤਰ੍ਹਾਂ ਉਨ੍ਹਾਂ ਦੇ ਅੰਤਰ ਆਤਮੇ ਅੰਮ੍ਰਿਤ ਰਸ ਚੋਂਦਾ ਹੈ। ਭਗੀਤ ਭਾਵ ਵਿਚ ਲੀਨਤਾ ਦਾ 'ਮੁੱਖ ਆਸ਼ਾ' ਦਾਸ ਭਾਵ ਦਾ ਰਸ ਹੈ। ਸ੍ਵਾਮੀ ਸੇਵਾ ਦੀ ਚਾਹ ਭਗਤਾਂ ਵਿਚ ਇਕ ਅਜੀਬ ਕਿਸਮ ਦੀ ਕੈਫੀਯਤ ਪੈਦਾ ਕਰ ਦੇਂਦੀ ਹੈ ਤੇ ਇਸੇ ਆਸ਼ੇ ਵਿਚ ਟਿਕੇ ਰਹਿਣਾ ਉਨ੍ਹਾਂ ਲਈ ਪਰਮਗਤਿ ਹੈ। ਇਸ ਕਰਕੇ ਭਗਤ ਨੂੰ ਪਰਮੇਸਰ ਨਾਲ ਅਭੇਦ ਹੋਣ ਵਿਚ ਸ੍ਵਾਦ ਨਹੀਂ ਆ ਸਕਦਾ। ਭਗਤ ਆਪਣੇ ਮਾਲਕ ਨਾਲ ਸਖਾ ਭਾਵ ਦੀ ਤੁਲਨਾ ਵਿਚ ਟਿਕਣ ਦੀ ਅਲਕਤ ਮਹਿਸੂਸ ਕਰਦਾ ਹੈ। ਭਗਤ ਨਿੱਤ ਸੇਵਕ ਹੈ ਤੇ ਉਹ ਸਦੀਵ ਦਾਸ ਭਾਵਨਾ ਦੇ ਸ੍ਵਾਦ ਵਿਚ ਵਿਚਰਦਾ ਹੈ, ਭਾਈ ਨੰਦ ਲਾਲ ਜੀ ਦਾ ਕਥਨ ਹੈ:-

**ਜ਼ੀਸਤਨ ਦਰ ਬੰਦਗੀ ਔਲਾ ਬਵੱਦ।**
**ਗਰਚਿਹ ਸਰ ਤਾ ਪਾ ਹਮਹ ਮੌਲਾ ਬਵੱਦ।**

ਅਰਥਾਤ-ਚਾਹੇ ਸਿਰ ਤੋਂ ਪੈਰਾਂ ਤਾਈਂ ਸ੍ਵਾਮੀ ਦਾ ਰੂਪ ਹੋ ਜਾਵੇ, ਪਰ ਫੇਰ ਬੀ ਸਿਮਰਨ ਵਿਚ ਹੀ ਜੀਵਨ ਬਿਤਾਉਣਾ ਉੱਤਮ ਹੈ।

ਇਹ ਸਾਧਾਰਨ ਗਿਆਨ ਦੀ ਗੱਲ ਹੈ ਕਿ ਸੂਰਜ ਦੀ ਸੋਭਾ ਵਿਚ ਸੱਤ ਰੰਗਾਂ ਦਾ ਮਿਲਾਪ ਹੈ। ਇਹ ਸੱਤ ਰੰਗੀਨ ਹਸਤੀਆਂ ਕਿਸੇ ਵੇਲੇ ਅਕਾਸ਼ੀ ਮੰਡਲਾਂ ਵਿਚ ਨਿਖੜਕੇ ਪੀਂਘ ਦੇ ਪਸਾਰੇ ਵਿਚ ਦ੍ਰਿਸ਼ਟੀਗੋਚਰ ਹੁੰਦੀਆਂ ਹਨ ਤੇ ਦੇਖਣ ਵਾਲੇ ਦੇ ਅੰਦਰ ਉੱਚੀ ਲਾਲਸਾ ਦਾ ਚਮਕਾਰਾ ਸੁੱਟਦੀਆਂ ਹਨ। ਏਸੇ ਤਰ੍ਹਾਂ ਭਗਤੀ ਦੇ ਪ੍ਰਕਾਸ਼ ਵਿਚ ਨੌਰੰਗੀ ਸ਼ੁਆ ਹੈ। ਆਦਿ ਉਪਾਸ਼ਕਾਂ ਨੇ ਇਸ ਨੂੰ ਨਵਿਧਾ ਭਗਤੀ ਕਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਕਿਸੇ ਥਾਂ ਭਗਤੀ ਦੇ ਨੌ ਪ੍ਰਕਾਰਾਂ ਉਤੇ ਹਵਾਲੇ ਹਨ, ਯਥਾ:-

**ਭਗਤਿ ਨਵੈ ਪ੍ਰਕਾਰਾ॥**
(ਸ੍ਰੀ ਰਾਗ ਮ: ੫ ਅਸਟਪਦੀ)

ਵਿਸ਼ਨੂੰ ਪੁਰਾਣ ਵਿਚ ਤੇ ਸ੍ਰੀ ਮਦ ਭਾਗਵਤ ਵਿਚ, ਭਗਤੀ ਦੇ ਨੌ ਪ੍ਰਕਾਰ ਇਸ ਤਰ੍ਹਾਂ ਗਿਣੇ ਹਨ:-ਸ੍ਰਵਣ ਕਰਨਾ, ਕੀਰਤਨ, ਸਿਮਰਣ, ਚਰਨ ਸੇਵਾ, ਅਰਚਾ; ਬੰਦਨਾ, ਦਾਸ ਭਾਵ, ਸਖਾ ਭਾਵ, ਆਤਮ ਨਿਵੇਦਨ (ਆਪਾ

ਅਰਪਣ)। ਇਨ੍ਹਾਂ ਨੌਂ ਵਿਧੀਆਂ ਵਿਚੋਂ ਭਗਤੀ ਰੁਚੀ ਵਾਲੇ ਆਪਣੇ ਸੁਭਾਵ ਦੇ ਮੁਤਾਬਿਕ ਕੋਈ ਨਾ ਕੋਈ ਵਿਧਿ ਚੁਣ ਲੈਂਦੇ ਹਨ। ਫੇਰ ਉਸਦੀ ਲਗਨ ਵਿਚ ਆਪਣੀ ਸਫਲਤਾ ਸਮਝਦੇ ਹਨ ਤੇ ਉਹੋ ਵਿਧਿ ਉਹਨਾਂ ਦਾ ਧਰਮ ਮਾਰਗ ਬਣ ਜਾਂਦੀ ਹੈ। ਪਹਿਲੀਆਂ ਸੱਤ ਵਿਧੀਆਂ ਸ੍ਰਵਨ ਤੋਂ ਲੈ ਕੇ ਦਾਸ ਭਾਵ ਤਕ ਤਾਂ ਬੰਦਗੀ ਦੇ ਆਸ਼ੇ ਅਨੁਕੂਲ ਦਿੱਸਦੀਆਂ ਹਨ, ਪਰ ਅਗਲੀਆਂ ਦੋਹਾਂ ਦੀ ਘੁੰਡੀ ਨੂੰ ਸਮਝਣਾ ਕੁਝ ਕਠਿਨ ਪ੍ਰਤੀਤ ਹੁੰਦਾ ਹੈ। ਪਰ ਇਹ ਮੁਸ਼ਕਲ ਕੁਝ ਸੁਖੈਨ ਹੋ ਜਾਂਦੀ ਹੈ, ਜੇ ਇਸ ਰਾਇ ਨਾਲ ਸੰਮਤੀ ਕਰ ਦਿਤੀ ਜਾਵੇ ਕਿ ਇਹ ਨੌਂ ਵਿਧੀਆਂ ਭਗਤੀ ਦੀਆਂ ਵਿਚ ਜੋ ਵੀ ਭਗਤ ਲਗਾ ਹੈ ਉਹ ਉਸੇ ਪੌੜੀ ਤੇ ਮਜਜ਼ੂਬ ਬੈਠਾ ਹੈ। ਅਗਲਾ ਕਦਮ ਉਸਨੂੰ ਚੁੱਕਣ ਦੀ ਕੋਈ ਹਵਸ ਨਹੀਂ। ਉਸ ਲਈ ਉਹ ਪੌੜੀ ਹੀ ਮੁਤਬੱਰਕ ਹੈ। ਉਹ ਹੀ ਉਸ ਦੀ ਮੰਜ਼ਲ ਹੈ। ਉਹੋ ਹੀ ਉਸਦਾ ਕਾਅਬਾ ਹੈ। ਏਸ ਕਰਕੇ ਇਹ ਪੌੜੀਆਂ ਅਮਲੀ ਸ਼ਕਲ ਵਿਚ ਵਿਧੀਆਂ ਜਾਂ ਪ੍ਰਕਾਰ ਹੀ ਰਹਿ ਜਾਂਦੇ ਹਨ। ਕਿਉਂਕਿ ਭਗਤਿ ਦਾ ਆਸ਼ਾ ਭਗਤੀ ਰਸ ਹੈ ਸ੍ਵਾਮੀ ਨਾਲ ਅਭੇਦਤਾ ਨਹੀਂ।

ਨਵਿਧਾ ਭਗਤੀ ਨੂੰ ਜ਼ਿਆਦਾ ਪੜਚੋਲਨ ਨਾਲ ਇਹ ਮਲੂਮ ਹੁੰਦਾ ਹੈ ਕਿ ਭਗਤਿ ਦੇ ਚਾਰ ਦਰਜੇ ਹਨ ਜੋ ਪੌੜੀਆਂ ਵਿਚ ਵੰਡੇ ਹੋਏ ਹਨ। ਪਹਿਲੇ ਦਰਜੇ ਵਿਚ ਤ੍ਰੈ ਪੌੜੀਆਂ ਹਨ, ਸ੍ਰਵਣ, ਕੀਰਤਨ, ਸਿਮਰਨ।

ਦੂਸਰੇ ਦਰਜੇ ਵਿਚ ਤ੍ਰੈ ਪੌੜੀਆਂ ਹਨ, ਚਰਨ ਸੇਵਾ, ਅਰਚਾ ਅਰ ਬੰਦਨਾ। ਤੀਜੇ ਦਰਜੇ ਵਿਚ ਇਕ ਪੌੜੀ ਹੈ ਦਾਸ ਭਾਵ। ਚੌਥੇ ਦਰਜੇ ਵਿਚ ਫੇਰ ਦੋ ਪੌੜੀਆਂ ਹਨ, ਸਖਾ ਭਾਵ ਅਰ ਆਤਮ ਨਿਵੇਦਨ (ਆਤਮ ਅਰਪਨਾਂ)।

ਪਹਿਲੇ ਦਰਜੇ ਉਤੇ (ਸ੍ਰਵਨ, ਕੀਰਤਨ ਤੇ ਸਿਮਰਨ ਨਾਲ) ਉਪਾਸਨਾ ਤਾਂ ਨਿਰਾਕਾਰ ਦੀ ਹੈ, ਪਰ ਉਪਾਸਨਾ ਦਾ ਆਪਣਾ ਰੂਪ ਸਾਕਾਰ ਹੋ ਗਿਆ ਹੈ। ਨਤੀਜਾ ਇਹ ਹੁੰਦਾ ਹੈ ਕਿ ਨਿਰਗੁਣ ਏਸ ਆਕਾਰ ਵਾਲੀ ਭਗਤੀ ਵਿਚ ਸਰਗੁਣ ਦੀ ਝਲਕ ਮਾਰਨ ਲੱਗਦਾ ਹੈ। ਜਦ ਨਿਰਗੁਣ ਦੇ ਗੁਣ ਗਾਇਨ ਹੋਣ ਲਗੇ ਤਾਂ ਭਗਤ ਲਈ ਉਹ ਆਪੇ ਸਰਗੁਣ ਹੋ ਗਿਆ। ਜੋ ਨਿਰਾਕਾਰ ਸੀ ਉਹ ਇਸੇ ਤਰ੍ਹਾਂ ਗੁਣਾਕਾਰ ਹੋ ਜਾਂਦਾ ਹੈ।

ਭਗਤੀ ਦੇ ਦੂਜੇ ਦਰਜੇ ਵਿਚ ਫੇਰ ਸਾਕਾਰ ਰੂਪ ਦੀ ਬੰਦਗੀ ਹੈ। ਇਸਦੀਆਂ ਤ੍ਰੈ ਪੌੜੀਆਂ ਇਹ ਹਨ-ਚਰਨ ਸੇਵਾ, ਅਰਚਾ ਤੇ ਬੇਦਨਾ। ਇਹ ਦਰਜਾ ਉਹ ਟਿਕਾਣਾ ਹੈ ਜਿਥੇ ਨਿਰਾਕਾਰ ਤਾਂ ਸਾਕਰ ਬਣਿਆ ਹੋਇਆ ਹੋਇਆ ਹੈ, ਪਰ ਪੂਜਾ ਉਸਦੀ ਉਪਾਸਭ ਨੂੰ ਨਿਰਗੁਣ ਭਾਵ ਵਿਚ ਲੀਨ ਕਰ ਰਹੀ ਹੈ। ਪਹਿਲੇ ਦਰਜੇ ਉਤੇ ਤਾਂ ਭਗਤ ਨੇ ਨਿਰਗੁਣ ਨੂੰ ਸਰਗੁਣ ਕਰ ਲਿਆ ਸੀ; ਪਰ ਦੂਜੇ ਦਰਜੇ ਉਪਰ ਸਰਗੁਣ ਭਗਤ ਨੂੰ ਨਿਰਗੁਣਤਾ ਦੇ ਆਸ਼ੇ ਵਿਚ ਜਜ਼ਬ ਕਰ ਰਿਹਾ ਹੈ।

ਤੀਜਾ ਦਰਜਾ ਦਾਸ ਭਾਵ ਦਾ ਹੈ। ਇਹ ਫਮਾਹ ਦੀ ਪੌੜੀ ਹੈ। ਏਥੇ ਨਫ਼ਸ ਮਰ ਜਾਂਦਾ ਹੈ, ਹੰਕਾਰ ਦੀ ਕੰਧ ਟੁੱਟ ਜਾਂਦੀ ਹੈ, ਖ਼ੁਦੀ ਬੇਖ਼ੁਦ ਹੋ ਜਾਂਦੀ ਹੈ। ਦਾਸ ਭਾਵ ਵਿਚ ਜਜ਼ਬ ਹੋਏ ਹੋਏ ਪਗਤ ਨੂੰ ਸੁਾਮਿ ਪ੍ਰਤੱਖ ਹੋ ਜਾਂਦਾ ਹੈ। ਦਾਸ ਭਾਵ ਵਿਚ ਫਨਾਹ ਹੋਣਾ ਇਹ ਭਗਤੀ ਦਾ ਨਿਰਵਾਣ ਪਦ ਹੈ ਤੇ ਇਸ ਤੋਂ ਅੱਗੇ ਜੋ ਕੁਝ ਹੈ, ਉਸ ਵਲ ਭਗਤਾਂ ਦੀ ਰੁਚੀ ਨਹੀਂ।

ਅਗਲਾ ਚੌਥਾ ਦਰਜਾ ਹੈ, ਏਹ ਅਤਜੰਤ ਮਿਹਰ ਦਾ ਦਰਜਾ ਹੈ, ਏਸ ਦੀਆਂ ਦੋ ਪੌੜੀਆਂ ਹਨ-ਸਖਾ ਭਾਵ ਤੇ ਆਤਮ ਨਿਵੇਦਨ। ਏਸ ਦਰਜੇ ਤੇ ਚੜ੍ਹਨਾ ਓੜਕ ਦੀ ਮਿਹਰ ਹੈ, ਇਹ ਕਰਾਮਾਤ ਹੈ। ਦਾਸ ਨੇ ਸਖਾ ਬਣ ਜਾਣਾ ਹੈ। ਇਕ ਸੇਵਕ ਨੇ, ਇਕ ਗ਼ੁਲਾਮ ਨੇ, ਇਕ ਨਫਰ ਨੇ ਮਾਲਕ ਦੀ ਬਰਾਬਰੀ ਦੇ ਤਬਕੇ ਤੇ ਚੜ੍ਹ ਜਾਣਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਖਾ ਭਾਵ ਨੂੰ ਦੀਨ ਦਿਆਲ ਪ੍ਰਭੂ ਦੀ ਕ੍ਰਿਪਾ ਦੇ ਤੁੱਲਜ ਗਿਣਿਆ ਹੈ, ਉਨ੍ਹਾਂ ਦਾ ਬਚਨ ਹੈ:-

**ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ॥**
**ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਣ ਕੋ ਆਧਾਰੁ॥੧॥**
**ਪ੍ਰਭ ਦੀਨ ਦਇਆਲ ਸੁਣਉ ਬੇਨੰਤੀ ਕਿਰਪਾ ਅਪਨੀ ਧਾਰੁ॥**
**ਨਾਮ ਨਿਧਾਨੁ ਉਚਰਉ ਨਿਤ ਰਸਨਾ ਨਾਨਕ ਸਦ ਬਲਿਹਾਰੁ॥**
(ਸਾਰੰਗ ਮ: ੫)

ਇਹ ਪੰਜ ਹਨ, ਪਰ ਜਿਸ ਵਿਚ ਭਾਵ ਸੱਤਾਂ ਦਾ ਹੈ ਅੰਤਰ ਪੂਜਾ ਦੇ ਵਿਚ ਅਰਚਾ ਤੇ ਬੰਦਨ ਦੋਨੋਂ ਸ਼ਾਮਲ ਹਨ। ਲਫਜ਼ ਸੁਆਮੀ ਹੋਣ ਕਰਕੇ ਦਾਸ ਭਾਵ ਪਦ ਸਾਧ ਵਿਚ ਲੁਪਤ ਹੈ, ਇਸ ਤਰ੍ਹਾਂ ਇਹ ਗਿਣਤੀ

ਸੱਤਾਂ ਦੇ ਬਰਾਬਰ ਹੈ। ਇਸ ਤੋਂ ਅਗੇ ਬੇਨਤੀ ਹੈ ਕ੍ਰਿਪਾ ਦੀ, ਤੇ ਫੇਰ ਸਦ ਬਲਿਹਾਰ ਦਾ ਭਾਵ ਹੈ ਜੋ ਆਤਮ ਨਿਵੇਦਨ ਦੇ ਤੁੱਲਜ, ਜੋ ਅਖੀਰਲੀ ਨੌਵੀਂ ਪੌੜੀ ਹੈ।

ਸੂਫੀਆਂ ਵਿਚ ਛੇ ਮਰਾਤਬੇ ਗਿਣੇ ਜਾਂਦੇ ਹਨ ਤੇ ਚਾਰ ਮਰਾਕਬੇ ਮੰਨੇ ਹਨ। ਸੂਫੀ ਕਾਵਜ ਵਿਚ ਸਖਾ ਭਾਵ ਦੀ ਕਾਫੀ ਪ੍ਰਧਾਨਤਾ ਹੈ, ਮੀਰ ਸਯਦ ਹੁਸੈਨੀ ਨੇ ਸਾਰੀਆਂ ਵਿਧੀਆਂ ਨੂੰ ਦੋ ਪ੍ਰਕਾਰਾਂ ਵਿਚ ਭੰਨਿਆਂ ਹੈ: ਨੇਸਤੀ ਤੇ ਹਸਤੀ; ਉਸਦਾ ਕਲਾਮ ਹੈ :-

**ਨੇਸਤੀ ਰਾਹ ਅਸਤ ਵ ਹਸਤੀ ਮੰਜ਼ਲ ਅਸਤ।**
**ਗੁਫ਼ਤ ਮਰਦੇ ਕਿ ਅੰਦਰੀਂ ਰਾਹ ਕਾਮਲ ਅਸਤ।**
**ਚੂੰ ਫਨਾਹ ਗਰਦੀ ਫਨਾ ਅੰਦਰ ਫਨਾ।**
**ਅਜ਼ ਬਕਾਏ ਹਕ ਰਸੀਦੀ ਦਰ ਬਕਾ।**

ਨੇਸਤੀ ਤਾਂ ਰਸਤਾ ਹੈ ਤੇ ਹਸਤੀ ਦੀ ਮੰਜ਼ਲ ਹੈ, ਇਹ ਇਕ ਐਸੇ ਮਰਦ ਦਾ ਕੌਲ ਹੈ ਜੋ ਇਸ ਰਾਹ ਦਾ ਵਾਕਫ਼ ਹੈ। ਜਦ ਤੂੰ ਫਨਾਹ ਹੋਕੇ ਹਸਤੀ ਤੋਂ ਬਿਲਕੁਲ ਦੂਰ ਹੋ ਜਾਏਂਗਾ, ਤਦ ਹੱਕ ਦੀ ਜਿੰਦਗੀ ਦੇ ਵਿਚ ਮਿਲਕੇ ਹਮੇਸ਼ਾਂ ਦੀ ਜ਼ਿੰਦਗੀ ਪਾਏਂਗਾ।

ਮੋਟੇ ਅਰਥਾਂ ਵਿਚ ਮਾਰਫਤ ਦੇ ਦੋ ਹੀ ਪੌੜ ਹਨ। ਪਹਿਲੇ ਦਾਸ ਭਾਵ ਦੀ ਫਨਾਹ ਹੈ ਤੇ ਫੇਰ ਸਖਾ ਭਾਵ ਦੀ ਬਕਾ ਹੈ। ਸਿੱਖੀ ਆਸ਼ੇ ਅਨੁਸਾਰ ਪਹਿਲੇ ਘਾਲ ਹੈ, ਫੇਰ ਮਿਹਰ ਹੈ, ਪਹਿਲੇ ਟਹਿਲ ਤੇ ਫੇਰ ਮਹਿਲ ਹੈ।

* * *

ਡਾਕਟਰ ਦੀਵਾਨ ਸਿੰਘ ਦੀ ਜ਼ਿੰਦਗੀ ਤੋਂ ਪਤਾ ਲਗਦਾ ਹੇ ਕਿ ਉਹ ਆਪਣੇ ਵਿਵਹਾਰਕ ਢੰਗ ਵਿਚ, ਜਿਨ੍ਹਾਂ ਨੂੰ ਮਿੱਤਰ ਬਦਾਉਂਦਾ ਸੀ ਉਨ੍ਹਾਂ ਵਿਚੋਂ ਬਹੁਤ ਸਾਰੇ ਭਗਤੀ ਭਾਵ ਵਿਚ ਲੁਕ ਜਾਂਦੇ ਸਨ। ਉਸ ਨੂੰ ਆਪਣੇ ਹਲਕੇ ਵਿਚੋਂ ਇਸ ਤਰ੍ਹਾਂ ਪਿਆਰ ਸਹਿਤ ਸਤਿਕਾਰ ਤਾਂ ਬਹੁਤ ਮਿਲਦਾ ਸੀ, ਪਰ ਸਤਿਕਾਰ ਸਹਿਤ ਪਿਆਰ ਬਹੁਤ ਥੋੜਾ। ਉਸਨੂੰ ਕੁਛ ਅੰਸ਼ ਪਿਆਰ ਰਹਿਤ ਸਤਿਕਾਰ ਦੀ ਵੀ ਕਦੇ ਮਿਲਦੀ ਸੀ, ਪਰ ਉਹ ਭੁੱਖਾ ਸੀ ਸਤਿਕਾਰ ਰਹਿਤ ਪਿਆਰ ਦਾ। ਏਸ ਭੁੱਖ ਨੂੰ ਉਸ ਨੇ ਕਿਸ ਤਰ੍ਹਾਂ ਦੂਰ ਕੀਤਾ? ਇਹ ਉਸਦੀ ਰੂਹਾਨੀ

ਤਰੱਕੀ ਦਾ ਇਤਿਹਾਸ ਹੈ। ਉਸਦੀ ਜ਼ਿੰਦਗੀ ਦੀਆਂ ਬਹੁਤ ਸਾਰੀਆਂ ਘਟਨਾਵਾਂ ਐਸੀਆਂ ਹਨ ਜੋ ਉਸ ਦੀ ਇਸ ਤ੍ਰਿਪਤੀ ਦੀ ਇਕ ਲਹਿਰੀਏ ਦਾਰ ਤਵਾਰੀਖ ਹੈ।

ਮੇਰਾ ਆਪਣਾ ਵਿਸ਼ਵਾਸ਼ ਹੈ, ਇਸ ਭੁੱਖ ਦਾ ਲਗ ਪੈਣਾ ਹੀ ਪਰਵਰਿਸ਼ ਦਾ ਵੱਡਾ ਚਿੰਨ੍ਹ ਹੈ। ਇਸ ਭੁੱਖ ਦੀ ਸੰਤੁਸ਼ਟੀ ਲਈ ਤਾਂ ਫੇਰ ਕੁਦਰਤ ਆਪੂੰ ਬਾਨ੍ਹਣੂ ਬੰਨ੍ਹਦੀ ਹੈ। ਜਿਨ੍ਹਾਂ ਨੂੰ ਅਰੋਗਤਾ ਦੀ ਭੁੱਖ ਹੈ, ਉਨ੍ਹਾਂ ਨੂੰ ਹੀ ਭੁੱਖ ਦੀ ਅਰੋਗਤਾ ਹੈ ਜੋ ਤ੍ਰਿਪਤੀ ਦੀ ਤੰਦਰੁਸਤੀ ਦੇ ਤੁੱਲਜ ਹੈ। ਡਾਕਟਰ ਦੀਵਾਨ ਸਿੰਘ ਨੂੰ ਰੂਹ ਦੀ ਭੁੱਖ ਸੀ, ਅਸੀਂ ਇਸ ਕਰਕੇ ਕਹਿ ਸਕਦੇ ਹਾਂ ਕਿ ਉਹ ਰੱਜਿਆ ਹੋਇਆ ਸੀ। ਉਸਨੂੰ ਮਿੱਤਰਾਂ ਦੀ ਭੁੱਖ ਸੀ, ਇਸ ਕਰਕੇ ਉਸ ਨੂੰ ਆਤਮਕ ਸਤਿਸੰਗ ਪ੍ਰਾਪਤ ਹੋ ਗਿਆ ਸੀ।

ਉਸਦੇ ਸਫਲ ਪਰਉਪਕਾਰ ਨਾਲ ਉਸਦੀ ਰੂਹ ਮਾਨੋਂ ਫਨਾਹ ਤੋਂ ਉਠਕੇ ਬਕਾ ਵਿਚ ਆ ਗਈ ਸੀ। ਨੇਸਤੀ ਨੂੰ ਟੱਪਕੇ ਹਸਤੀ ਵਿਚ ਵਿਚਰ ਗਈ ਸੀ। ਉਹ ਦਾਸ ਭਾਵ ਦੇ ਨਿਰਬਾਣ ਪਦ ਨੂੰ ਲੰਘਕੇ ਸਖਾ ਭਾਵ ਦੀ ਨਿਰਭੈ ਪੌੜੀ ਚੜ੍ਹ ਗਿਆ ਸੀ। ਉਸਦੀ ਜ਼ਿੰਦਗੀ ਵਿਚ ਭਗਤੀ ਤੇ ਪਰਉਪਕਾਰ ਇਕ ਸਰੂਪ ਹੋ ਗਏ। ਇਸ ਤਰ੍ਹਾਂ ਉਸਦਾ ਜੀਵਨ ਉਪਕਾਰ ਭਗਤੀ ਦਾ ਨਮੂਨਾ ਸੀ। ਉਸਦੀ ਕੀਰਤਨ ਰੰਗ ਵਿਚ ਰਚੀ ਹੋਈ ਨਿਸ਼ਕਾਮ ਸੇਵਾ ਮਾਨੋਂ ਅਨਿੰਨ ਭਗਤੀ ਦੀਆਂ ਸੱਤ ਪੌੜੀਆਂ ਸਨ। ਉਸ ਉਤੇ ਮਿਹਰ ਦਾ ਹੱਥ ਸੀ, ਇਸ ਕਰਕੇ ਉਸਦੀ ਰੂਹ:-

**ਗੁਰਮੁਖ ਪਦਵੀ ਪਾਇ ਭਾਗ ਸੁਲੱਖਣੀ**
**ਗੁਰਮੁਖ ਕਰਦੀ ਕਾਰ ਪੂਰੀ ਹੋ ਗਈ।**
(ਰਾਣਾ ਸੂਰਤ ਸਿੰਘ)



# ਕਲਾ ਕੌਸ਼ਲ ਦੀ ਕੁਠਾਲੀ

ਇਕ ਸਪੀਚ 'ਸ੍ਰੀ ਗੁਰੂ ਗੋਬਿੰਦ ਸਿੰਘ ਜੀਵਨ', ਦੇ ਨਾਮ ਹੇਠ ਡਾਕਟਰ ਸਾਹਿਬ ਜੀ ਨੇ ਹਿੰਦੁਸਤਾਨੀ ਭਾਸ਼ਾ ਵਿਚ ਦਿੱਲੀ ਰੇਡੀਓ ਸਟੇਸ਼ਨ ਤੋਂ 25-12-41 ਨੂੰ ਬ੍ਰਾਡਕਾਸਟ ਕੀਤੀ ਸੀ। ਉਸ ਸਪੀਚ ਦੇ ਮਸਾਲੇ ਨੂੰ ਇਸ ਪੰਜਾਬੀ ਲੇਖ ਵਿਚ ਉਨ੍ਹਾਂ ਨੇ ਸ਼ਾਮਲ ਕਰ ਦਿਤਾ ਹੈ। ਅਸੀਂ ਦਿੱਲੀ ਰੇਡੀਓ ਸਟੇਸ਼ਨ ਡਾਇਰੈਕਟਰ ਦੇ ਅਤਿ ਧੰਨਵਾਦੀ ਹਾਂ, ਜਿਨ੍ਹਾਂ ਦੀ ਆਗਿਆ ਨਾਲ ਇਹ ਸ਼ੈ ਪ੍ਰਕਾਸ਼ਤ ਹੋ ਰਹੀ ਹੈ।

-ਮੈਨੇਜਰ ਖਾ:ਸ:

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸੰਨ 1666 ਈ:[1] ਵਿਚ ਹੋਇਆ। ਇਸ ਸੰਸਾਰ ਉਪਰ ਗੁਰੂ ਜੀ ਨੇ ਕੇਵਲ 42 ਸਾਲ ਦੇ ਕ੍ਰੀਬ ਕੰਮ ਕੀਤਾ।

ਗੁਰੂ ਜੀ ਨੇ ਆਪਣੇ ਕੁਛ ਜੀਵਨ ਸਮਾਚਾਰ ਆਪ ਲਿਖੇ ਹਨ। ਇਸ ਪੁਸਤਕ ਨੂੰ ਉਨ੍ਹਾਂ ਨਾਮ ਦਿੱਤਾ ਹੈ 'ਬਚਿਤ੍ਰ ਨਾਟਕ'। ਵਾਸਤਵ ਵਿਚ ਉਹ ਆਪਣੇ ਜੀਵਨ ਨੂੰ ਹੀ ਨਹੀਂ, ਪ੍ਰੰਤੂ ਏਸ ਸਾਰੇ ਜਗਤ ਵਿਚ ਉਹ ਵਿਸ਼੍ਵ ਲੀਲ੍ਹਾ ਦਾ ਹੀ ਤਮਾਸ਼ਾ ਦੇਖਦੇ ਸਨ। ਉਨ੍ਹਾਂ ਨੇ ਇਕ ਥਾਂਵੇਂ ਕਿਹਾ ਹੈ:-

**ਮੈਂ ਹੂੰ ਪਰਮ ਪੁਰਖ ਕੋ ਦਾਸਾ।**
**ਦੇਖਨ ਆਇਓ ਜਗਤ ਤਮਾਸਾ॥**

ਗੁਰੂ ਜੀ ਦੇ ਜੀਵਨ ਡਰਾਮੇ ਦੀ ਰੰਗ ਭੂਮਿ ਉਪਰ ਚਾਰ ਸੀਨ ਦ੍ਰਿਸ਼ਟੀ ਗੋਚਰ ਹੁੰਦੇ ਹਨ।

---

1. 1723 ਬਿਕ੍ਰਮੀ।

ਪਹਿਲਾ ਨਜ਼ਾਰਾ ਗੰਗਾ ਦਾ ਕਿਨਾਰਾ ਹੈ, ਪਟਣੇ ਦੇ ਲਾਗੇ ਜੋ ਜਨਮ ਭੂਮਿ ਹੈ। ਦੂਜੀ ਝਾਕੀ ਸਤਲੁਜ ਦੇ ਕਿਨਾਰੇ ਆਨੰਦਪੁਰ ਦਾ ਦਰਬਾਰ ਹੈ। ਤੀਜਾ ਸੀਨ ਜਮਨਾ ਦੇ ਕਿਨਾਰੇ ਪੌਂਟੇ ਵਿਖੇ ਸਾਹਿਤਜ ਰਚਨਾ ਦਾ ਮੁੱਢ ਹੈ। ਚੌਥਾ ਤੇ ਆਖ਼ਰੀ ਨਜ਼ਾਰਾ ਗੋਦਾਵਰੀ ਦਾ ਕਿਨਾਰਾ ਹੈ, ਜਿਥੇ ਆਪ ਜੀ ਦਾ ਸ਼ਹੀਦੀ ਦਾ ਸਾਕਾ ਹੋਇਆ।

ਆਪਦਾ ਜਨਮ ਪਟਨੇ ਸ਼ਹਿਰ ਵਿਚ ਹੋਇਆ। ਨੌਂ ਕੁ ਬਰਸ ਆਪ ਇਥੇ ਹੀ ਰਹੇ। ਏਥੇ ਹੀ ਆਪ ਦੀ ਸਾਰੀ ਬਾਲ ਲੀਲ੍ਹਾ ਦੇ ਕਰਤਬ ਹਨ, ਗੁਰੂ ਗੋਬਿੰਦ ਸਿੰਘ ਜੀ ਦੇ ਬਚਪਨ ਦੇ ਚੋਜਾਂ ਵਿਚ ਤੇ ਗੁਰੂ ਨਾਨਕ ਸਾਹਿਬ ਦੇ ਬਾਲ-ਕਰਤਵਜ ਵਿਚ ਇਕ ਬੜਾ ਫ਼ਰਕ ਹੈ। ਗੁਰੂ ਨਾਨਕ ਸਾਹਿਬ ਦੇ ਪਿਤਾ ਆਪਦੇ ਪੁਤ੍ਰ ਦੀਆਂ ਕੌਤਕੀ ਗੱਲਾਂ ਉਪਰ ਦੁਖਿਤ ਹੁੰਦੇ ਸਨ। ਪਿਤਾ ਦੀਆਂ ਚੁਪੇੜਾਂ ਦੀ ਕਥਾ ਗੁਰੂ ਨਾਨਕ ਸਾਹਿਬ ਦੀ ਜਨਮਸਾਖੀ ਵਿਖੇ ਬੜੇ ਭਾਵ ਪੂਰਤ ਵਿਸਥਾਰ ਵਿਚ ਦਰਜ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਬਾਲ-ਲੀਲ੍ਹਾ ਕੋਈ ਹੋਰ ਹੀ ਰਸ ਰੱਖਦੀ ਹੈ। ਆਪ ਦੇ ਪਿਤਾ ਗੁਰੂ ਤੇਗ਼ ਬਹਾਦਰ ਜੀ ਆਸਾਮ ਵਲ ਗਏ ਸਨ ਤੇ ਮਾਤਾ, ਜਿਨ੍ਹਾਂ ਦਾ ਪਵਿੱਤ੍ਰ ਨਾਮ 'ਗੁਜਰੀ' ਸੀ, ਪੁਤ੍ਰ ਨੂੰ ਲਾਡ ਲਡਾਉਣ ਦੇ ਆਹਰ ਵਿਚ ਮਗਨ ਸੀ। ਉਸ ਨੂੰ ਆਪਣੇ ਬੇਟੇ ਦੀਆਂ ਸਾਰੀਆਂ ਗਲਾਂ ਇਤਨਾ ਸੁਆਦ ਦੇਂਦੀਆਂ ਸਨ ਕਿ ਪੁਤਰ ਦੀਆਂ ਅਠਖੇਲੀਆਂ ਹੀ ਮਾਂ ਦਾ ਜੀਵਨ ਆਧਾਰ ਬਣ ਗਈਆਂ ਸਨ।

ਉਸ ਵੇਲੇ ਦੇਖਣ ਵਾਲੇ ਕੋਈ ਬੰਦੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਲ-ਲੀਲ੍ਹਾ ਵਿਚ ਬਾਲ ਕ੍ਰਿਸ਼ਨ ਦੇ ਇਤਿਹਾਸ ਦੀ ਤਮਸੀਲ ਦੇਖਦੇ ਸਨ ਤੇ ਮਾਤਾ ਗੁਜਰੀ ਦੇ ਦਿਲ ਦੀ ਡੌਲ ਮਾਤਾ ਜਸੋਧਾਂ ਦੇ ਮਨ ਦੀ ਘਾੜਤ ਵਰਗੀ ਸਮਝਦੇ ਸਨ। ਉਸ ਜ਼ਮਾਨੇ ਦੇ ਇਕ ਕਵੀ ਨੇ, ਜਿਸ ਦਾ ਨਾਮ 'ਸੁਦਾਮਾ' ਸੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਨਮੁਖ ਕਰਕੇ ਕਿਹਾ ਹੈ:-

**ਵਹੀ ਤੂੰ ਗੋਬਿੰਦ ਵਹੀ ਬ੍ਰਾਹਮਣ ਸੁਦਾਮਾ ਮੈਂ।**

ਆਪ ਦੀ ਉਮਰ ਅਜੇ ਛੇ ਕੁ ਬਰਸ ਦੀ ਸੀ ਕਿ ਆਪ ਗੰਗਾ ਦੇ ਕਿਨਾਰੇ ਬੈਠੇ ਲਹਿਰਾਂ ਦਾ ਤਮਾਸ਼ਾ ਦੇਖ ਰਹੇ ਸਨ, ਇਕ ਸਿਖ ਆਇਆ ਉਸ ਨੇ ਕੜਿਆਂ ਦੀ ਜੋੜੀ ਪੇਸ਼ ਕੀਤੀ। ਆਪ ਨੇ ਇਕ ਕੜੇ ਨੂੰ ਚੁਕ

ਕੇ ਉਂਗਲੀ ਵਿਚ ਪ੍ਰੋਕੇ ਚੱਕਰ ਵਾਕੁਣ ਭੁਆਉਣਾ ਸ਼ੁਰੂ ਕੀਤਾ। ਭੌਂਦੇ ਕੜੇ ਨੂੰ ਫੇਰ ਦਰਿਆ ਵਿਚ ਖਾਸ ਨਿਸ਼ਾਨੇ ਉਤੇ ਸੁੱਟ ਦਿਤਾ। ਸਿਖ ਇਹ ਗੱਲ ਦੇਖ ਕੇ ਹੱਕਾ ਬੱਕਾ ਰਹਿ ਗਿਆ। ਕੜਾ ਸੋਨੇ ਦਾ ਸੀ। ਉਸ ਨੇ ਘਬਰਾਈ ਹੋਈ ਅਵਾਜ਼ ਨਾਲ ਪੁੱਛਿਆ, ਕੜਾ ਕਿਥੇ ਸੁੱਟ ਦਿੱਤਾ ਜੇ? ਆਪ ਨੇ ਦੂਸਰਾ ਕੜਾ ਚੁੱਕ ਕੇ ਦਰਿਆ ਵਿਚ ਵਗਾਹ ਮਾਰਿਆ ਤੇ ਕਿਹਾ 'ਐਥੇ'। ਜਦ ਇਹ ਖਬਰ ਮਾਤਾ ਕੋਲ ਪਹੁੰਚੀ ਤਾਂ ਉਹ ਵੀ ਹੈਰਾਨ ਸੀ, ਪਰ ਘਰ ਆਉਂਦੇ ਪੁਤ੍ਰ ਦਾ ਹੱਸਦਾ ਮੁਖੜਾ ਦੇਖਕੇ ਉਹ ਇਤਨਾ ਹੀ ਕਹਿ ਸਕੀ:-

**ਆਓ ਮੇਰੇ ਲਾਲ ਆਓ! ਤੈਥੋਂ ਸੌ ਕੜੇ ਵਾਰ ਸੁੱਟਾਂ।**

ਫੇਰ ਇਕ ਕਥਾ ਹੈ ਜਿਸ ਵਿਚ ਬਾਲ ਚੋਜ ਦਾ ਹੋਰ ਹੀ ਦਿਲ-ਖਿੱਚਵਾਂ ਨਜ਼ਾਰਾ ਹੈ। ਇਕ ਬਿਰਧ ਮਾਈ ਆਪ ਦੇ ਗੁਆਂਢ ਰਹਿੰਦੀ ਸੀ। ਉਸ ਦੇ ਘਰ ਚਲੇ ਗਏ, ਉਸ ਦੀਆਂ ਪੂਣੀਆਂ ਚੁੱਕ ਲਈਆਂ। ਉਹ ਸੋਟੀ ਫੜ ਕੇ ਮਗਰ ਨੱਸੀ। ਆਪ ਖੜੇ ਹੋ ਗਏ, ਜਦ ਉਹ ਨੇੜੇ ਆਈ ਆਪ ਫੇਰ ਨੱਸ ਤੁਰੇ। ਇਸ ਤਰ੍ਹਾਂ ਕਦੇ ਨੇੜੇ ਕਦੇ ਦੂਰ, ਕਦੇ ਅੰਦਰ ਕਦੇ ਬਾਹਰ ਉਸ ਨੂੰ ਖਿਝਾਉਂਦਿਆਂ ਉਸ ਦਾ ਸੂਤਰ ਤੇ ਪੂਣੀਆਂ ਬਿਖੇਰਕੇ ਆਪਣੇ ਸਾਥੀਆਂ ਵਿਚ ਜਾ ਰਲੇ।1

ਮਾਈ ਸ਼ਿਕੈਤ ਲੈਕੇ ਮਾਤਾ ਜੀ ਪਾਸ ਗਈ ਤੇ ਕਈ ਗੱਲਾਂ ਵਧਾਕੇ ਦੱਸਣ ਲੱਗੀ। ਮਾਤਾ ਨੇ ਮਾਈ ਨੂੰ ਬਸਤ੍ਰ ਤੇ ਧਨ ਦੇਕੇ ਤੋਰਿਆ। ਮਾਈ ਘਰ ਨੂੰ ਜਾਂਦੀ ਦਿਲ ਵਿਚ ਕਹਿ ਰਹੀ ਸੀ, ਮੈਨੂੰ ਏਸ ਬੱਚੇ ਦੀ ਕਿਸੇ ਗੱਲ ਦਾ ਕੋਈ ਗੁੱਸਾ ਨਹੀਂ ਆਉਂਦਾ, ਬੇਸ਼ਕ ਮੇਰੇ ਕਰ ਰੋਜ਼ ਖੇਡਣ ਆਇਆ ਕਰੇ:

**ਮੈਂ ਨ ਕਰੋਂ ਰਿਸ ਕੋ ਕਬ ਤਾਂ ਪਰ**
**ਮੋ ਗ੍ਰਿਹ ਖੇਲਣ ਰੋਜ਼ ਸਿਧਾਵੈਂ।**
(ਸੰਤੋਖ ਸਿੰਘ)

---

1. ਕਵਿ ਸੰਤੋਖ ਸਿੰਘ ਨੇ ਲਿਖਿਆ ਹੈ:-
ਤਾਂਹਿ ਖਿਝਾਇ ਭਜਾਇ ਸ਼੍ਰਮਾਵਹਿ ਫੇਰ ਬਿਖੇਰਤ ਸੂਤ ਰੁ ਪੂਣੀ। ਬੀਨਤ ਸੋ,
ਤਬ ਜਾਇ ਮਿਲੈਂ ਜਹਿਂ ਬਾਲਕ ਬ੍ਰਿੰਦਨ ਖੇਲ ਸਲੂਣੀ। (ਸੂ: ਪ੍ਰ:)

ਜਦ ਆਪ ਦੇ ਪਿਤਾ ਜੀ ਆਸਾਮ ਤੋਂ ਵਾਪਸ ਆਏ ਤਾਂ ਉਨ੍ਹਾਂ ਨੇ ਆਪ ਦੀ ਵਿਦਜਾ ਦਾ ਬਹੁਤ ਉਤਮ ਪ੍ਰਬੰਧ ਕੀਤਾ। ਇਸ ਬਾਰੇ ਆਪ ਨੇ ਲਿਖਿਆ ਹੈ:-

**ਕੀਨੀ ਅਨਿਕ ਭਾਂਤਿ ਤਨ ਰੱਛਾ।**
**ਦੀਨੀ ਭਾਂਤਿ ਭਾਂਤਿ ਕੀ ਸਿੱਛਾ॥**
(ਬਚਿਤ੍ਰ ਨਾਟਕ)

ਇਹ ਬਾਲ ਲੀਲ੍ਹਾ ਦੇ ਚੋਜ ਤੇ ਸ਼ੁਰੂ ਪੜ੍ਹਾਈ ਦਾ ਸਿਲਸਿਲਾ ਸਾਰਾ ਪਟਣੇ ਵਿਖੇ ਹੀ ਹੋਇਆ। ਇਥੇ ਉਨ੍ਹਾਂ ਦੇ ਜੀਵਨ ਨਾਟਕ ਦੀ ਪਹਿਲੀ ਝਾਕੀ ਖਤਮ ਹੁੰਦੀ ਹੈ।

ਹੁਣ ਸੀਨ ਸਦਲਦਾ ਹੈ। ਗੰਗਾ ਦੀ ਬਜਾਏ ਸਤਲੁਜ ਦਾ ਕਿਨਾਰਾ ਹੈ। ਪਹਾੜ ਦੀ ਤਿਰਾਈ ਵਿਚ ਇਕ ਨਵਾਂ ਟਿਕਾਣਾ ਵਸਾਇਆ ਹੈ, ਜਿਸ ਦਾ ਨਾਮ ਆਨੰਦਪੁਰ ਹੈ ਤੇ ਜੋ ਅਜ ਕਲ ਹੁਸ਼ਿਆਰ ਪੁਰ ਦੇ ਜ਼ਿਲੇ ਵਿਚ ਹੈ।

ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਐਸ ਵੇਲੇ ਅਜੇ ਮਸਾਂ ਦਸ ਕੁ ਬਰਸ ਸੀ, ਜਦ ਆਪ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦਿੱਲੀ ਵਿਚ ਸ਼ਹੀਦ ਕੀਤੇ ਗਏ। ਹੁਣ ਆਪ ਦੀਆਂ ਹਰ ਪ੍ਰਕਾਰ ਦੀਆਂ ਜ਼ਿੰਮੇਵਾਰੀਆਂ ਦਾ ਆਰੰਭ ਸੀ। ਆਪ ਨੇ ਉਸ ਵਕਤ ਆਪਣੇ ਫਰਜ਼ ਨੂੰ ਪਛਾਣਿਆ ਤੇ ਕਿਹਾ:-

**ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰੁਦੇਵ ਪਠਾਏ।**
**ਜਹਾਂ ਤਹਾਂ ਤੁਮ ਧਰਮੁ ਬਿਥਾਰੋ। ਦੁਸਟ ਦੋਖੀਅਨ ਪਕਰਿ ਪਛਾਰੋ।**
(ਬਚਿਤ੍ਰ ਨਾਟਕ)

ਗੁਰੂ ਜੀ ਆਪਣੇ ਜੀਵਨ ਦੇ ਮੁੱਖ ਮਨੋਰਥ ਨੂੰ ਧਰਮ ਦਾ ਚਲਾਉਣਾ ਦੱਸਦੇ ਹਨ। ਉਨ੍ਹਾਂ ਦੀ ਬਾਕੀ ਸਾਰੀ ਉਮਰ ਏਸ ਉੱਦੇਸ਼ ਨੂੰ ਪੂਰਾ ਕਰਨ ਲਈ ਖਰਚ ਹੋਈ। ਉਹ ਆਨੰਦਪੁਰ 30 ਕੁ ਬਰਸ ਤਕ ਰਹੇ, ਜਿਥੇ ਉਨ੍ਹਾਂ ਨੇ ਆਪਣੇ ਖਿਆਲਾਂ ਨੂੰ ਇਕ ਅਮਲੀ ਜਾਮਾ ਪਹਿਨਾਕੇ ਉਸ ਦੇ ਅੰਦਰ ਆਪਣੇ ਆਦਰਸ਼ ਦੀ ਐਸੀ ਰੂਹ ਫੂਕੀ ਕਿ ਉਹ ਖਿਆਲ ਹੀ ਕਰਮ ਦਾ ਰੂਪ ਧਾਰਕੇ ਆਪਣੇ ਜੌਹਰ ਦਿਖਾਉਣ ਲੱਗ ਪਏ।

ਅਸੀਂ ਪਿਛੇ ਕਹਿ ਆਏ ਹਾਂ ਕਿ ਗੁਰੂ ਜੀ ਆਪਣੇ ਜੀਵਨ ਦਾ ਮੁੱਖ ਮਨੋਰਥ ਧਰਮ ਨੂੰ ਚਲਾਉਣਾ ਦੱਸਦੇ ਹਨ। ਉਨ੍ਹਾਂ ਦੇ ਆਪਣੇ ਲਫਜ਼ ਹਨ:-

**ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥**
**ਧਰਮ ਚਲਾਵਨ ਸੰਤ ਉਬਾਰਨ॥ ਦੁਸ਼ਟ ਸਭਨ ਕੋ ਮੂਲ ਉਪਾਰਨ॥**

ਪਰ ਧਰਮ ਕੀ ਵਸਤੂ ਹੈ।

ਉਸ ਵੇਲੇ ਧਰਮ ਵਰਣ ਅਵਸਥਾ ਦਾ ਹੀ ਇਕ ਅੰਗ ਮੰਨਿਆ ਜਾਂਦਾ ਸੀ। ਵਰਣ ਆਸ਼੍ਰਮ ਦੇ ਭੇਦ ਕਰਕੇ ਧਰਮ ਵੀ ਕਿਸਮਾਂ ਵਿਚ ਵੰਡਿਆ ਗਿਆ ਸੀ। ਬ੍ਰਾਹਮਣ ਧਰਮ ਕੁਛ ਹੋਰ ਸੀ, ਛਤ੍ਰੀ ਧਰਮ ਇਸ ਤੋਂ ਜੁਦਾ ਸੀ, ਸ਼ੂਦਰ ਨੂੰ ਤਾਂ ਸੇਵਾ ਤੋਂ ਬਿਨਾਂ ਹੋਰ ਕਿਸੇ ਧਰਮ ਕਰਮ ਦੀ ਪੱਧਤੀ ਦਾ ਅਧਿਕਾਰ ਹੀ ਨਹੀਂ ਸੀ। ਉਸ ਵੇਲੇ ਇਹ ਖਿਆਲ ਹੀ ਨਹੀਂ ਸੀ ਕਿ ਧਰਮ ਇਕ ਐਸੀ ਸਾਂਝੀ ਵਸਤੂ ਵੀ ਹੈ ਜੋ ਹਰ ਮਨੁੱਖ ਲਈ ਬਹੈਸੀਅਤ ਮਨੁੱਖ ਦੇ ਉਸ ਦੇ ਜੀਵਨ ਦਾ ਇਕ ਨਿਜੀ ਜੁਜ਼ ਹੈ ਤੇ ਜੋ ਹਰ ਆਦਮੀ ਕੋਲੋਂ ਉਸ ਦੀ ਆਦਮੀਅਤ ਦੇ ਫਰਜ਼ ਦੀ ਅਦਾਇਗੀ ਦੀ ਮੰਗ ਕਰਦਾ ਹੈ। ਉਸ ਵੇਲੇ ਦੇ ਹਿੰਦੂ ਸਮਾਜ ਦੀ ਧਰਮ ਸਥਿਤੀ ਦਾ ਨਕਸ਼ਾ ਇਕ ਹਿੰਦੂ ਮਹਾਤਮਾ ਨੇ ਇਸ ਤਰ੍ਹਾਂ ਖਿੱਚਿਆ ਹੈ:-

"ਏਕ ਗਨੇਸ਼ ਕਾ ਪੁਜਾਰੀ ਥਾ, ਦੂਸਰਾ ਸੂਰਜ ਕਾ, ਤੀਸਰਾ ਸ਼ਿਵ ਕਾ, ਚੌਥਾ ਵਿਸ਼ਨੂ ਕਾ, ਪਾਂਚਵਾਂ ਰਾਮ ਕਾ, ਛਟਾ ਕ੍ਰਿਸ਼ਨ ਕਾ, ਸਾਤਵਾਂ ਹਨੂਮਾਨ ਕਾ, ਆਠਵਾਂ ਬ੍ਰਹਮਾ ਕਾ, ਨਾਵਾਂ ਲਛਮਨ ਕਾ, ਦਸਵਾਂ ਸ਼ੰਕਰ ਆਚਾਰਯ ਕਾ, ਗਜਾਰਵਾਂ ਵੇਦਾਤੀ, ਬਾਰ੍ਹਵਾਂ ਕਰਮ ਕਾਂਡੀ ਔਰ ਉਸ ਪਰ ਆਪਸ ਮੇਂ ਵਿਰੋਧ ਔਰ ਕੀਨਾ। ਮੁਲਕ ਕੀ ਜ਼ੁਬਾਨ ਏਕ ਨਾ ਥੀ, ਧਰਮ ਪੁਸਤਕੇਂ ਏਕ ਨਾ ਥੀਂ, ਜੋ ਤਮਾਮ ਹਿੰਦੂਓਂ ਪਰ ਹਾਵੀ ਹੋਂ। ਧਰਮ ਕਾ ਕੋਈ ਐਸਾ ਮਸਲਾ ਨਾ ਥਾ ਜਿਸ ਮੇਂ ਤਮਾਮ ਹਿੰਦੂ ਸ਼ਾਮਲ ਹੋਂ।

"ਹਰ ਏਕ ਕਾ ਤਿਲਕ ਅਲਹਿਦਾ, ਤਿਲਕ ਕੀ ਸ਼ਕਲ ਅਲਹਿਦਾ, ਤਿਲਕ ਕਾ ਰੰਗ ਅਲਹਿਦਾ, ਮਾਲਾ ਔਰ ਮਨਕੇ ਜੁਦਾ ਜੁਦਾ। ਕਿਸੀ ਕੀ ਲਕੜੀ ਕੀ, ਕਿਸੀ ਕੀ ਤੁਲਸੀ ਕੀ, ਕਿਸੀ ਕੀ ਰੁਦ੍ਰਾਖ ਕੀ, ਕਿਸੀ ਕੀ ਸੁਰਖ, ਕਿਸੀ ਕੀ ਸਬਜ਼, ਕਿਸੀ ਕੀ ਸਿਆਹ, ਕਿਸੀ ਕੀ ਸੁਫੈਦ। ਗਰਜ਼ ਕਿਸ ਕਿਸ ਚੀਜ਼ ਕਾ ਜ਼ਿਕਰ ਕਰੇਂ ਸਭ ਕੁਛ ਮੁਖ਼ਤਲਿਫ ਔਰ ਮੁਤਜ਼ਾਦ।

ਹਰ ਏਕ ਦੇਵਤਾ ਦਾ ਨਰਕ ਸੁਰਗ ਅਪਨਾ ਅਪਨਾ ਥਾ। ਜਬ ਖ਼ੁਦ ਦੇਵਤਾਓਂ ਮੇਂ ਜੰਗ ਥੀ ਤੋਂ ਉਨਕੇ ਪੈਰੋਕਾਰੋਂ ਮੇਂ ਸੁਲਹ ਕਿਉਂ ਕਰ ਰਹਿ ਸਕਦੀ ਥੀ?

'ਖ਼ੁਦ ਈਸ਼ੂਰ ਕੀ ਐਸੀ ਦੁਰਗਤੀ ਕੀ ਕਿ ਨਾ ਸਿਰਫ ਉਸ ਕੋ ਆਦਮੀਓਂ ਮੇਂ ਉਤਾਰਾ ਬਲਕਿ ਜਾਨਵਰੋਂ, ਕੱਛ, ਮੱਛ, ਸੂਰਮੇਂ ਭੀ ਨਾਜ਼ਲ ਕੀਆ, ਔਰ ਉਸ ਸੇ ਬਦਤਰ, ਆਦਮੀ ਨਾ ਹੈਵਾਨ, ਬਲਕਿ ਨਰ ਸਿੰਘ ਕਰ ਦਿਖਾਇਆ।

"ਜਿਨ ਲੋਗੋਂ ਕਾ ਨਾ ਮਜ਼ਹਬ ਏਕ, ਨਾ ਕਾਨੂੰਨ ਏਕ, ਨਾ ਜ਼ੁਬਾਨ ਏਕ, ਨਾ ਇਖ਼ਲਾਕ ਏਕ, ਨਾ ਗ਼ਰਜ਼ ਏਕ, ਨਾ ਮਾਲ ਏਕ, ਨਾ ਅੰਜਾਮ ਏਕ, ਨਾ ਦੁਨੀਆਂ ਏਕ, ਨਾ ਆਕਬਤ ਏਕ, ਨਾ ਮੁਆਦ ਏਕ, ਨਾ ਇਬਾਦਤ ਏਕ, ਨਾ ਰਿਆਜ਼ਤ ਏਕ, ਨਾ ਤਰਜ਼ੇ ਜ਼ਿੰਦਗੀ ਏਕ, ਨਾ ਲਿਬਾਸ ਏਕ, ਨਾ ਖੁਸ਼ੀ ਏਕ, ਨਾ ਗ਼ਮੀ ਏਕ, ਨਾ ਉਮੀਦ ਏਕ, ਨਾ ਯਾਸ ਏਕ, ਨਾ ਗ਼ਿਜ਼ਾ ਏਕ, ਨਾ ਖਾਨੇ ਕੇ ਰਸੂਮ ਏਕ, ਨਾ ਮਿਜ਼ਾਜ ਏਕ, ਨਾ ਆਦਾਤ ਏਕ, ਨਾ ਬਹਿਸ਼ਤ ਏਕ, ਨਾ ਦੋਜ਼ਖ਼ ਏਕ, ਐਸੀ ਸੂਰਤ ਮੇਂ ਯਗਾਨਗਤ, ਯਕਜਿਹਤੀ, ਇਤਫ਼ਾਕ, ਕੌਮੀ ਹਮਦਰਦੀ ਔਰ ਹੁੱਬਲਵਤਨੀ ਕਾ ਨਾਮ ਕੁਜਾ?" (ਮਹਾਂਬਲੀ ਦੌਲਤ ਰਾਮ ਕ੍ਰਿਤ)

ਇਸ ਕੱਚੇ ਮਸਾਲੇ (Raw material) ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸ਼ਖਸੀਅਤ ਦੇ ਬਲ ਨਾਲ ਪਲਟ ਦਿੱਤਾ। ਆਪਣੀ ਜਾਂ-ਨਿਸਾਰੀ ਦੇ ਹੌਸਲੇ ਨਾਲ ਉਨ੍ਹਾਂ ਨੇ ਇਸ ਕੋਲੋਂ ਕੁਰਬਾਨੀ ਦੀ ਮੰਗ ਕੀਤੀ। ਆਪਣੇ ਬੱਚਿਆਂ ਦੇ ਬਲੀਦਾਨ ਦੀ ਮਿਸਾਲ ਨਾਲ ਉਨ੍ਹਾਂ ਨੇ ਇਸ ਖਿੰਡੇ-ਫੁਟੇ ਸਮਾਜ ਦੇ ਅੰਦਰ ਸ੍ਵੈ-ਸਤਿਕਾਰ ਦੀ ਇਕ ਜੀਵਨ ਲਹਿਰ ਚਲਾ ਦਿੱਤੀ। ਇਸ ਦਾ ਫਲ ਇਹ ਹੋਇਆ ਕਿ ਖਾਲਸਾ ਪੰਥ ਸਾਜਿਆ ਗਿਆ, ਜਿਸ ਦਾ ਅੰਗ-ਅੰਗ ਕੁਰਬਾਨੀ ਦੇ ਜਜ਼ਬੇ ਨਾਲ ਫੜਕਦਾ ਰਹਿੰਦਾ ਤੇ ਜਿਸ ਦਾ ਮਨ ਇਕ ਨਵੀਂ ਲੱਭੀ ਸਿਦਕ ਦੀ ਦੌਲਤ ਵਿਚ ਭਰ ਕੇ ਉਛਲਦਾ ਰਹਿੰਦਾ।

ਤਵਾਰੀਖਾਂ ਲਿਖਣ ਵਾਲੇ ਹੈਰਾਨ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕਿਸ ਤਰ੍ਹਾਂ ਇਸ ਜਥੇਬੰਦੀ ਦੀ ਘਾੜਤ ਘੜੀ। ਕਿਸ ਤਰ੍ਹਾਂ ਬਗ਼ੈਰ ਕਿਸੇ ਰਾਜਸੀ ਵਸੀਲੇ ਦੇ, ਬਗ਼ੈਰ ਸ਼ਾਹੀ ਖਜ਼ਾਨਿਆਂ ਦੇ, ਬਗ਼ੈਰ ਕਿਸੇ ਵਿਰਾਸਤ ਦੇ, ਹਮੈਤੀਆਂ ਦੇ, ਬਗ਼ੈਰ ਜੰਗ ਸਾਜ਼ੋ-ਸਾਮਾਨਾਂ ਦੇ ਮਨੁੱਖਾਂ ਦੀ

ਆਪਸ ਵਿਚ ਇਕ ਗੋਂਦ ਗੋਂਦ ਦਿੱਤੀ, ਜਿਸਦਾ ਹੌਸਲਾ ਨਾ ਪਹਾੜੀ ਰਾਜਿਆਂ ਦੀਆਂ ਫੌਜਾਂ ਤੇ ਨਾ ਸ਼ਹਿਨਸ਼ਾਹੀ ਲਸ਼ਕਰ ਤੋੜ ਸਕੇ।

ਸਰ ਲੈਪਿਲ ਗ੍ਰਿਫ਼ਨ ਨੇ ਕਿਹਾ ਹੈ:-

"ਖਾਲਸਾ......ਗੁਰੂ ਜੀ ਦੇ ਦਿਮਾਗ ਵਿਚੋਂ ਇਸ ਤਰ੍ਹਾਂ ਪੈਦਾ ਹੋਇਆ ਜਿਸ ਤਰ੍ਹਾਂ ਮਿਨਰਵਾ ਜੀਉਪੀਟਰ ਦੇ ਮਸਤਕ ਵਿਚੋਂ।"

ਨਾ ਹੀ ਉਨ੍ਹਾਂ ਨੂੰ ਕਿਸੇ ਇਨਸਾਨ ਨਾਲ ਕਿਸੇ ਧਰਮ ਦੀ ਦੂਜੈਗੀ ਜਾਂ ਓਪਰਿਆਂਦ ਸੀ, ਵਿਰੋਧ ਦੀ ਤਾਂ ਗੱਲ ਹੀ ਨਹੀਂ, ਉਨ੍ਹਾਂ ਵਲੋਂ ਸਭ ਨਾਲ ਇਕੋ ਜਿਹਾ ਪਿਆਰ ਦਾ ਵਰਤਾਉ ਸੀ। ਉਨ੍ਹਾਂ ਦਾ ਕਥਨ ਸੀ:-

**ਕਹਜੋ ਪ੍ਰਭੁ ਸੋ ਭਾਖ ਹੌਂ। ਕਿਸੂ ਨ ਕਾਂਨ ਰਾਖ ਹੌਂ।**

ਇਹ ਸਿਰਫ ਕਹਿਣ ਮਾਤ੍ਰ ਹੀ ਨਹੀਂ ਸੀ। ਇਤਿਹਾਸ ਗਵਾਹ ਹੈ ਕਿ ਉਨ੍ਹਾਂ ਦਾ ਅਮਲ ਵੀ ਏਸੇ ਪ੍ਰਕਾਰ ਦਾ ਸੀ। ਅਲਫਿਨਸਟਨ ਨੇ ਕਿਹਾ ਹੈ:-

ਉਸ ਨੇ ਜ਼ਾਤ-ਪਾਤ ਦੇ ਸਾਰੇ ਫ਼ਰਕ ਆਪਣੇ ਸਿੱਖਾਂ ਵਿਚ ਮਿਟਾ ਦਿਤੇ, ਤੇ ਹਰ ਇਕ ਇਨਸਾਨ ਨੂੰ, ਜਿਸ ਨੇ ਆਪਣਾ ਮਜ਼ਹਬ ਛੱਡ ਕੇ ਇਹ ਸਿੱਖ ਮਜ਼ਹਬ ਇਖ਼ਤਿਆਰ ਕੀਤਾ, ਭਾਵੇਂ ਉਹ ਮੁਸਲਮਾਨ ਹੋਵੇ, ਹਿੰਦੂ ਯਾ ਬ੍ਰਾਹਮਣ ਹੋਵੇ ਯਾ ਚੰਡਾਲ ਸਭ ਨੂੰ ਇਕ ਤੁੱਲ ਸਮਝਿਆ। (ਅਲਫਿਨਸਟਨ ਜਿਲਦ 2, ਪੰਨਾ 563)

ਇਹ ਜਥੇਬੰਦੀ ਉਸ ਅਸੂਲ ਉਪਰ ਮਬਨੀ ਸੀ ਕਿ ਇਨਸਾਨ ਦੀ ਸਭ ਤੋਂ ਵੱਡੀ ਖੁਸ਼ੀ ਇਨਸਾਨੀਅਤ ਦੇ ਫਰਜ਼ਾਂ ਨੂੰ ਪੂਰਾ ਕਰਨ ਵਿਚ ਹੈ। ਇਸ ਜਥੇਬੰਦੀ ਨੇ ਬ੍ਰਾਹਮਣ ਧਰਮ ਤੇ ਸ਼ੂਦਰ ਧਰਮ ਦੇ ਕਮੀਨੇ ਫਰਕਾਂ ਨੂੰ ਮਿਟਾ ਕੇ ਸਭ ਨੂੰ ਮਨੁਸ਼ਤਵ ਧਰਮ ਦਾ ਸਬਕ ਪੜ੍ਹਾਇਆ। ਗੁਰੂ ਗੋਬਿੰਦ ਸਿੰਘ ਜੀ ਮਨੁੱਖ ਮਨੁੱਖ ਵਿਚ ਕੋਈ ਫਰਕ ਨਹੀਂ ਸੀ ਦੇਖਦੇ, ਉਹਨਾਂ ਦਾ ਕਹਿਣਾ ਸੀ:-

**ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ**
**ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ।**
**ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਹੀ।**
**ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ।**

ਪਰ ਪਹਾੜੀ ਰਾਜੇ ਗੁਰੂ ਗੋਬਿੰਦ ਸਿੰਘ ਜੀ ਦੀ ਜਥੇਬੰਦੀ ਨੂੰ ਹਾਨੀਕਾਰਕ ਸਮਝਦੇ ਸਨ। ਉਹਨਾਂ ਨੂੰ ਇਹ ਗੱਲ 'ਧਰਮ' ਵਿਰੁੱਧ ਭਾਸਦੀ ਸੀ ਕਿ ਛਤ੍ਰੀ ਕੁਲ ਤੋਂ ਬਾਹਰ ਸ਼ੂਦਰ ਤੇ ਵੈਸ਼ ਨੂੰ ਕਿਸੇ ਇਕ ਜੰਗੀ ਸੰਘਠਨ ਵਿਚ ਜਥੇਬੰਦ ਕੀਤਾ ਜਾਵੇ। ਏਸ ਵਿਰੋਧਤਾ ਦਾ ਫਲ ਇਹ ਹੋਇਆ ਕਿ ਸਭ ਤੋਂ ਪਹਿਲੀ ਟੱਕਰ ਗੁਰੂ ਗੋਬਿੰਦ ਸਿੰਘ ਜੀ ਦੀਆਂ ਫੌਜਾਂ ਦੀ ਪਹਾੜੀ ਰਾਜਿਆਂ ਨਾਲ ਹੋਈ। ਇਕ ਲੜਾਈ ਜਮਨਾ ਦੇ ਕਿਨਾਰੇ ਹੋਈ, ਜਿਸ ਨੂੰ ਭੰਗਾਣੀ ਦਾ ਜੁੱਧ ਕਿਹਾ ਜਾਂਦਾ ਹੈ, ਜਿਸ ਵਿਚ ਰਾਜਸੀ ਫੌਜਾਂ ਨੂੰ ਸ਼ਿਕਸਤ ਹੋਈ। ਏਸ ਲੜਾਈ ਲਈ ਉਜ਼ਰ ਤੇ ਬਹਾਨੇ ਕਈ ਘੜੇ ਸਨ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਏਸ ਦੇ ਕਾਰਨ ਬਾਬਤ ਇਤਨਾ ਹੀ ਕਿਹਾ ਹੈ:-

**'ਫਤੇ ਸ਼ਾਹ ਕੋਪਾ ਤਬ ਰਾਜਾ।**
**ਲੋਹ ਪਰਾ ਹਮ ਸੋ ਬਿਨੁ ਕਾਜਾ!'**
(ਬਚਿੱਤ੍ਰ ਨਾਟਕ)

ਜਿਸ ਵਕਤ ਸਿੱਖਾਂ ਦੀ ਜਥੇਬੰਦੀ ਜੰਗੀ ਸਰੂਪ ਵਿਚ ਸਨੱਧਬੱਧ ਹੋ ਰਹੀ ਸੀ ਐਨ ਉਸੇ ਵਕਤ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਹੋਰ ਕਾਰਵਾਈ ਸ਼ੁਰੂ ਸੀ। ਇਹ ਸੀ ਸਾਹਿਤਜ ਰਚਨਾ। ਆਪ ਨੇ ਜਮਨਾ ਦੇ ਕਿਨਾਰੇ ਪਾਉਂਟੇ ਦੇ ਟਿਕਾਣੇ ਬੈਠ ਕੇ ਕ੍ਰਿਸ਼ਨਾ ਅਵਤਾਰ ਦਾ ਅਨੁਵਾਦ ਸ਼ੁਰੂ ਕੀਤਾ। ਪਾਉਂਟੇ ਆਪ ਨਾਹਨ ਰਾਜੇ ਦੇ ਸੱਦੇ ਤੇ ਗਏ ਸਨ ਤੇ ਜਿਥੇ ਕੁਛ ਬਰਸ ਆਪ ਰਹੇ। ਆਪ ਦੀ ਉਮਰ ਉਸ ਵਕਤ 19 ਬਰਸ ਦੀ ਸੀ।

ਪਾਉਂਟੇ ਤੋਂ ਵਾਪਸ ਆਨੰਦਪੁਰ ਆ ਕੇ ਇਹ ਸਾਹਿਤਜ ਰਚਨਾ ਪੂਰੇ ਜ਼ੋਰ ਵਿਚ ਜਾਰੀ ਰਹੀ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦੇ 52 ਕਵੀ ਆਮ ਮਸ਼ਹੂਰ ਹਨ। ਉਸ ਵੇਲੇ ਜਿਤਨਾ ਸਾਹਿਤਜ ਰਚਿਆ ਤੇ ਅਨੁਵਾਦਿਆ ਗਿਆ ਉਸ ਦੇ ਆਰ ਪਾਰ ਦਾ ਪੂਰਾ ਅੰਦਾਜ਼ਾ ਲਗਾਉਣਾ ਅੱਜ ਕਠਨ ਹੈ, ਕਿਉਂਕਿ ਆਨੰਦਪੁਰ ਦੀ ਲੜਾਈ ਵਿਚ ਉਸ ਦਾ ਮੁੱਖ ਹਿੱਸਾ ਤਬਾਹ ਹੋ ਗਿਆ ਸੀ। ਪਰ ਕਵੀ ਸੰਤੋਖ ਸਿੰਘ ਨੇ ਇਸ ਗੱਲ ਦੀ ਗਵਾਹੀ ਭਰੀ ਹੈ ਕਿ ਬ੍ਰੀਕ ਅੱਖਰਾਂ ਵਿਚ ਲਿਖੇ ਹੋਏ ਉਨ੍ਹਾਂ ਕਾਗਜ਼ਾਂ ਦਾ ਤੋਲ ਨੌ ਮਣ ਸੀ।

**ਤਿਨ ਕਵਿਯਨ ਬਾਣੀ ਰਚੀ ਲਿਖ ਕਾਗਦ ਤੁਲਵਾਇ॥**
**ਨੌ ਮਣ ਹੋਏ ਤੋਲ ਮਹਿ ਸੂਖਮ ਲਿਖਤ ਲਿਖਾਇ॥**
**ਵਿਦਜਾ ਸਰ ਤਿਸ ਗ੍ਰੰਥ ਕੋ ਨਾਮ ਧਰਜੋ ਕਰਿ ਪ੍ਰੀਤ॥**
**ਨਾਨਾ ਵਿਧਿ ਕਵਿਤਾ ਰਚੀ ਰਖਿ ਰਖਿ ਨੌ ਰਸ ਰੀਤ॥**
(ਸੂਰਜ ਪ੍ਰਕਾਸ਼ ਰੁਤ ੫, ਅੰਸੂ ੫੨)

ਏਸ ਵਿਦਜਾਸਰ ਗ੍ਰੰਥ ਵਿਚ ਮੁੱਖ ਚੀਜ਼ ਸੰਸਕ੍ਰਿਤ ਪੁਸਤਕਾਂ ਦੇ ਤਰਜਮੇ ਸਨ, ਜਿਸ ਵਿਚ ਉਨ੍ਹਾਂ ਦਾ ਆਪਣਾ ਹਿੱਸਾ ਕਿਸੇ ਇਕ ਤੋਂ ਘੱਟ ਨਹੀਂ ਸੀ। ਗੁਰੂ ਗੋਬਿੰਦ ਸਿੰਘ ਜੀ ਦੀ ਕਲਮ ਆਪਣੇ ਖਿਆਲ ਦੇ ਲਖਸ਼ ਨੂੰ ਲਫਜ਼ਾਂ ਦੀ ਤੀਰ-ਅੰਦਾਜ਼ੀ ਨਾਲ ਉਸੇ ਬਰੀਕੀ ਨਾਲ ਵਿੰਨ੍ਹਦੀ ਸੀ ਜਿਸ ਤਰ੍ਹਾਂ ਉਨ੍ਹਾਂ ਦਾ ਕਮਾਨ ਚਾਂਦ ਮਾਰੀ ਦੇ ਸੂਖਮ ਤੋਂ ਸੂਖਮ ਚੰਦ ਨੂੰ ਛੇਦਨ ਕਰਦਾ ਸੀ। ਕੰਮ ਕਰਨ ਵਾਲੇ ਕਵੀਆਂ ਨੂੰ ਜੋ ਤੁਹਫੇ ਤੇ ਇਨਾਮ ਦਿੱਤੇ ਜਾਂਦੇ ਸਨ ਉਸ ਤੋਂ ਪਤਾ ਚੱਲਦਾ ਹੈ ਕਿ ਵਿਦਵਾਨਾਂ ਦੀ ਕਦਰ ਕਿਸ ਹੱਦ ਤੱਕ ਹੁੰਦੀ ਸੀ।

ਇਕ ਹੰਸ ਰਾਮ ਕਵੀ ਨੂੰ ਸੱਠ ਹਜ਼ਾਰ ਰੁਪੱਯਾ ਸਿਰਫ ਮਹਾਂ ਭਾਰਤ ਦੇ ਇਕ ਪਰਬ ਦਾ (ਕਰਨ ਪਰਬ ਦਾ) ਤਰਜਮਾ ਕਰਨ ਹਿਤ ਮਿਲਿਆ। ਹੰਸ ਰਾਮ ਦੇ ਆਪਣੇ ਲਫਜ਼ ਹਨ:-

**ਯਥਾ: ਪ੍ਰਿਥਮ ਕ੍ਰਿਪਾ ਕਰ ਰਾਖ ਕਰ ਗੁਰ ਗੋਬਿੰਦ ਉਦਾਰ॥**
**ਟਕਾ ਕਰੇ ਬਖਸ਼ੀਸ਼ ਤਬ ਮੋਕੋ ਸਾਠ ਸਜ਼ਾਰ॥**
**ਤਾਂਕੀ ਆਇਸੁ ਪਾਇਕੈ ਕਰਣ ਪਰਬ ਮੈਂ ਕੀਨ॥**
**ਭਾਖਾ ਅਰਥ ਵਚਿਤ੍ਰ ਕਰ ਸੁਨੇ ਨ ਕਵਿ ਪਰਬੀਨ॥**
(ਸੂਰਜ ਪ੍ਰਕਾਸ਼)

ਏਸੇ ਤਰ੍ਹਾਂ ਅੰਮ੍ਰਿਤ ਰਾਇ ਨੇ ਮਹਾਂਭਾਰਤ ਦੇ ਸਭਾ ਪਰਬ ਦਾ ਤਰਜਮਾ ਕੀਤਾ[1], ਪਰ ਜਦੋਂ ਮੰਗਲ ਕਵਿ ਤੇ ਸਲਯ ਪਰਬ ਦਾ ਅਨੁਵਾਦ ਕੀਤਾ ਤਦ ਗੁਰੂ ਜੀ ਦੀ ਖੁਸ਼ੀ ਦਾ ਕੋਈ ਪਾਰਾਵਾਰ ਨਹੀਂ ਸੀ। ਮੰਗਲ ਨੂੰ ਬੇਹੱਦ ਤੇ ਅਣਗਿਣਿਆਂ ਇਨਾਮ ਮਿਲਿਆ। ਮੰਗਲ ਦਾ ਆਪਣਾ ਕਹਿਣਾ ਹੈ:-

---

1. ਸਭਾ ਪਰਬ ਤਾਤੇ ਬਨਵਾਯੋ॥ ਸ੍ਰਵਣ ਜੋਗ ਕਵਿਤਾ ਮਨ ਭਾਯੋ॥
(ਗੁਰ ਬਿਲਾਸ ਸ਼ੁਖਾ ਸਿੰਘ)

**ਗੁਰ ਗੋਬਿੰਦ ਮਨ ਹਰਖ ਹ੍ਵੈ ਮੰਗਲ ਲਿਯੋ ਬੁਲਾਇ॥**
**ਸੰਬਤਿ ਸਤ੍ਰਹਿ ਸੈ ਬਰਖ ਤ੍ਰੇਪਨ ਬੀਤਨਹਾਰ॥**
**ਮਾਧਵ ਰਿਤ ਤਿਥ ਤ੍ਰੌਦਸ਼ੀ ਤਾਂ ਦਿਨ ਮੰਗਲਵਾਰ॥**
**ਸ਼ਲਯ ਪਰਬ ਭਾਖਾ ਭਯੋ ਗੁਰ ਗੋਬਿੰਦ ਕੇ ਰਾਜ॥**
**ਅਰਬ ਖਰਬ ਬਹੁ ਦਰਬ ਦੈ ਕਰਿ ਕਵਿ ਜਨ ਕੋ ਕਾਜ॥**
(ਸੂਰਜ ਪ੍ਰਕਾਸ਼)

ਟਹਿਕਣ ਕਵਿ ਦੇ ਤਿਹੱਤ੍ਰਮੇ ਅਧਜਾਇ ਦਾ ਅਨੁਵਾਦ ਤਾਂ ਆਮ ਪ੍ਰਸਿੱਧ ਹੈ ਤੇ ਜੋ ਇਕ 'ਅਸੂਮੇਧ ਭਾਖਾ' ਦੇ ਨਾਮ ਹੇਠ ਇਕ ਦੋ ਵੇਰ ਛਪ ਵੀ ਚੁੱਕਾ ਹੈ। ਟਹਿਕਣ ਵੀ ਗੁਰੂ ਜੀ ਦੇ ਹਜ਼ੂਰੀ ਕਵੀਆਂ ਵਿਚੋਂ ਸੀ।

ਮਸ਼ਹੂਰ ਕਵੀ ਸੈਨਾਪਤਿ ਨੇ ਅਰਥ ਸ਼ਾਸਤ੍ਰ ਦਾ ਮੁਕੰਮਲ ਤਰਜਮਾ ਕੀਤਾ, ਪ੍ਰਮਾਣ ਹੈ:-

**ਗੁਰ ਗੋਬਿੰਦ ਕੀ ਸਭਾ ਮਹਿੰ ਲੇਖਕ ਪਰਮ ਸੁਜਾਨ।**
**ਚਾਣਾਕੈ ਭਾਸ਼ਾ ਕਰੀ ਕਵਿ ਸੈਨਾਪਤਿ ਨਾਮ।**
(ਸੂਰਜ ਪ੍ਰਕਾਸ਼)

'ਕੁਵਰੇਸ਼' ਨੇ 'ਦ੍ਰੋਣ ਪਰਬ' ਦਾ ਭਾਸ਼ਾ ਅਨੁਵਾਦ ਕੀਤਾ।

**ਸੰਮਤ ਸਤ੍ਰਹ ਸੈ ਅਧਿਕ ਬਾਵਨ ਬੀਤੇ ਔਰ।**
**ਤਾਮੈ ਕਵਿ ਕੁਵਰੇਸ਼ ਯਹ ਕਿਯੋ ਗ੍ਰੰਥ ਕੋ ਡੌਰ।**
(ਵਿਦਜਾ ਦਰਬਾਰ ੫੪)

ਸਵਾਲ ਇਹ ਪੈਦਾ ਹੁੰਦਾ ਹੈ ਕਿ ਇਹ ਸਾਰਾ ਸਾਹਿਤਜ ਅਡੰਬਰ ਕਿਸ ਲਈ ਸੀ। ਇਕ ਦਿਲਚਸਪੀ ਤੋਂ ਸਿਵਾ ਕੀ ਇਸ ਦੇ ਹੋਰ ਅਰਥ ਵੀ ਸਨ? ਇਤਿਹਾਸ ਵਿਚ ਰੁਚੀ ਰੱਖਣ ਵਾਲਿਆਂ ਨੂੰ ਯਾਦ ਹੋਵੇਗਾ ਕਿ ਅਕਬਰ ਨੂੰ ਵੀ ਸੰਸਕ੍ਰਿਤ ਕਿਤਾਬਾਂ ਦੇ ਤਰਜਮਿਆਂ ਵਿਚ ਦਿਲਚਸਪੀ ਸੀ, ਚੁਨਾਂਚਿ ਉਸ ਦੇ ਹੁਕਮ ਨਾਲ ਅਥਰਵ ਵੇਦ ਦਾ ਤਰਜਮਾ ਹਾਜੀ ਇਬਰਾਹੀਮ ਨੇ, ਮਹਾਭਾਰਤ ਦਾ ਬਦਾਯੂਨੀ ਆਦਿਕ ਨੇ, ਰਾਮਾਯਣ ਦਾ ਨਕੀਬ ਖਾਂ ਆਦਿਕ ਨੇ, ਲੀਲਾ ਵਤੀ ਦਾ ਫ਼ੈਜ਼ੀ ਨੇ, ਰਾਜ ਤਰੰਗਣੀ ਦਾ ਸ਼ਾਹ ਮੁਹੰਮਦ ਨੇ, ਹਰਿਵੰਸ਼ ਦਾ ਮੌਲਾਨਾ ਸ਼ੇਰੀ ਨੇ, ਨਲ ਦਮਯੰਤੀ ਦਾ ਸ਼ੇਖ ਅੱਬੁਲ

ਫ਼ੈਜ਼ੀ ਨੇ ਕੀਤਾ, ਪਰ ਇਹ ਸਾਰੇ ਤਰਜਮੇ ਸੰਸਕ੍ਰਿਤ ਤੋਂ ਫਾਰਸੀ ਵਿਚ ਸਨ ਜੋ ਆਮ ਜਨਤਾ ਲਈ ਵੈਸੇ ਹੀ ਬੰਦ ਜੰਦਰੇ ਸਨ ਜੈਸੇ ਮੂਲ ਪੁਸਤਕ।

ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲੀ ਵੇਰ ਸੰਸਕ੍ਰਿਤ ਗ੍ਰੰਥਾਂ ਨੂੰ ਹਿੰਦੁਸਤਾਨ ਦੀ ਸਰਬ ਸਾਧਾਰਨ ਜਨਤਾ ਦੇ ਸਮਝ ਗੋਚਰਾ ਕੀਤਾ। ਇਸ ਨੂੰ ਹੁਣ ਸ਼ੂਦਰ ਵੀ ਪੜ੍ਹ ਸੁਣ ਤੇ ਸਮਝ ਸਕਦੇ ਸਨ। ਗੁਰੂ ਗੋਬਿੰਦ ਸਿੰਘ ਜੀ ਹਿੰਦੁਸਤਾਨ ਦੇ ਵਾਯੂ ਮੰਡਲ ਵਿਚ ਪ੍ਰੀਵਰਤਣ ਲਿਆ ਰਹੇ ਸੀ। ਓਹ ਸਿਆਸੀ ਇਨਕਲਾਬ ਪੈਦਾ ਕਰ ਰਹੇ ਸਨ। ਓਹ ਭਾਈਚਾਰਕ ਰੈਵੋਲਿਯੂਸ਼ਨ ਖੜੀ ਕਰ ਰਹੇ ਹਨ। ਓਹ ਧਾਰਮਕ ਅੰਦੋਲਨ ਦਾ ਮੁੱਢ ਬੰਨ੍ਹ ਰਹੇ ਸਨ, ਏਸ ਲਈ ਜ਼ਰੂਰੀ ਸੀ ਕਿ ਅਦਬ ਤੇ ਤਹਿਜ਼ੀਬ ਦੀ ਤਹਿਰੀਕ ਨਾਲ ਨਾਲ ਹੀ ਖੜੀ ਹੋ ਜਾਵੇ।

ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਾਚੀਨ ਸਾਹਿਤਜ ਨੂੰ ਮੰਦਰਾਂ ਦੀਆਂ ਭਰਮ ਖੁੱਡਾਂ ਵਿਚੋਂ ਕੱਢਕੇ ਹੁਨਰ ਦੀ ਖੁੱਲ੍ਹੀ ਹਵਾ ਵਿਚ ਲੈ ਆਂਦਾ। ਉਨ੍ਹਾਂ ਨੇ ਪ੍ਰਾਚੀਨ ਗ੍ਰੰਥਾਂ ਨੂੰ ਵਹਿਮ ਪ੍ਰਸਤੀ ਦੇ ਮਕੜੀ ਜਾਲੇ ਤੋਂ ਸਾਫ ਕਰਕੇ ਕਲਾ-ਕੌਸ਼ਲ ਦੇ ਮੈਦਾਨ ਵਿਚ ਉਪਯੋਗੀ ਕਰਕੇ ਸਨਮਾਨਿਆਂ। ਉਨ੍ਹਾਂ ਨੇ ਇਸ ਤਰ੍ਹਾਂ ਹਿੰਦੁਸਤਾਨ ਦੀ ਸਭਯਤਾ ਦੀ ਤਵਾਰੀਖ ਵਿਚ ਇਕ ਨਵਾਂ ਕਦਮ ਚੁਕਿਆ। ਗੁਰੂ ਗੋਬਿੰਦ ਸਿੰਘ ਜੀ ਪ੍ਰਾਚੀਨ ਗ੍ਰੰਥਾਂ ਵਿਚੋਂ ਕਿਸੇ ਪੂਜਾ ਪਾਠ ਦੇ ਮਹੱਤਵ ਦੇ ਮਗਰ ਨਹੀਂ ਸਨ, ਓਹ ਉਹਨਾਂ ਵਿਚੋਂ ਸਭਯਤਾ ਦੇ ਗੁਣ ਨੂੰ ਧਾਰਨ ਕਰਨ ਵਲ ਇਸ਼ਾਰਾ ਕਰ ਰਹੇ ਸੀ, ਜੋ ਮਨੁੱਖ ਦੇ ਅੰਦਰ ਕਲਾ ਕੌਸ਼ਲ ਦਾ ਰਸ ਸਿੰਜਰਦਾ ਹੈ, ਜੋ ਮਨੁੱਖ ਦੇ ਅੰਦਰ ਬੀਰ ਰਸ ਦਾ ਉਤਸ਼ਾਹ ਭਰਦਾ ਹੈ, ਜੋ ਮਨੁੱਖ ਨੂੰ ਇਸ ਯੋਗ ਕਰਦਾ ਹੈ ਕਿ ਉਹ ਧਰਮ ਯੁਧ ਲਈ ਤਿਆਰ ਹੋਵੇ, ਜਿਸ ਨਾਲ ਬਾਹਰਲੇ ਮੈਦਾਨ ਤੇ ਅੰਦਰਦੇ ਕਾਮ ਕ੍ਰੋਧ ਦੇ ਅਖਾੜੇ ਸਰ ਹੋ ਜਾਣ। ਉਨ੍ਹਾਂ ਦੇ ਆਪਣੇ ਕੀਤੇ ਭਾਗਵਤ ਦੇ ਤਰਜਮੇ ਦੇ ਹੇਠਾਂ ਆਪਣਾ ਖਿਆਲ ਇਸ ਤਰ੍ਹਾਂ ਪ੍ਰਗਟ ਕੀਤਾ ਹੈ:-

**ਦਸਮ ਕਥਾ ਭਾਗਵਤ ਕੀ ਭਾਖਾ ਕਰੀ ਬਨਾਇ॥**
**ਔਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ॥**

ਗੁਰੂ ਗੋਬਿੰਦ ਸਿੰਘ ਜੀ ਦੀ ਇਹ ਕਾਰਵਾਈ ਹਿੰਦੁਸਤਾਨ ਦੇ ਸਾਹਿਤਜਕ ਅੰਦੋਲਨ ਦਾ ਮੁੱਢ ਸੀ। ਇਹ ਉਹ ਕੀਮੀਆਗਰੀ ਸੀ ਜਿਸ ਨਾਲ ਪੁਰਾਣੀ

ਮਜ਼੍ਹਬੀਅਤ ਕਲਾ-ਕੌਸ਼ਲ ਦੀ ਕੁਠਾਲੀ ਵਿਚ ਗਲ ਕੇ ਹੁਨਰ ਦੀ ਸੁਨਹਿਰੀ ਪ੍ਰਭਾ ਦਾ ਪੁਨਰ ਜਨਮ ਧਾਰਦੀ ਹੈ। ਇਹ ਹਿੰਦੁਸਤਾਨ ਦੇ ਆਰਟ ਦੀ ਰੈਨੇਸਾਂਸ (Renaissance) ਸੀ।

ਅਰਸਤੂ ਦਾ ਕਥਨ ਹੈ ਕਿ ਜਦ ਜਹਾਲਤ ਹਰਕਤ ਵਿਚ ਆਉਂਦੀ ਹੈ ਤਦ ਦੁਨੀਆਂ ਵਿਚ ਹਾਹਾਕਾਰ ਮਚ ਜਾਂਦੀ ਹੈ। ਅਰਸਤੂ ਦਾ ਇਸ਼ਾਰਾ ਮੈਸੇਡੋਨੀਆਂ ਦੀਆਂ ਫੌਜੀ ਮਹਿੰਮਾ ਤੋਂ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਜੋ ਜੰਗੀ ਕਾਰਵਾਈ ਸ਼ੁਰੂ ਕੀਤੀ, ਉਹ ਉਸ ਨੂੰ ਗਿਆਨ ਆਸ਼੍ਰਿਤ ਰੱਖਣਾ ਚਾਹੁੰਦੇ ਸੀ। ਉਹ ਦੁਨਿਆਵੀ ਲੜਾਈ ਦੀ ਤਿਆਰੀ ਲਈ ਇਲਮ ਦੇ ਮੋਰਚਿਆਂ ਦੇ ਦਾਉ ਪੇਚ ਨਾਲ ਨਾਲ ਸਿਖਾ ਰਹੇ ਸਨ। ਉਹਨਾਂ ਦੀ ਜਥੇਬੰਦੀ ਵਿਚ ਇਖ਼ਲਾਕ ਦਾ ਦਰਜਾ ਬਹੁਤ ਉੱਚਾ ਹੋ ਗਿਆ ਸੀ। ਇਕ ਸਿਪਾਹੀ ਲਈ ਇਹ ਹੁਕਮ ਸੀ:-

**ਪਰਨਾਰੀ ਜੂਆ ਅਸਤਿ ਮਦਿਰਾ ਚੋਰੀ ਜਾਨ॥**
**ਪਾਂਚ ਐਬ ਯੇ ਜਗਤ ਮੇ ਤਜੇ ਸੁ ਸਿੰਘ ਸੁਜਾਨ॥**
(ਰਹਿਤਨਾਮਾ ਦੇਸਾ ਸਿੰਘ)

ਇਕ ਫੌਜੀ ਦੀ ਜ਼ਿੰਦਗੀ ਰਹਿਤ ਦੇ ਏਸ ਸੰਜਮ ਅੰਦਰ ਸੀ:-

**ਅਲਪ ਅਹਾਰ ਸੁਲਪ ਸੀ ਨਿੰਦਰਾ, ਦਯਾ ਛਿਮਾ ਤਨ ਪ੍ਰੀਤ॥**
**ਸੀਲ ਸੰਤੋਖ ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤ॥**
**ਕਾਮ ਕ੍ਰੋਧ ਹੰਕਾਰ ਲੋਭ ਹਠ, ਮੋਹ ਨ ਮਨ ਸਿਉਂ ਲਿਆਵੈ॥**
**ਤਬ ਹੀ ਆਤਮ ਤਤ ਕਉ ਦਰਸੈ, ਪਰਮ ਪੁਰਖ ਕਹੁ ਪਾਵੈ॥**

ਕੀ ਫੌਜੀ ਸਿਪਾਹੀਆਂ ਨੇ ਵਾਕਈ ਇਹ ਸਬਕ ਸਿਖ ਲਿਆ? ਇਸ ਦਾ ਜੁਆਬ ਹੈ 'ਹਾਂ'।

ਕਾਜ਼ੀ ਨੂਰ ਮੁਹੰਮਦ ਨੇ ਇਸ ਗਲ ਦੀ ਗੁਆਹੀ ਭਰੀ ਹੈ ਕਾਜ਼ੀ ਨੂਰ ਮੁਹੰਮਦ ਅਹਿਮਦਸ਼ਾਹ ਅਬਦਾਲੀ ਦੇ ਇਕ ਹਮਲੇ ਵੇਲੇ ਨਾਲ ਸੀ। ਉਸ ਨੇ ਇਸ ਗਲ ਦੀ ਹਾਮੀ ਭਰੀ ਹੈ ਕਿ ਸਿਖਾਂ ਵਿਚ ਵਿਭਚਾਰ ਨਹੀਂ ਹੁੰਦਾ ਤੇ ਨਾ ਹੀ ਚੋਰੀ ਇਨ੍ਹਾ ਦਾ ਕੰਮ ਹੈ। ਇਹ ਵਿਭਚਾਰੀ ਤੇ ਚੋਰ ਨਾਲ ਦੋਸਤੀ ਹੀ ਨਹੀਂ ਰਖਦੇ, ਫਿਰ ਕਿਹਾ ਹੈ:-

**ਜ਼ਰੋ ਜ਼ੇਵਰੇ ਜ਼ਨ ਬਤਾਰਾਜ ਨੀਜ਼**
**ਨਗੀਰੰਦ ਗਰ ਮਿਹਰਾ ਹਸਤ ਵਰ ਕਨੀਜ਼**
(ਜੰਗਨਾਮਾ ਨੂਰ ਮੁਹੰਮਦ)

ਕਿ ਇਸਤਰੀ ਲੌਂਡੀ ਹੋਵੇ ਭਾਵੇਂ ਸੁਆਣੀ, ਉਸ ਦੇ ਧਨ ਤੇ ਗਹਿਣੇ ਨੂੰ ਸਿਖ ਨਹੀਂ ਲੁਟਦੇ।

ਗੁਰੂ ਗੋਬਿੰਦ ਸਿੰਘ ਜੀ ਦੀਆਂ ਫੌਜਾਂ ਦੀ ਚਾਰ ਪੰਜ ਵੇਰ ਸੂਬਾ ਸਰਹਿੰਦ ਤੇ ਦਿੱਲੀ ਦੀਆਂ ਸ਼ਹਿਨਸ਼ਾਹੀ ਫੌਜਾਂ ਨਾਲ ਟੱਕਰ ਹੋਈ।

ਇਨ੍ਹਾਂ ਘਮਸਾਣਾਂ ਵਿਚ ਹੀ ਆਪ ਦੇ ਚਾਰੇ ਬੇਟੇ ਸ਼ਹੀਦ ਹੋਏ। ਵਡੇ ਸਪੁਤਰ ਦਾ ਨਾਮ ਬਾਬਾ ਅਜੀਤ ਸਿੰਘ ਸੀ। ਉਸ ਦੀ ਸ਼ਹੀਦੀ ਦੇ ਸਬੰਧ ਵਿਚ ਕਹੀਆਂ ਹੋਈਆਂ ਦੋ-ਕੁ ਸਤਰਾਂ ਬਹੁਤ ਸਾਰੇ ਸਿੱਖ ਬੱਚਿਆਂ ਦੀ ਨੋਕ ਜ਼ੁਬਾਨ ਹਨ-

**ਮੈਂ ਨਾਮ ਕਾ ਅਜੀਤ ਹੂੰ ਜੀਤਾ ਨ ਜਾਊਂਗਾ।**
**ਜੀਤਾ ਤੋ ਗ਼ੈਰ ਹਾਰਕੇ ਜੀਤਾ ਨਾ ਆਊਂਗਾ।**

ਇਨ੍ਹਾਂ ਲੜਾਈਆਂ ਦਾ ਸਾਧਾਰਨ ਹਾਰ ਜਿੱਤ ਦੇ ਲਫ਼ਜ਼ਾਂ ਵਿਚ ਨਤੀਜਾ ਕੱਢਣਾ ਗ਼ਲਤ ਹੈ। ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦੀ ਲੜਾਈ ਮੁਲਕ ਵੰਡਣ ਲਈ ਜਾਂ ਦੌਲਤ ਲੁੱਟਣ ਲਈ ਨਹੀਂ ਸੀ। ਓਹ ਇਸ ਗਲ ਦੀ ਪ੍ਰੀਖਜਾ ਕਰ ਰਹੇ ਸਨ ਕਿ ਇਕ ਜਥੇਬੰਦ ਤਰੀਕੇ ਨਾਲ ਆਚਰਣ ਦੀ ਪਵਿਤ੍ਰਤਾ ਦਾ ਆਸਰਾ ਲੈਕੇ ਅਸੂਲ ਪਰਸਤੀ ਕਿਸ ਹੱਦ ਤੱਕ ਨਿਭ ਸਕਦੀ ਹੈ। ਇਸ ਗਲ ਵਿਚ ਓਹ ਪੂਰੇ ਕਾਮਯਾਬ ਸਨ। ਇਹ ਗੱਲ ਦੱਸਣੀ ਵੀ ਜ਼ਰੂਰੀ ਹੈ ਕਿ ਉਨ੍ਹਾਂ ਦੇ ਅੰਦਰ ਮੁਸਲਿਮ ਮਜ਼੍ਹਬ ਨਾਲ ਕੋਈ ਵਿਰੋਧ ਨਹੀਂ ਸੀ। ਖ਼ੁਦ ਮੁਹੰਮਦ ਯੂਸਫ ਨੇ ਲਿਖਿਆ ਹੈ:-

> "1759 (ਬਿ:) ਕੇਮੁਹਾਸਰਾ ਅਨੰਦਪੁਰ ਕੇ ਵਕਤ ਗੁਰੂ ਸਾਹਿਬਾਨ ਕੀ ਤਰਫ ਸੇ ਜਿਨ ਸ਼ਖਸੋਂ ਨੇ ਇਸ ਲੜਾਈ ਮੇਂ ਦਾਦ ਮਰਦਾਨਗੀ ਦੀ ਉਨਮੇਂ ਮੀਰ ਬੇਗ ਔਰ ਮਾਮੂੰਖਾਂ ਬਹੁਤ ਮਸ਼ਹੂਰ ਹੈਂ। ਮੁਸਲਮਾਨੋਂ ਕਾ ਗੁਰੂ ਸਾਹਿਬ ਕੀ ਫੌਜ ਮੇਂ ਸ਼ਾਮਲ ਹੋਨੇ ਸੇ ਯਿਹ ਨਤੀਜਾ ਸਾਫ ਨਿਕਲਤਾ ਹੇ ਕਿ ਨਾ ਗੁਰੂ ਸਾਹਿਬ ਕੋ ਮੁਸਲਮਾਨੋਂ ਸੇ ਕੋਈ ਦੁਸ਼ਮਨੀ ਥੀ ਔਰ ਨਾ ਮੁਸਲਮਾਨੋਂ ਕੋ ਗੁਰੂ ਸਾਹਿਬ ਸੇ ਅਦਾਵਤ।

ਅਗਰ ਐਸਾ ਹੋਤਾ ਤੋ ਨਾ ਕੋਈ ਮੁਸਲਮਾਨ ਗੁਰੂ ਸਾਹਿਬ ਕੀ ਫੌਜ ਮੇਂ ਭਰਤੀ ਹੋਤਾ ਨਾ ਦਾਦਿ ਮਰਦਾਨਗੀ ਦੇਤਾ।" (ਮੁਹੰਮਦ ਯੂਸਫ)

ਫੇਰ ਕਿਹਾ ਹੈ:-

"ਸ਼ਾਹੀ ਫੌਜ ਕੇ ਸਾਥ ਭੀ ਆਪ ਨੇ ਪੇਸ਼-ਕਦਮੀ ਸੇ ਕਾਮ ਨਹੀਂ ਲੀਆ, ਬਲਕਿ ਤਰੀਕਾ ਮੁਦਾਫਿਅਤ ਇਖਤਿਯਾਰ ਕੀਆ, ਜੋ ਹਰ ਇਕ ਦਲੇਰ ਔਰ ਸੁਜਾਅ ਕਾ ਫਰਜ਼ ਹੈ।

"ਗੁਰੂ ਸਾਹਿਬ ਹਰਗਿਜ਼ ਹਰਗਿਜ਼ ਸਲਤਨਤ ਕੇ ਦੁਸ਼ਮਨ ਨਾ ਥੇ। ਨਾ ਉਨ੍ਹੋਂ ਨੇ ਕਭੀ ਸਲਤਨਤ ਕੇ ਮੁਕਾਬਲਾ ਕੇ ਲੀਏ ਕੋਸ਼ਿਸ਼ ਕੀ।

"ਆਪ ਨੇ ਕਭੀ ਭੀ ਸਲਤਨਤ ਕੇ ਕਿਸੀ ਇਲਾਕਾ ਮੇਂ ਲੂਟ ਮਾਰ ਨਹੀਂ ਮਚਾਈ। ਅਗਰ ਆਪ ਸਲਤਨਤ ਕੇ ਦੁਸ਼ਮਨ ਹੋਤੇ ਤੋ ਸਾਹਿਬ ਤਾਕਤ ਹੋਨੇ ਕੀ ਵਜਹ ਸੇ ਸਲਤਨਤ ਮੇਂ ਕਈ ਦਫਾ ਲੂਟ ਮਾਰ ਮਚਾਤੇ, ਮਗਰ ਤਾਰੀਖ ਇਸ ਅਮਰ ਕੀ ਗਵਾਹੀ ਦੇਤੀ ਹੈ ਕਿ ਆਪ ਨੇ ਕਭੀ ਭੀ ਐਸਾ ਨਹੀਂ ਕੀਆ।" (ਹਿੰਦੂ ਮੁਸਲਿਮ ਇਤਹਾਦ ਮੁਹੰਮਦ ਯੂਸਫ ਕ੍ਰਿਤ)

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਟਕ ਦਾ ਆਖਰੀ ਸੀਨ ਜੰਗਲਾਂ, ਉਜਾੜਾਂ, ਬੀਆਬਾਨਾਂ ਦਾ ਵਸੇਬਾ ਹੈ। ਚਮਕੌਰ ਦੇ ਮੁਹਾਸਰੇ ਤੋਂ ਬਾਦ ਆਪ ਮਾਛੀਵਾੜੇ, ਮਾਲਵਾ, ਦੀਨਾਂ, ਕਾਂਗੜ, ਡੱਲਾ, ਤਲਵੰਡੀ ਆਦਿਕ ਤੇ ਬਿਖੜਿਆਂ ਪੈਂਡਿਆਂ ਵਿਚ ਪਏ। ਏਸ ਵੈਰਾਨਗੀ ਵਿਚ ਵੀ ਆਪ ਦੇ ਅੰਦਰ ਸਾਹਿਤਜਕ ਕਲਾ ਪੂਰੇ ਠਾਠ ਵਿਚ ਜਗਮਗਾਉਂਦੀਆਂ ਰਹੀਆਂ ਹਨ। ਇਥੇ ਹੀ ਆਪ ਨੇ ਪੰਜਾਬੀ ਦਾ ਮਸ਼ਹੂਰ ਸ਼ਬਦ ਉਚਾਰਨ ਕੀਤਾ-

**ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ॥**
**ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ॥**
**ਸੂਲ ਸੁਰਾਹੀ ਖੰਜਰ ਪਿਆਲਾ, ਬਿੰਗ ਕਸਾਈਆਂ ਦਾ ਸਹਿਣਾ॥**
**ਯਾਰੜੇ ਦਾ ਸਾਨੂੰ ਸੱਥਰ ਚੰਗਾ, ਭਠ ਖੇੜਿਆਂ ਦਾ ਰਹਿਣਾ॥**
(ਖਿਆਲ ਪਾਤਸ਼ਾਹੀ ੧੦)

ਏਸੇ ਸਫ਼ਰ ਵਿਚ ਆਪ ਨੇ ਦਮਦਮੇ ਵਿਚ ਵਿਦਜਾ ਪੀਠ ਅਸਥਾਪਨ ਕੀਤਾ ਤੇ ਉਸ ਨੂੰ ਗੁਰੂ ਕੀ ਕਾਸ਼ੀ ਦਾ ਨਾਮ ਦਿੱਤਾ। ਇਸ ਤੋਂ ਬਾਅਦ ਆਪ ਦੇ ਦੱਖਣ ਦੇ ਸਫਰ ਹਨ, ਜਿਥੇ ਨੰਦੇੜ ਸ਼ਹਿਰ ਵਿਚ ਗੋਦਾਵਰੀ ਦੇ ਕਿਨਾਰੇ ਸੰਨ 1708 ਵਿਚ ਆਪ ਦੀ ਸ਼ਹੀਦੀ ਦਾ ਸਾਕਾ ਹੈ।

ਸਿੱਖ ਇਤਿਹਾਸਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀਆਂ ਕਈ ਕਰਾਮਾਤਾਂ ਲਿਖੀਆਂ ਹਨ, ਪਰ ਉਹਨਾਂ ਦੀ ਸਭ ਤੋਂ ਵੱਡੀ ਕਰਾਮਾਤ ਉਹ ਜਥੇਬੰਦੀ ਹੈ ਜਿਸ ਦਾ ਸਰੀਰ ਉਹਨਾਂ ਨੇ ਸ਼ੁੱਧ ਆਚਰਨ ਦੇ ਮਸਾਲੇ ਤੋਂ ਘੜਿਆ, ਜਿਸ ਵਿਚ ਮਾਨਸਕ ਸੱਤਾ, ਗਜਾਨ ਤੇ ਕਲਾ-ਕੌਸ਼ਲ ਦੀ ਭਰੀ ਤੇ ਜਿਸ਼ ਵਿਚ ਰੂਹ ਕੁਰਬਾਨੀ ਦੀ ਫੂਕ ਦਿੱਤੀ। ਏਸ ਜਥੇਬੰਦੀ ਦੀ ਸਭ ਤੋਂ ਵੱਡੀ ਸਿਫਤ ਇਹ ਹੈ ਕਿ ਜਿਤਨੇ ਜ਼ਿਆਦਾ ਕਸ਼ਟ ਵਿਚੋਂ ਲੰਘੇ, ਉਤਨੀ ਜ਼ਿਆਦਾ ਮਜ਼ਬੂਤ ਹੁੰਦੀ ਹੈ। ਇਸਦੇ ਵਜੂਦ ਲਈ ਦੁੱਖ ਇਕ ਜ਼ਰੂਰੀ ਸਾਮਾਨ ਹੈ।



# ਆਦਰਸ਼ ਦੀ ਸ਼ਕਤੀ

ਸੁਲਤਾਨ ਮਸਕਤ ਦੇ ਇਕ ਵਜ਼ੀਰ ਨੇ ਪਿਛੇ ਜਿਹੇ ਅਰਬੀ ਜ਼ੁਬਾਨ ਵਿਚ ਇਕ ਨਿੱਕਾ ਜਿਹਾ ਪੈਂਫਲਿਟ ਛਪਵਾਇਆ ਸੀ। ਇਸ ਦਾ ਤਾਤਪਰਜ ਖੁਲ੍ਹੇ ਢੰਗ ਵਿਚ ਸਮਝ ਗੋਚਰਾ ਇਸ ਤਰ੍ਹਾਂ ਹੋ ਸਕਦਾ ਹੈ:-

ਮਿਸਰ ਵਿਚ ਇਕ ਦਿਨ ਇਕ ਆਦਮੀ ਸੈਰ ਕਰਦਾ ਪਹਾੜ ਵਾਲੇ ਪਾਸੇ ਨਿਕਲ ਗਿਆ। ਛੇਕੜ ਟਹਿਲਦਾ ਹੋਇਆ ਜਬਲ[1] ਮੁਕੱਤਮ ਕੋਲ ਜਾ ਪਹੁੰਚਾ। ਇੱਥੇ ਇਕ ਭਿਆਨਕ ਕੰਦਰਾ ਸੀ। ਮਿਸਰੀ ਨੇ ਜਦ ਏਸ ਵੇਲੇ ਅੰਦਰ ਨਿਗਾਹ ਕੀਤੀ ਤਾਂ ਦੂਰ ਸਾਰੇ ਇਕ ਆਦਮੀ ਸੁੱਤਾ ਨਜ਼ਰੀਂ ਆਇਆ। ਪਹਿਲੇ ਤਾਂ ਮਿਸਰੀ ਡਰਿਆ, ਪਰ ਫੇਰ ਹੌਸਲਾ ਕਰਕੇ ਅੰਦਰ ਵੜ ਗਿਆ, ਤਾਂ ਕੀ ਦੇਖਿਆ ਕਿ ਇਕ ਬੁਢਾ ਸਿਪਾਹੀ ਸੁੱਤਾ ਪਿਆ ਹੈ। ਇਕ ਪਾਸੇ ਤਲਵਾਰ ਪਈ ਹੈ ਜਿਸ ਨੂੰ ਸਦੀਆਂ ਦਾ ਜੰਗਾਲ ਲੱਗਾ ਹੋਇਆ ਹੈ। ਸਿਪਾਹੀ ਦੇ ਬਦਨ ਉਪਰ ਜੋ ਕਪੜੇ ਹਨ ਉਹ ਵੀ ਪਰਾਚੀਨ ਢੰਗ ਦੇ ਹਨ। ਮਿਸਰੀ ਹੈਰਾਨ ਹੋ ਇਹ ਤਮਾਸ਼ਾ ਦੇਖ ਹੀ ਰਿਹਾ ਸੀ ਕਿ ਸਿਪਾਹੀ ਨੇ ਪਾਸਾ ਪਰਤਿਆ ਤੇ ਅੱਖ ਖੋਲ੍ਹ ਦਿੱਤੀ। ਪਹਿਲੇ ਕੁਛ ਦੇਰ ਕੰਦਰਾ ਦੀ ਕੁੱਬੀ ਵੱਲ ਤੱਕਦਾ ਰਿਹਾ, ਫੇਰ ਮਿਸਰੀ ਵੱਲ ਤੱਕ ਕੇ ਕਹਿਣ ਲੱਗਾ, "ਲਾਨਤ ਪਵੇ ਮੇਰੇ ਉਪਰ, ਅੱਖ ਖੋਹਲਦਿਆਂ ਹੀ ਕਾਫਰ ਦੇ ਦਰਸ਼ਨ ਹੋਏ।"

---

1. ਜਬਲ ਦੇ ਅਰਥ ਪਹਾੜ ਹੈ, ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਪਰ ਹਿੰਦੁਸਤਾਨ ਵਿਚ ਵੀ ਵਰਤਿਆ ਗਿਆ ਹੈ। ਇਕ ਪਹਾੜ ਰਿਆਸਤ ਦਾ ਨਾਮ ਹੀ ਜੁਬਲ ਹੈ।

ਮਿਸਰੀ- ਮੈਂ ਕਾਫ਼ਰ ਨਹੀਂ ਹਾਂ, ਮੈਂ ਮੁਸਲਮਾਨ ਹਾਂ, ਮਿਸਰ ਸਾਰਾ ਮੁਸਲਮਾਨ ਹੈ।

ਸਿਪਾਹੀ (ਖੁਸ਼ ਹੋਕੇ)- ਹੈਂ! ਅੱਛਾ ਮਿਸਰ ਮੁਸਲਮਾਨ ਹੋ ਗਿਆ! ਮਲੂੰਮ ਹੁੰਦਾ ਹੈ ਮੈਂ ਬਹੁਤ ਦੇਰ ਸੁੱਤਾ ਰਿਹਾ ਹਾਂ।

ਮਿਸਰੀ- ਤੁਸੀਂ ਕੌਣ ਹੋ?

ਸਿਪਾਹੀ- ਮੈਂ ਕਾਸਮ ਬਾਦਸ਼ਾਹ ਦੀ ਫੌਜ ਦਾ ਸਿਪਾਹੀ ਹਾਂ। ਸਾਡੀ ਫੌਜ ਮਿਸਰੀ ਕਾਫਰਾਂ ਨਾਲ ਲੜਨ ਵਾਸਤੇ ਆਈ ਸੀ। ਉਦੋਂ ਇਥੇ ਸਾਰੇ ਕਾਫ਼ਰ ਸਨ। ਮੈਂ ਫੌਜ ਵਿਚੋਂ ਪਛੜ ਗਿਆ ਸਾਂ ਤੇ ਏਥੇ ਆਰਾਮ ਕਰਨ ਲਈ ਸੌਂ ਗਿਆ ਸਾਂ।

ਮਿਸਰੀ ਇਹ ਗੱਲ ਸੁਣਕੇ ਅਚੰਭਾ ਰਹਿ ਗਿਆ। ਕਿਉਂਕਿ ਜਿਸ ਜ਼ਮਾਨੇ ਦਾ ਸਿਪਾਹੀ ਜ਼ਿਕਰ ਕਰ ਰਿਹਾ ਸੀ ਉਹ ਸਦੀਆਂ ਪਿਛੇ ਲੰਘ ਚੁੱਕਾ ਸੀ। ਕਾਸਮ ਮੋਏ ਨੂੰ ਹੀ ਜੁਗ ਬੀਤ ਗਿਆ ਸੀ।

ਮਿਸਰੀ ਤੇ ਸਿਪਾਹੀ ਛੇਕੜ ਦੋਨੋਂ ਇਕੱਠੇ ਕੰਦਰਾ ਤੋਂ ਬਾਹਰ ਆਏ। ਬਾਹਰਲਾ ਮੈਦਾਨ ਜੋ ਕਾਸਮ ਦੇ ਜ਼ਮਾਨੇ ਵਿਚ ਰੇਤਥਲਾ ਸੀ, ਹੁਣ ਗੁੰਬਦ ਦਾਰ ਇਮਾਰਤਾਂ ਨਾਲ ਭਰਪੂਰ ਸੀ। ਇਹ ਦੇਖ ਕੇ ਸਿਪਾਹੀ ਪੁੱਛਣ ਲੱਗਾ, "ਇਹ ਕੁੱਬੀਆਂ ਛੱਤਾਂ ਕੀ ਬਲਾਵਾਂ ਹਨ?"

ਮਿਸਰੀ- ਇਹ ਵਡੇ ਵਡੇ ਆਦੀਮਆਂ ਦੀਆਂ ਕਬਰਾਂ ਹਨ।

ਇਤਨੇ ਨੂੰ ਇਕ ਪਾਸਿਓਂ ਸ਼ੋਰ ਦੀ ਆਵਾਜ਼ ਆਈ। ਕੀ ਦੇਖਦੇ ਹਨ ਕਿ ਇਕ ਬਾਦਸ਼ਾਹ ਦੀ ਕਬਰ ਕੋਲ ਗਾਉਣਾ ਅਤੇ ਨੱਚਣਾ ਹੋ ਰਿਹਾ ਹੈ।

ਸਿਪਾਹੀ- ਹੈਂ ਇਹ ਮੁਸਲਮਾਨ ਬਾਦਸ਼ਾਹ ਦੀ ਕਬਰ ਹੈ? ਏਥੇ ਗਾਉਣਾ ਤੇ ਨਾਚ ਇਹ ਨਹੀਂ ਹੋ ਸਕਦਾ। ਤੂੰ ਝੂਠਾ ਹੈਂ! ਮਿਸਰ ਅਜੇ ਮੁਸਲਮਾਨ ਨਹੀਂ ਹੋਇਆ।

ਮਿਸਰੀ- ਜੀ ਮੈਂ ਸੱਚ ਕਹਿੰਦਾ ਹਾਂ, ਮਿਸਰ ਸਾਰਾ ਮੁਸਲਮਾਨ ਹੈ।

ਜਦ ਹੋਰ ਅੱਗੇ ਗਏ ਤਾਂ ਇਕ ਵੱਡੀ ਘੇਰੇਦਾਰ ਕਬਰ ਪਰ ਚਰਾਗ਼ ਜਲ ਰਹੇ ਸਨ। ਇਹ ਤੱਕ ਕੇ ਸਿਪਾਹੀ ਫੇਰ ਤ੍ਰਬ੍ਹਕਿਆ ਤੇ ਸੋਚੀਂ ਪੈ ਗਿਆ ਕਿ ਇਹ ਮੁਸਲਮਾਨੀ ਕਰਤੱਬ ਨਹੀਂ ਹਨ, ਇਹ ਤਾਂ ਕਾਫਰਾਂ ਦੀ ਮੜ੍ਹੀ ਪੂਜਾ ਹੈ, ਫਿਰ ਮਿਸਰ ਮੁਸਲਮਾਨ ਕਿਸ ਤਰ੍ਹਾਂ ਹੋ ਗਿਆ? ਇਨ੍ਹਾਂ

ਸੋਚਾਂ ਵਿਚ ਹੀ ਜਦ ਹੋਰ ਅਗਾਂਹਾਂ ਗਏ ਤਾਂ ਅੱਗੇ ਬਹੁਤ ਸ਼ੋਰ ਹੋ ਰਿਹਾ ਸੀ। ਇਕ ਮੇਲਾ ਲਗਾ ਹੋਇਆ ਸੀ। ਇਸਲਾਮ ਦੇ ਇਕ ਵਡੇ ਸ਼ੇਖ ਦਾ ਉਰਸ (ਵਾਰਸ਼ਿਕ ਉਤਸਵ) ਮਨਾਇਆ ਜਾ ਰਿਹਾ ਸੀ। ਇਹ ਸਾਰਾ ਮੇਲਾ ਸ਼ੇਖ ਬਦਵੀ ਦੀ ਕਬਰ ਪਰ ਇਕੱਠਾ ਹੋਇਆ ਹੋਇਆ ਸੀ। ਇਕ ਪਾਸੇ ਮਹਿਫਲ ਦਾ ਦੌਰ ਜਾਰੀ ਸੀ, ਇਕ ਪਾਸੇ ਢੋਲਕ ਵੱਜ ਰਹੇ ਸਨ। ਸਿਪਾਹੀ ਨੂੰ ਇਹ ਦੇਖਕੇ ਸਖਤ ਰੋਹ ਚੜ੍ਹ ਗਿਆ। ਕਹਿਣ ਲੱਗਾ, "ਜੇ ਇਹ ਮੁਸਲਮਾਨੀ ਹੈ ਤਾਂ ਕੁਫਰ ਕੋਲੋਂ ਵੱਧ ਬੁਰੀ ਹੈ। ਮੈਂ ਇਹ ਬਰਦਾਸ਼ਤ ਨਹੀਂ ਕਰ ਸਕਦਾ, ਮੈਂ ਇਸਲਾਮ ਨੂੰ ਜਦ ਸ਼ੁਰੂ ਹੋਇਆ ਹੈ ਤਾਂ ਅਸਲੀ ਰੰਗ ਵਿਚ ਦੇਖਿਆ ਹੈ ਤੇ ਮੈਂ ਹੁਣ ਦੇ ਆਦਮੀਆਂ ਨੂੰ ਪਛਾਣ ਹੀ ਨਹੀਂ ਸਕਦਾ ਕਿ ਇਹ ਇਸਲਾਮ ਦੇ ਮੰਨਣ ਵਾਲੇ ਹਨ, ਏਹ ਸਭ ਕਾਫਰ ਹਨ।" ਇਹ ਕਹਿੰਦੇ ਕਹਿੰਦੇ ਸਿਪਾਹੀ ਦਾ ਮੂੰਹ ਲਾਲ ਹੋ ਗਿਆ ਤੇ ਆਵਾਜ਼ ਉੱਚੀ ਕਰਕੇ ਕਹਿਣ ਲੱਗਾ–

"ਮੈਂ ਮੁਸਲਮਾਨ ਹਾਂ। ਮੈਨੂੰ ਹੁਕਮ ਹੈ ਕਿ ਬਦੀ ਨੂੰ ਤਾਕਤ ਨਾਲ ਰੋਕ। ਜੇ ਤਾਕਤ ਨਾ ਹੋਵੇ ਤਾਂ ਜ਼ੁਬਾਨ ਨਾਲ ਰੋਕ ! ਜੇ ਜ਼ੁਬਾਨ ਨਾ ਹੋਵੇ ਤਾਂ ਬਦੀ ਤੋਂ ਕਿਨਾਰਾ ਕਰ। ਮੈਂ ਸਿਪਾਹੀ ਹਾਂ, ਮੇਰੇ ਵਿਚ ਤਾਕਤ ਹੈ। ਮੇਰੀ ਤਲਵਾਰ ਨੂੰ ਚਾਹੇ ਜ਼ੰਗ ਲਗ ਗਿਆ ਹੈ, ਪਰ......।"

ਇਹ ਕਹਿੰਦਾ ਹੀ ਸਿਪਾਹੀ ਤਲਵਾਰ ਧੂਹ ਕੇ ਲੋਕਾਂ ਦੇ ਉਤੇ ਟੁਟ ਪਿਆ। ਸਭ ਇਕ ਖਿਨ ਵਿਚ ਤਿੱਤਰ ਬਿੱਤਰ ਹੋ ਗਏ। ਹਫੜਾ ਤਫੜੀ ਪੈ ਗਈ, ਪੁਲਸ ਨੱਠੀ ਆਈ। ਸਿਪਾਹੀ ਪਕੜ ਕੇ ਬੰਦੀਖਾਨੇ ਪਾ ਦਿੱਤਾ ਗਿਆ।

ਜਦ ਤਫਤੀਸ਼ ਸ਼ੁਰੂ ਹੋਈ ਤਾਂ ਮੁਲਜ਼ਮ ਨੇ ਦੱਸਿਆ ਕਿ ਮੈਂ ਕਾਸਿਮ ਦੀ ਫ਼ੌਜ ਦਾ ਸਿਪਾਹੀ ਹਾਂ। ਪਰ ਇਸ ਗੱਲ ਦਾ ਇਤਬਾਰ ਕੌਣ ਕਰਦਾ ਸੀ, ਛੇਕੜ ਉਸਨੂੰ ਪਾਗ਼ਲ ਸਮਝ ਕੇ ਛੱਡ ਦਿੱਤਾ ਗਿਆ।

ਮਿਸਰੀ ਸਿਪਾਹੀ ਨੂੰ ਆਪਣੇ ਘਰ ਲੈ ਗਿਆ, ਹੁਣ ਨਮਾਜ਼ ਦਾ ਵਕਤ ਸੀ ਤੇ ਮਿਸਰੀ ਬੜੀ ਤਾਂਘ ਨਾਲ ਦੇਖਣਾ ਚਾਹੁੰਦਾ ਸੀ ਕਿ ਪੁਰਾਣੇ ਜ਼ਮਾਨੇ ਵਿਚ ਨਮਾਜ਼ ਦੀ ਕੀ ਮਰਿਯਾਦਾ ਸੀ। ਸਿਪਾਹੀ ਦੀ ਨਮਾਜ਼ ਇਕ ਅਨੋਖੇ

1. ਰੱਬ ਵਿਚ ਗਰਕ ਹੋ ਗਿਆ।

ਢੰਗ ਦੀ ਸੀ। ਨਮਾਜ਼ ਪੜ੍ਹਦੇ ਪੜ੍ਹਦੇ ਉਸ ਪਰ ਇਕ ਹਾਲਤ ਵਾਰਦ ਹੋਈ ਤੇ ਸਿਪਾਹੀ ਦਾ ਮਨ 'ਇਸਤਗ਼ਾਰਕ'[1] ਵਿਚ ਚਲਾ ਗਿਆ।

ਨਮਾਜ਼ ਜਦ ਖਤਮ ਹੋਈ ਤਾਂ ਬਾਜ਼ਾਰ ਵਲੋਂ ਰੋਕਣ ਤੇ ਕੁਰਲਾਉਣ ਦੀ ਆਵਾਜ਼ ਆਈ। ਬਹੁਤ ਸਾਰੀਆਂ ਜ਼ਨਾਨੀਆਂ ਵਿਲਕਣੀਆਂ ਲੈ ਲੈ ਕੇ ਵੈਣ ਪਾ ਰਹੀਆਂ ਸਨ। ਸਿਪਾਹੀ ਉੱਪਰ ਇਨ੍ਹਾਂ ਵੈਣਾਂ ਦਾ ਇਤਨਾ ਅਸਰ ਹੋਇਆ ਕਿ ਉਸਦਾ ਹਿਰਦਾ ਪੰਘਰ ਗਿਆ ਤੇ ਰੋਣਹਾਕਾ ਹੋ ਗਿਆ। ਫੇਰ ਉਸਨੇ ਮਿਸਰੀ ਕੋਲੋਂ ਉਸ ਰੋਣੇ ਦਾ ਸਬੱਬ ਪੁੱਛਿਆ। ਮਿਸਰੀ ਨੇ ਦੱਸਿਆ ਇਕ ਪਾਸ਼ੇ[1] ਦਾ ਜਨਾਜ਼ਾ ਜਾ ਰਿਹਾ ਹੈ, ਉਸ ਨਾਲ ਬਹੁਤ ਸਾਰੀਆਂ ਕਿਰਾਏ ਉੱਪਰ ਲੀਤੀਆਂ ਨੈਣਾਂ ਹਨ ਜੋ ਰੋਂਦੀਆਂ ਜਾ ਰਹੀਆਂ ਹਨ। ਇਹ ਸੁਣਦਿਆਂ ਹੀ ਸਿਪਾਹੀ ਦੇ ਹੋਸ਼ ਹਵਾਸ ਗੁੰਮ ਹੋ ਗਏ ਤੇ ਉਸਦਾ ਦਿਲ ਅਰਦਾਸ ਵਿਚ ਚਲਾ ਗਿਆ ਤੇ ਬੇਨਤੀ ਕਰਨ ਲੱਗਾ:-

"ਹੇ ਰੱਬ, ਹੇ ਰੱਬੁਲ ਆਲਮੀਨ, ਹੇ ਮੋਮਨਾਂ ਦੇ ਅੱਲਾ ! ਮੈਨੂੰ ਕੀ ਸਜ਼ਾ ਮਿਲੀ ਹੈ ਕਿ ਮੈਂ ਏਸ ਕੁਫ਼ਰਸਤਾਨ ਵਿਚ ਆ ਵੜਿਆ ਹਾਂ। ਹੇ ਪਰਵਰਦਗਾਰ ਤੂੰ ਕਰਮ ਕਰ, ਤੇ ਆਪਣੀ ਪਨਾਹ ਵਿਚ ਮੈਨੂੰ ਵਾਪਸ ਲੈ ਲੈ"। ਉਸ ਵੇਲੇ ਹਿਕ ਧੁੰਦ ਜਿਹੀ ਪੈਦਾ ਹੋ ਗਈ, ਜਿਸ ਵਿਚ ਸਿਪਾਹੀ ਗੁੰਮ ਹੋ ਗਿਆ।

* * *

ਅਰਬੀ ਕਿਤਾਬ ਵਿਚ ਅੱਗੇ ਇਹ ਨਹੀਂ ਲਿਖਿਆ ਕਿ ਸਾਰੀ ਵਿਥਿਆ ਕਿਥੋਂ ਤੀਕ ਸੱਚੀ ਸੀ, ਜਾਂ ਕਿ ਇਹ ਨਿਰਾ ਮਿਸਰੀ ਦੇ ਕਲਪ ਮੰਡਲ ਵਿਚ ਇਕ ਸੁਪਨੇ ਦਾ ਚਿਤਰ ਸੀ, ਜਾਂ ਲਿਖਾਰੀ ਦੇ ਦਿਲ ਦੀ ਇਕ ਸ਼ੋਕਮਈ ਹਵਾੜ ਸੀ ਜੋ ਮੁਸਲਮਾਨਾਂ ਦੀ ਗਿਰੀ ਹੋਈ ਹਾਲਤ ਨੂੰ ਤੱਕ ਕੇ ਭਾਵਪੂਰਤ ਹੋ ਬਾਹਰ ਨਿਕਲੀ ਤੇ ਨਿਕਲਦੀ ਨਿਕਲਦੀ ਧੂੰਏਂ ਦੀ ਇਕ ਚਿਤ੍ਰਕਾਰੀ ਕਰਕੇ ਛੇਕੜ ਆਕਾਸ਼ ਦੀ ਧੁੰਦ ਵਿਚ ਲੋਪ ਹੋ ਗਈ।

ਜੋ ਕੁਛ ਵੀ ਹੋਵੇ, ਭਾਵੇਂ ਇਹ ਵਿਥਿਆ ਮਿਸਰੀ ਦੇ ਸੁਪਨਿਆਂ ਦੀ ਚਿਤ੍ਰ ਮਿਤ੍ਰ ਬੱਦਲੀ ਹੈ ਤੇ ਭਾਵੇਂ ਲਿਖਾਰੀ ਦੀ ਕਪੋਲ ਕਲਪਨਾ ਹੈ, ਪਰ ਇਕ ਗਲ ਜ਼ਰੂਰ ਹੈ ਕਿ ਇਸ ਵਿਥਿਆ ਦਾ ਤਾਤਪਰਜ ਕਿਸੇ ਸੱਚ ਦੀ

---

1. 'ਪਾਸ਼ਾ' ਤੁਰਕੀ ਅਫਸਰ ਨੂੰ ਕਹਿੰਦੇ ਹਨ।

ਡੂੰਘਾਈ ਵਿਚ ਦ੍ਰਿੜ ਹੈ। ਪਰਤੀਤ ਹੁੰਦਾ ਹੈ ਕਿ ਕਹਾਣੀ ਦਾ ਸਾਰਅੰਸ਼ ਸੱਚ ਦੀ ਤਲਾਸ਼ ਵਿਚ ਇਤਨਾ ਡੂੰਘਾ ਚਲਾ ਗਿਆ ਹੈ ਕਿ ਮੁਸਲਮਾਨੀ ਤਹਿ ਦੇ ਕੜ ਨੂੰ ਤੋੜਕੇ ਕਿਸੇ ਹੇਠਲੇ ਅਥਾਹ ਘੇਰੇ ਵਿਚ ਜਾ ਵੜਿਆ ਹੈ ਤੇ ਇਸ ਦਾ ਅਰਥ ਹਰ ਮਜ਼ਹਬ, ਹਰ ਮਿੱਲਤ, ਹਰ ਉੱਮਤ, ਹਰ ਪੰਥ ਤੇ ਹਰ ਇਕ ਸੰਪਰਦਾ ਤੇ ਘਟ ਸਕਦੇ ਹਨ।

* * *

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਨੂੰ ਜੋ ਤੇਜ ਸਰੂਪ ਬਖ਼ਸ਼ਿਆ ਸੀ, ਉਹ ਹੁਣ ਕਿਥੇ ਹੈ? ਉਹ ਦਿਵਜ ਸ਼ਕਤੀ ਜੋ ਬਿਜਲੀ ਵਾਕਣ ਅੰਦਰ ਜਗ ਪਈ ਸੀ, ਉਹ ਕਿਥੇ ਹੈ? ਉਹ ਕੁਰਬਾਨੀ ਦਾ ਨੂਰ ਜੋ ਹਰ ਇਕ ਚਿਹਰੇ ਉਪਰ ਚਮਕ ਉਠਿਆ ਸੀ ਉਹ ਕਿਥੇ ਹੈ? ਉਹ ਪ੍ਰਕਾਸ਼ ਮਈ ਤਾਕਤ, ਜਿਸ ਦੀ ਚਮਕ ਨਾਲ ਸਰਬ ਲੋਹ ਲਿਸ਼ਕ ਪਿਆ ਸੀ, ਉਹ ਕਿਥੇ ਹੈ? ਉਹ ਖੰਡੇ ਦੀਆਂ ਧਾਰਾਂ ਜੋ ਢਾਲ ਉਪਰ ਖੜਕ ਕੇ ਪਰਚੰਡ ਹੋ ਜਾਂਦੀਆਂ ਸਨ, ਉਹ ਅਕਾਲੀ ਚੱਕਰ ਜੋ ਕਿਸੇ ਪਰਜ੍ਵਲਤ ਵੇਗ ਵਿਚ ਟੁਰ ਪਏ ਸਨ ਤੇ ਉਹ ਹਿਰਦੇ ਵੇਧਕ ਬਾਣ ਕਿਥੇ ਹੈਨ, ਜੋ ਆਪਣੇ ਨਿਸ਼ਾਨੇ ਨੂੰ ਵਿੰਨ੍ਹਕੇ ਆਪਣੇ ਸੂਰਣ ਤੇਜ ਦੀ ਅਣੀਆਲੀ ਨੋਕ ਨਾਲ ਅੰਦਰ ਦੇ ਪਾਪ ਵੀ ਛੇਦਨ ਕਰ ਦੇਂਦੇ ਸਨ?

* * *

ਇਹ ਸਾਰੀ ਚੀਜ਼ ਕਿੱਥੇ ਗੁੰਮ ਹੋ ਗਈ ਤੇ ਕਿਸ ਤਰ੍ਹਾਂ ਛਿਪਨ ਹੋ ਗਈ? ਇਹ ਡਾਢੀ ਹੈਰਾਨੀ ਦੀ ਗੱਲ ਹੈ ਤੇ ਹੁਣ ਅਸੀਂ ਇਸ ਤਲਾਸ਼ ਵਿਚ ਹਾਂ ਕਿ ਕੀ ਉਸ ਅਵਸਥਾ ਦੇ ਕੋਈ ਨਿਸ਼ਾਨ ਬਾਕੀ ਹਨ? ਕੀ ਸਾਡੀ ਸੁਸਾਇਟੀ ਦੇ ਸ਼ਾਂਤ ਹੋ ਰਹੇ ਅੰਗੀਠੇ ਦੀ ਵਿਭੂਤੀ ਵਿਚ ਉਸ ਪ੍ਰਕਾਸ਼ ਦੀ ਕੋਈ ਦੱਬੀ ਹੋਈ ਚਿਣੰਗ ਬਾਕੀ ਹੈ? ਤੇ ਜੇ ਹੈ ਤਾਂ ਕੀ ਉਸ ਨੂੰ ਅਸੀਂ ਆਪਣੇ ਸਮਾਜਿਕ[1] ਸੁਲਝਾਉ ਦੀ ਵਰਤੋਂ ਵਿਚ ਲਿਆ ਸਕਦੇ ਹਾਂ[2]?

---

1. Social
2. ਵਿਸ਼ੇਸ਼ ਲਈ ਦੇਖੋ ਇਸੇ ਲੇਖ ਦਾ ਅੰਤ।

ਪਰ ਨਿਰਾਸ ਹੋਇਆ ਹੋਇਆ ਮਨ ਕਿਸੇ ਵੇਲੇ ਏਸ ਗਿਣਤੀ ਵਿਚ ਚਲਾ ਜਾਂਦਾ ਹੈ ਕਿ ਇਸ ਸੰਸਾਰ ਵਿਚ ਇਹ ਵਸਤੂ ਕਿਹੜੀ ਹੈ? ਸਰਸਰੀ ਨਜ਼ਰ ਨਾਲ ਤਾਂ ਬਹੁਤ ਸਾਰੀਆਂ ਚੀਜ਼ਾਂ ਬਿਨਸਨਹਾਰ ਲਗਦੀਆਂ ਹਨ। ਵਿਸ਼ੇਸ਼ ਧਿਆਨ ਨਾਲ ਤੱਕੋ ਤਾਂ ਸਭ ਕੁਛ ਹੀ ਨਾਸ਼ਮਾਨ ਪ੍ਰਤੀਤ ਹੁੰਦਾ ਹੈ ਪਰ ਕਈ ਸ਼ੈਆਂ ਐਸੀਆਂ ਹਨ ਜਿਨ੍ਹਾਂ ਲਈ ਦਿਲ ਨਹੀਂ ਚਾਹੁੰਦਾ ਕਿ ਉਹ ਅੰਤ ਵਾਲੀਆ ਹੋਣ। ਕਈ ਕਹਿੰਦੇ ਹਨ ਕਿ ਪਿਆਰ ਥਿਰ ਵਸਤੂ ਹੈ, ਇਹ ਨਿੱਤ ਹੈ, ਇਹ ਅਟੁੱਟ ਹੈ। ਪਰ ਕੀ ਇਹ ਸੱਚ ਹੈ? ਦਿਲ ਇਹ ਚਾਹੁੰਦਾ ਹੈ ਕਿ ਇਹ ਜ਼ਰੂਰ ਸੱਚ ਹੋਵੇ। ਪਰ ਜੋ ਕੁਛ ਤਜਰਬੇ ਵਿਚ ਆਉਂਦਾ ਹੈ, ਉਸ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਪਿਆਰ ਵਿਚ ਵੀ ਵਾਧਾ ਘਾਟਾ, ਜੋੜ ਤੋੜ ਹੁੰਦੀ ਰਹਿੰਦੀ ਹੈ। ਇਹ ਇਕ ਰਸ ਨਹੀਂ ਰਹਿੰਦੀ। ਐਉਂ ਲਗਦਾ ਹੈ ਕਿ ਪਿਆਰ ਇਕ ਟੁਟ ਰਹੇ ਸਿਤਾਰੇ ਦੀ ਲਿਸ਼ਕ ਵਾਕੁਣ ਹੈ, ਜਿਸ ਦਾ ਲਿਸ਼ਕਣਾ ਤੇ ਟੁਟਣਾ ਇਕੋ ਕਰਮ ਹੈ। ਜੇ ਟੁਟੇ ਨਾ ਤਾਂ ਲਿਸ਼ਕ ਨਹੀਂ ਸਕਦਾ, ਤੇ ਇਹ ਸਾਰਾ ਚਮਤਕਾਰ ਕੇਵਲ ਬੁਝਣ ਲਈ ਹੀ ਹੁੰਦਾ ਹੈ। ਇਸ਼ਕ ਦਾ ਤਾਰਾ ਚਮਕ ਕੇ ਥਲ ਵਿਚ ਟੁਟੇ ਤਾਂ ਸੱਸੀ ਪੁੰਨੂੰ, ਜੇ ਜਲ ਵਿਚ ਟੁਟੇ ਤਾਂ ਸੋਹਣੀ ਮਹੀਂਵਾਲ।

**ਰਾਤ ਹਨੇਰੀ ਕੱਕਰ ਕੜਕਨ, ਬਦਲ ਪਉਣ ਠਹਿਰਾਂਦੇ ਨਾ।**
**ਕੱਚਾ ਘੜਾ ਕੁਮੌਤ[1] ਕਬੂਲੀ, ਉੱਡੀ ਜਾਨਵਰਾਂ ਦੇ ਨਾ।**
**ਏਹੋ ਹਾਲ ਸੱਸੀ ਤਨ ਗੁਜਰੇ, ਹੇਤ ਪਿਆਰ ਘਰਾਂ ਦੇ ਨਾ।**
**ਜੇਠ ਮਹੀਨੇ ਸਿਖਰ ਦੁਪਹਿਰੇ, ਪਹੁੰਚੀ ਮੰਜ਼ਲ ਘਰਾਂ ਦੇ ਨਾ।**
**ਨੰਗੇ ਪੈਰ ਪਰੀ ਦੀ ਸੂਰਤ, ਖੁਲ੍ਹੇ ਕੇਸ ਪਰਾਂਦੇ ਨਾ।**
(ਈਸ਼ਰ ਦਾਸ)

ਪਰ ਸ਼ਾਇਦ ਸਾਡੇ ਕਿੱਸੇ ਕਹਾਣੀਆਂ ਤੋਂ ਉਪਰ, ਸਾਡੇ ਵਰਤਮਾਨ ਤਜਰਬੇ ਤੋਂ ਅਗਾਂਹ ਪਿਆਰ ਦਾ ਕੋਈ ਹੋਰ ਸਰੂਪ ਹੈ ਜਿਸ ਦੀ ਸਾਨੂੰ ਸੋਝੀ ਨਹੀਂ। ਹੋ ਸਕਦਾ ਹੈ ਕਿ ਇਸ਼ਕ ਦੀ ਕੋਈ ਐਸੀ ਸ਼ਕਲ ਹੋਵੇ ਜਿਸਦੇ ਪ੍ਰਕਾਸ਼ ਮੰਡਲ ਵਿਚੋਂ ਨਿਕਲ ਰਹੀ ਹਰ ਇਕ ਰੌਸ਼ਨੀ ਦੀ ਲਹਿਰ ਸਦਾ ਚਲਦੀ ਰਹੇ ਤੇ ਕਦੀ ਬੁਝੇ ਨਾ। ਪਰ ਜੋ ਕੁਝ ਵੀ ਹੈ ਤੇ ਜੋ ਕੁਝ

---

1. ਭੈੜੀ ਮੌਤ।

ਵੀ ਹੋਵੇ, ਮੇਰਾ ਦ੍ਰਿੜ ਵਿਸਵਾਸ਼ ਹੈ ਕਿ ਪਿਆਰ ਨੇ ਜੇ ਅਟੱਲ ਹੋਣਾ ਹੈ ਤੇ ਕਦੇ ਢਿੱਲਾ ਨਹੀਂ ਹੋਣਾ ਤੇ ਕਦੇ ਘਟਣਾ ਨਹੀਂ ਤਾਂ ਪਿਆਰ ਨੇ ਕਿਸੇ ਸ਼ਕਤੀ ਦੇ ਰੂਪਾਂਤ੍ਰ (Transformation) ਵਿਚ ਪਲਟ ਜਾਣਾ ਹੈ। ਪਿਆਰ ਨੇ ਬਿਰਹੋਂ ਦੀ ਝੀਣੀ ਬਾਣ ਨੂੰ ਛੱਡ ਕੇ ਕਰਾਮਾਤ ਦੀ ਤਾਕਤ ਵਿਚ ਭਰਪੂਰ ਹੋ ਜਾਣਾ ਹੈ। ਉਹ ਪਿਆਰ ਜੋ ਅਟੁੱਟ ਹੈ, ਬੰਨ੍ਹਣ ਵਾਲੀ ਲੇਸਦਾਰ ਜੜ੍ਹ ਵਸਤੂ ਨਹੀਂ, ਉਸ ਨੂੰ ਜਲ ਵਿਚ ਤੇ ਥਲ ਵਿਚ ਕੁਮੌਤ ਕਬੂਲਣ ਦੀ ਲੋੜ ਨਹੀਂ। ਅਟੁੱਟ ਪਿਆਰ ਇਕ ਖੰਭਾਂ ਦੀ ਤਾਕਤ ਹੈ ਜੋ ਸੱਤਾਂ ਅਸਮਾਨਾਂ ਦੀ ਆਜ਼ਾਦੀ ਬਖਸ਼ਦਾ ਹੈ।

* * *

ਤਾਕਤ ਕੀ ਚੀਜ਼ ਹੈ? ਇਹ ਸਮਝਣਾ ਖਰਾ ਕਠਨ ਹੈ। ਕੋਈ ਵੀ ਸ਼ੈ ਦੁਨੀਆਂ ਵਿਚ ਇਤਨੀ ਗ਼ਲਤ ਅਰਥਾਂ ਵਿਚ ਨਹੀਂ ਵਰਤੀ ਗਈ ਜਿਤਨੀ 'ਤਾਕਤ'। ਤਾਕਤ ਦੇ ਬਹੁਤ ਭੇਦ ਹਨ, ਬਹੁਤ ਸਰੂਪ ਹਨ। ਸਾਰਿਆਂ ਤੋਂ ਹੇਠਲਾ ਸਰੂਪ ਯੰਤਰ ਤਾਕਤ ਹੈ। ਇਹ ਮਸ਼ੀਨਾਂ ਦੀ ਤਾਕਤ ਹੈ। ਇਸ ਨੂੰ ਪੱਛਮ ਵਾਲੇ ਕਲਾ ਸ਼ਕਤੀ (Mechanical Power) ਕਹਿੰਦੇ ਹਨ।

ਇਸ ਤੋਂ ਉੱਪਰ ਫੇਰ ਡੌਲਿਆਂ ਦੀ ਤਾਕਤ ਹੈ, ਇਹ ਮਨੁੱਖ ਦੇ ਤਨ ਦੀ ਤਾਕਤ ਹੈ ਇਸ ਲਈ ਸ਼ਬਦ 'ਤਨਤਰ'[1] (ਤੰਤ੍ਰ) ਤਾਕਤ ਵਰਤ ਲੈਣਾ ਗ਼ਲਤ ਨਹੀਂ ਹੋਵੇਗਾ। ਇਸ ਤੋਂ ਉੱਪਰ ਫੇਰ ਮਨ ਦੀ ਤਾਕਤ ਹੈ ਜਿਸ ਨੂੰ ਅਸੀਂ 'ਮਨਤਰ'[2] (ਮੰਤ੍ਰ) ਸ਼ਕਤੀ ਦਾ ਨਾਮ ਦੇ ਸਕਦੇ ਹਾਂ।

ਯੰਤਰ ਤੇ ਤਨਤਰ ਤਾਕਤ, ਇਹ ਦੋਵੇਂ ਅੰਨ੍ਹੀਆਂ ਹਨ। ਮਨਤਰ ਤਾਕਤ ਨੂੰ ਅੱਖਾਂ ਤੇ ਲੱਗ ਪਈਆਂ ਹਨ, ਪਰ ਅਜੇ ਇਸ ਨੂੰ ਦੀਵਾ ਨਹੀਂ ਮਿਲਿਆ। ਕਿਸੇ ਵੇਲੇ ਕੋਈ ਅਕਾਸ਼ੀ ਬਿਜਲੀ ਚਮਕਦੀ ਹੈ ਤਾਂ ਇਸ ਨੂੰ ਥੋੜਾ ਜਿਹਾ ਥਹੁ ਥਿੱਤਾ ਲਗ ਜਾਂਦਾ ਹੈ।

ਮਨ ਦੀ ਤਾਕਤ ਤੋਂ ਉੱਪਰ ਫੇਰ ਚਿੱਤ ਦੀ ਸ਼ਕਤੀ ਹੈ। ਇਹ ਤਾਕਤ ਪ੍ਰਕਾਸ਼ ਮਈ ਹੈ ਤੇ ਜੋਤਿ ਸਰੂਪ ਹੈ।

* * *

---

1. Physical. 2. Mental.

ਤਾਕਤਾਂ ਦੇ ਵੀ ਜੁਗ ਹਨ, ਸਤਿਜੁਗ ਵਿਚ ਚਿੱਤ ਸ਼ਕਤੀ ਦਾ ਪ੍ਰਕਾਸ਼ ਸੀ। ਤ੍ਰੇਤੇ ਵਿਚ ਮਨਤਰ ਸ਼ਕਤੀ ਉਦੈ ਹੋਈ, ਦੁਆਪਰ ਵਿਚ ਤਨਤਰ ਦਾ ਰਿਵਾਜ ਰਿਹਾ ਹੈ। ਕਲਜੁਗ ਹੈ ਹੀ ਯੰਤਰ ਸ਼ਕਤੀ ਦਾ ਜ਼ਮਾਨਾ। ਇਹ ਕਾਰਖਾਨਿਆਂ ਦੀ, ਕਲਾ ਦਾ ਕਲਜੁਗ ਹੈ।

* * *

ਏਸ ਕਰਕੇ ਸ਼ਕਤੀ ਦੇ ਸਮੁੱਚੇ ਸਰੂਪ ਨੂੰ ਸਮਝਣਾ ਖਰਾ ਕਠਨ ਹੈ। ਜਿਨ੍ਹਾਂ ਨੇ ਨਿਰੀ ਯੰਤਰ ਸ਼ਕਤੀ ਪੈਦਾ ਕਰ ਲਈ, ਉਹਨਾਂ ਦੇ ਹੱਥ ਵਿਚ ਤਬਾਹੀ ਦੇ ਹਥਿਆਰ ਆ ਗਏ, ਉਹਨਾਂ ਨੇ ਪਰਸਪਰ ਘਾਤ ਦੀਆਂ ਨਵੀਆਂ ਨਵੀਆਂ ਕਾਢਾਂ ਕੱਢ ਲੀਤੀਆਂ, ਖ਼ੂਨਖ਼ਰਾਬੇ ਦੇ ਨਵੇਂ ਜੋੜ ਤੋੜ, ਨਵੇਂ ਢੁੱਚਰ, ਨਵੇਂ ਪਾਜ ਪੈਦਾ ਕਰ ਲੀਤੇ। ਅੰਨ੍ਹੀ ਸ਼ਕਤੀ ਜਿਸ ਵੇਲੇ ਆਪਣੇ ਕਾਰਜ ਰੂਪ ਵਿਚ ਵਿਚਰਦੀ ਹੈ ਤਾਂ ਦੁਨੀਆਂ ਵਿਚ ਹਾਹਾਕਾਰ ਮੱਚ ਜਾਂਦੀ ਹੈ। ਇਹ ਅੰਨ੍ਹੀ ਤਾਕਤ ਚਾਹੇ ਯੰਤਰ ਸ਼ਕਤੀ ਹੋਵੇ, ਚਾਹੇ ਤਨਤਰ ਸ਼ਕਤੀ।

ਮਨਤਰ ਸ਼ਕਤੀ ਦਾ ਝੁਕਾਉ ਵੀ ਉਜਾਲਾ ਨਾ ਹੋਣ ਕਰਕੇ ਅੰਧ ਵੇਗ ਵੱਲ ਹੈ। ਮੈਂ ਬੜੇ ਮਨਤਰ ਸ਼ਕਤੀ ਦੀ ਘਾਲ ਵਾਲੇ ਹਨੇਰੇ ਵਿਚ ਠੁੱਡੇ ਖਾਂਦੇ ਤੱਕੇ ਹਨ। ਕਈ ਤਾਂ ਐਸੇ ਚੁਫਾਲ ਡਿੱਗੇ ਹਨ ਕਿ ਫਿਰ ਸੰਭਲ ਨਹੀਂ ਸਕੇ।

ਯੰਤ੍ਰ ਸ਼ਕਤੀ ਵਾਲਿਆਂ ਆਪਣੇ ਜੰਤ੍ਰਾਂ ਨਾਲ ਬਿਜਲੀ ਦਾ ਚਾਨਣਾ ਤਾਂ ਪੈਦਾ ਕਰ ਲੀਤਾ, ਪਰ ਅੱਖਾਂ ਨਾ ਹੋਣ ਕਰਕੇ ਦਰੁਸਤ ਰਸਤਾ ਪਛਾਣ ਨਾ ਸਕੇ। ਮੰਤ੍ਰ ਸ਼ਕਤੀ ਵਾਲਿਆਂ ਕੋਲ ਅੱਖਾਂ ਤੇ ਸਨ, ਪਰ ਚਾਨਣੇ ਦੇ ਜੰਤ੍ਰ ਨਾ ਹੋਣ ਕਰਕੇ ਅਧੂਰੇ ਰਹਿ ਗਏ।

* * *

ਜਦੋਂ ਜੰਤ੍ਰ ਤੇ ਤੰਤ੍ਰ ਸ਼ਕਤੀ ਵਾਲਿਆਂ ਦੁਨੀਆਂ ਨੂੰ ਤੰਗ ਕਰ ਮਾਰਿਆ ਤਾਂ ਸਾਧਾਰਣ ਪੁਰਸ਼ਾਂ ਵਿਚ ਸ਼ਕਤੀ ਵਲੋਂ ਘ੍ਰਿਣਾ ਸ਼ੁਰੂ ਹੋਈ, ਜਿਸ ਦੇ ਨਤੀਜੇ ਬਹੁਤ ਬੁਰੇ ਨਿਕਲੇ। ਚੰਗੇ ਮਨੁੱਖ ਸ਼ਕਤੀ ਹੀਨ ਹੋ ਗਏ ਤੇ ਫੇਰ ਸ਼ਕਤੀ ਰਹਿਤ ਲੋਕਾਂ ਨੇ ਮਜ਼ਹਬ ਨੂੰ ਵੀ ਖਰਾਬ ਕਰ ਦਿੱਤਾ। ਇਹ ਤੇਜਹੀਨ ਪੁਰਸ਼ ਖਾਣ ਪੀਣ ਦੇ ਪ੍ਰਹੇਜ਼ ਵਿਚ, ਹਿੰਸਾ ਅਹਿੰਸਾ ਦੇ ਵਿਤ੍ਰੇਕ ਵਿਚ ਗ਼ਰਕ ਹੋ ਗਏ। ਧਰਮ ਦੀ ਸਾਰੀ ਪਧਤਿ ਨਿਰਅਰਥਕ ਵਿਚਾਰਾਂ ਵਿਚ ਗੁੰਮ ਹੋ

ਗਈ। ਐਸੇ ਗਿਰੇ ਹੋਏ ਲੋਕਾਂ ਨੂੰ ਜੇ ਫੇਰ ਸ਼ਕਤੀ ਦਾ ਖਿਆਲ ਆਇਆ ਤਾਂ ਵੀ ਉਨ੍ਹਾਂ ਨੇ ਆਪਣਾ ਉਧਾਰ ਸ਼ਕਤੀ ਨੂੰ ਧਾਰਨ ਕਰਕੇ ਨਹੀਂ ਕੀਤਾ, ਬਲਕਿ ਸ਼ਕਤੀ ਨੂੰ ਵਹਿਮ ਦੀ ਕਾਲੀ ਦੇਵੀ ਬਣਾਕੇ ਉਸ ਦੀ ਪੂਜਾ ਵਿਚ ਗ਼ਰਕ ਹੋ ਗਏ।

ਹਨੇਰੇ ਵਿਚ ਬੈਠਾ ਇਕ ਸੂਰਜ ਦਾ ਪੁਜਾਰੀ ਆਪਣੀ ਪੂਜਾ ਦਾ ਕੋਈ ਲਾਭ ਨਹੀਂ ਲੈ ਸਕਦਾ। ਉਸ ਕੋਲੋਂ ਦੂਜਾ ਆਦਮੀ ਚੰਗਾ ਹੈ ਜੋ ਸੂਰਜ ਦੀ ਪੂਜਾ ਨਹੀਂ ਕਰਦਾ ਤੇ ਸਾਧਾਰਣ ਰਤੀਕੇ ਨਾਲ ਬੈਠਾ ਧੁਪ ਸੇਕਦਾ ਹੈ। ਪਰ ਉਸ ਪੁਜਾਰੀ ਨੂੰ ਪਤਾ ਨਹੀਂ ਤੁਸੀਂ ਕੀ ਕਹੋਗੇ, ਜੋ ਚੜ੍ਹੇ ਹੋਏ ਸੂਰਜ ਦੀ ਪੂਜਾ ਦੀਵੇ ਬਾਲਕੇ ਆਰਤੀ ਦੀ ਵਿਧਿ ਨਾਲ ਕਰਦਾ ਹੈ[1]।

ਸ਼ਕਤੀ ਦੀ ਪੂਜਾ ਹੋਰ ਚੀਜ਼ ਹੈ ਤੇ ਸ਼ਕਤੀ ਦਾ ਅੰਦਰ ਉਦੈ ਹੋਣਾ ਹੋਰ ਅਵਸਥਾ ਹੈ। ਸ਼ਕਤੀਵਾਨ ਦੇ ਦੂੰਦ ਮਿਟ ਜਾਂਦੇ ਹਨ। ਉਸ ਲਈ ਸੁਖ ਤੇ ਦੁਖ ਇਕ ਬਰਾਬਰ ਹੋ ਜਾਂਦੇ ਹਨ। ਸੁਖ ਤੇ ਦੁਖ ਵਿਚ ਫਰਕ ਕੇਵਲ ਅੰਦਰ ਦੀ ਤਾਕਤ ਦਾ ਹੈ। ਸੁਖ ਭੋਗਣ ਲਈ ਅੰਦਰ ਤਾਕਤ ਚਾਹੀਦੀ ਹੈ, ਦੁਖ ਭੋਗਣ ਲਈ ਅੰਦਰ ਨਾਤਾਕਤੀ ਦੀ ਲੋੜ ਹੈ। ਜਦ ਤਾਕਤ ਘਟ ਜਾਏ ਤਾਂ ਸੁਖ ਨਹੀਂ ਮਾਣੇ ਜਾਂਦੇ। ਜਿਸ ਆਦਮੀ ਦੇ ਡੌਲਿਆਂ ਵਿਚ ਬਲ ਹੈ, ਉਹ ਜਲ ਵਿਚ ਤਾਰੀਆ ਲਾਕੇ ਅਨੰਦ ਪ੍ਰਾਪਤ ਕਰਦਾ ਹੈ। ਜਦ ਡੌਲੇ ਥੱਕ ਜਾਣ ਤਾਂ ਉਸੇ ਪਾਣੀ ਵਿਚ ਆਦਮੀ ਡੁੱਬਣ ਲਗਦਾ ਹੈ। ਤਾਂਤੇ ਫ਼ਰਕ ਕੇਵਲ ਤਾਕਤ ਦਾ ਹੈ।

ਜੋ ਤੇਰੇ ਲਈ ਦੁਖ ਹਨ, ਉਹ ਕਿਸੇ ਹੋਰ ਬਲਵਾਨ ਵਜਕਤੀ ਲਈ ਸੁਖ ਦੇ ਸਾਧਨ ਹਨ।

* * *

ਇਨਸਾਨ ਵਿਚ ਇਕ ਐਸੀ ਤਾਕਤ ਪੈਦਾ ਹੋ ਸਕਦੀ ਹੈ, ਜਿਸ ਨਾਲ ਸਾਰੇ ਦੁਖ ਕਿਸੇ ਰੂਪਾਂਤ੍ਰ ਵਿਚ ਬਦਲ ਜਾਣ। ਦੁਖ ਦੁਖ ਨਾ ਰਹਿਣ ਸਾਰੇ ਸੁਖ ਵਿਚ ਪਲਟ ਜਾਣ।

---

1. ਸੂਰਜ ਦੀ ਆਰਤੀ ਦਾ ਰਿਵਾਜ ਰਾਜਪੂਤਾਂ ਦੇ ਵਿਚ ਬਹੁਤ ਹੈ। ਰਥ ਸੱਤਮੀ ਦਾ ਵਰਤ ਏਸ ਪ੍ਰਕਾਰ ਮਨਾਇਆ ਜਾਂਦਾ ਹੈ।

ਦੁਖਾਂ ਨੇ ਸੁਖਾਂ ਵਿਚ ਤਾਂ ਸ਼ਾਇਦ ਨਹੀਂ ਪਲਟਣਾ, ਕੇਵਲ ਸਾਡੀ ਤਾਕਤ ਨੇ ਵਧਣਾ ਹੈ, ਤਾਕਤ ਜਿਸ ਵੇਲੇ ਵਧਦੀ ਹੈ ਤਾਂ ਉਹ ਦੁਖਾਂ ਨੂੰ ਹਜ਼ਮ ਕਰ ਲੈਂਦੀ ਹੈ, ਬਲਵਾਨ ਲਈ ਦੁਖ ਜੋ ਹਨ ਉਹ ਗ਼ਜ਼ਾ ਦਾ ਕੰਮ ਦੇਂਦੇ ਹਨ। ਦੁਖ ਕਰਾਰੀ ਖ਼ੁਰਾਕ ਹੈ।

ਤਾਕਤ ਦੀ ਰੌ ਜਦ ਅੰਦਰ ਫਿਰਦੀ ਹੈ ਤਾਂ ਉਸ ਦੇ ਨਿੱਘ ਤੇਜ ਵਿਚ ਸੁਖ ਤੇ ਦੁਖ ਦਾ ਫਰਕ ਭੁੱਲ ਜਾਂਦਾ ਹੈ, ਅੰਦਰ ਦਾ ਵਿਤ੍ਰੇਕ ਕਰਨ ਵਾਲਾ ਪੈਮਾਨਾ ਹੋਰ ਹੋ ਜਾਂਦਾ ਹੈ। ਸੁਖ ਤੇ ਦੁਖ ਦੇ ਪੈਮਾਨੇ ਨੂੰ ਛਡਕੇ ਆਦਮੀ ਬੁਰੇ ਤੇ ਭਲੇ ਦੀ ਤਮੀਜ਼ ਕਰਨ ਲਗਦਾ ਹੈ। ਤਾਕਤ ਵਾਲਾ ਬੰਦਾ ਭਲੀ ਚੀਜ਼ ਚੁਣਦਾ ਹੈ, ਚਾਹੇ ਜ਼ਾਹਿਰਾ ਦੁਖਦਾਈ ਹੋਵੇ। ਉਹ ਬੁਰੀ ਚੀਜ਼ ਦਾ ਤਿਆਗ ਕਰਦਾ ਹੈ, ਚਾਹੇ ਉਹ ਸੁਖਦਾਈ ਹੋਵੇ।

* * *

ਤਾਕਤਾਂ ਨੂੰ ਗ੍ਰਹਿਣ ਕਰਨ ਲਈ ਦੁਨੀਆਂ ਨੇ ਜੋ ਤਰੀਕੇ ਸੋਚੇ ਹਨ, ਉਨ੍ਹਾਂ ਵਿਚ ਕਈ ਵਿਘਨ ਪੈ ਗਏ ਹਨ। ਹਠ ਯੋਗ ਦੇ ਸਾਰੇ ਯਤਨ, ਅੰਦਰ ਦੀ ਸਰਪ ਕੁੰਡਲੀ ਨੂੰ ਜਗਾਉਣ ਦੇ ਸਾਰੇ ਸਾਧਨ, ਮਨ ਨੂੰ ਇਕਾਗਰ ਕਰਨ ਦੀ ਪ੍ਰਾਣਾਯਾਮ ਤੇ ਸੰਜਮ ਦੀ ਸਾਰੀ ਕ੍ਰਿਆ ਨਾਲ ਕੁਝ ਸਥੂਲ ਭਾਵ ਪੱਲੇ ਨਾ ਪਿਆ।

* * *

ਮਨ ਨੂੰ ਰੋਕਣਾ ਇਹ ਇਕ ਵਡਾ ਸਾਧਨ ਹੈ। ਬਹੁਤ ਸਾਰੇ ਆਦਮੀਆਂ ਦਾ ਇਹੋ ਤਰਲਾ ਹੈ ਕਿ ਹਾਇ ਇਹ ਮਨ ਕਿਵੇਂ ਰੁਕ ਜਾਵੇ।

ਸਾਧਨਾ ਕਰਨ ਵਾਲਾ ਜਿਉਂ ਜਿਉਂ ਇਸ ਨੂੰ ਰੋਕਦਾ ਹੈ ਇਹ ਤਿਉਂ ਤਿਉਂ ਅੱਗੇ ਨੱਸਦਾ ਹੈ। ਪਰ ਇਹ ਗਲ ਕਿਸੇ ਨੇ ਤਜਰਬਾ ਕਰਕੇ ਨਹੀਂ ਡਿੱਠੀ ਕਿ ਜੇ ਮਨ ਨੂੰ ਨਾ ਰੋਕਿਆ ਜਾਵੇ ਤੇ ਇਸ ਨੂੰ ਜਾਣ ਬੁੱਝਕੇ ਅੱਗੇ ਪਿੱਛੇ ਨਸਾਇਆ ਜਾਵੇ ਤੇ ਜੇ ਹਰ ਰੋਜ਼ ਸਾਧਿਕ ਉਠਕੇ ਇਸ ਨੂੰ ਘੜੀ ਘੜੀ ਨਸਾਵੇ ਤਾਂ ਮਨ ਥੱਕ ਜਾਵੇਗਾ ਤੇ ਤਰਲੇ ਕਰਨ ਲਗ ਜਾਵੇਗਾ ਕਿ ਬੱਸ ਕਰੋ, ਮੈਨੂੰ ਆਰਾਮ ਕਰਨ ਦਿਓ। ਜੋ ਮਨ ਨੂੰ ਜਾਣ ਬੁੱਝਕੇ ਦੁੜਾਉਂਦਾ ਹੈ ਉਸ ਸਾਧਿਕ ਦਾ ਅੰਤਹਕਰਣ ਸੁਚੇਤ ਰਹਿੰਦਾ ਹੈ। ਉਸ ਦਾ ਅੰਦਰ ਏਸ ਤਰ੍ਹਾਂ ਸਾਵਧਾਨ ਹੋ ਜਾਂਦਾ ਹੈ ਜਿਸ ਤਰ੍ਹਾਂ ਇਕ ਚਾਬਕ ਸਵਾਰ ਜੋ ਅਵੈੜੇ ਘੋੜੇ ਨੂੰ ਸੂਸ਼ਕਾਂ ਮਾਰ ਮਾਰ ਕੇ ਨਸਾਉਂਦਾ ਹੈ।

ਕੋਈ ਵੀ ਸਾਧਨ ਜਿਸ ਨਾਲ ਪੁਰਸ਼ ਸਾਵਧਾਨ ਹੋ ਜਾਏ ਉਹ ਮਨ ਸੋਧਣ ਦਾ ਸਾਧਨ ਹੈ। ਸਾਵਧਾਨਤਾ ਨਾਲ ਇਕ ਦ੍ਰਿੜ੍ਹਤਾ ਪੈਦਾ ਹੁੰਦੀ ਹੈ। ਦ੍ਰਿੜ੍ਹਤਾ ਇਕਾਗ੍ਰਤਾ ਵਿਚ ਪਲਟਾ ਖਾ ਜਾਂਦੀ ਹੈ।

ਇਹ ਉਹ ਅਵਸਥਾ ਹੈ ਜਿਸ ਬਾਬਤ ਸੁਖਮਨੀ ਸਾਹਿਬ ਵਿਚ ਲਿਖਿਆ ਹੈ:-

**"ਸਾਵਧਾਨ ਏਕਾਗਰ ਚੀਤ॥"**

(ਸੁਖਮਨੀ)

ਪਤਾ ਨਹੀਂ ਮਨ ਨੂੰ ਰੋਕਣ ਦੇ ਯੋਗਿਕ ਤੇ ਹੋਰ ਤਰਲੇ ਕਿਉਂ? 'ਹਠ ਯੋਗ ਪ੍ਰਦੀਪਕਾ' ਦੇ ਸਾਧਨ ਤੇ ਗੋਰਖ ਸੰਹਿਤਾ ਦੇ ਕਸ਼ਟ ਕਿਉਂ? ਇਹ ਸਾਰੀ ਤਾਂਤ੍ਰਿਕ ਪਰਕ੍ਰਿਆ, ਇਹ ਸਾਰਾ ਨਾਟਕ ਚੇਟਕ ਤੇ ਇਹ ਤਾੜੀ ਤੇ ਮੁੱਦਰਾ ਕਿਉਂ? ਇਹ ਸਾਰੇ ਕੜੇ ਆਸਨ ਕਿਸ ਲਈ?

ਸਵਾਲ ਤੇ ਸਿਰਫ ਇਹ ਸੀ ਕਿ ਅੜੀਅਲ ਘੋੜੇ ਨੂੰ ਸਰਲ ਕੀਤਾ ਜਾਏ, ਇਸ ਨੂੰ ਵਗਦਾ ਟੁਰਦਾ ਕੰਮ ਕਰਦਾ ਰੱਖਿਆ ਜਾਏ, ਪਰ ਵਖਤ ਪੈ ਗਿਆ ਅੜੀਅਲ ਘੋੜੇ ਨੂੰ ਫੜਕੇ ਰੱਖਣ ਦਾ, ਏਸ ਨੂੰ ਇਕ ਥਾਂ ਤੇ ਰੋਕ ਕੇ ਰੱਖਣ ਦਾ। ਪਰ ਇਹ ਜਿੱਦਲ ਖੜੋਤਾ ਵੀ ਪਛੰਡੇ ਮਾਰਦਾ ਹੈ। ਅਗਲੀਆਂ ਟੰਗਾਂ ਦੇ ਭਾਰ ਹੋ ਪਛਾੜੀ ਚੁੱਕ ਲੈਂਦਾ ਹੈ, ਹਿਣਕਣ ਲਗ ਪੈਂਦਾ ਹੈ।

ਐ ਬੰਦਾ ਏ ਖ਼ੁਦਾ ! ਤੂੰ ਏਸ ਮਨ ਨੂੰ ਫੜਕੇ ਖੜੋ ਨਾ। ਇਹ ਖੜੋਤਾ ਖੜੋਤਾ ਸਿੱਧਾ ਨਹੀਂ ਰਹਿਣ ਲਗਾ। ਇਸ ਉਪਰ ਸਹਿਜ ਸਹਿਜ ਕਾਠੀ ਪਾ। ਇਹ ਸਹਿਜ ਦਾ ਯਤਨ ਧਾਰਨ ਕਰ।

* * *

ਸਾਡੇ ਸਾਰੇ ਯਤਨ, ਸਾਡੇ ਸੁਭਾ ਦੇ ਉਲਟ ਹਨ। ਜੇ ਕੇਵਲ ਯਤਨਾਂ ਵਿਚ ਉਸਰ ਲੰਘ ਜਾਏ ਤਾਂ ਯਤਨ ਨਿਸਫਲ ਹਨ ਤੇ ਬੰਦੇ ਦਾ ਕੁਝ ਨਹੀਂ ਬਣਿਆ। ਯਤਨ ਜਿਸ ਵੇਲੇ ਸਫਲ ਹੁੰਦੇ ਹਨ ਤਾਂ ਸੁਭਾ ਨਾਲ ਮਿਲ ਜਾਂਦੇ ਹਨ। ਸੁਭਾ ਵਿਚ ਰਚੇ ਹੋਏ ਯਤਨ ਸੁਭਾ ਰੂਪ ਹੋ ਕੇ ਨਿਰਯਤਲਤਾ ਦੀ ਅਵਸਥਾ ਨੂੰ ਪ੍ਰਾਪਤ ਹੁੰਦੇ ਹਨ। ਇਹ ਸਫਲ ਅਵਸਥਾ ਸਹਿਜ ਪਦ ਹੈ। ਜਿਤਨਾ ਚਿਰ ਅਸੀਂ ਯਤਨਾ ਵਿਚ ਜਾਂ ਸਾਧਨਾਂ ਵਿਚ ਹਾਂ ਉਤਨਾਂ

ਚਿਰ ਸਾਡਾ ਅੰਦਰਲਾ ਇਕ ਰਣਭੂਮੀ ਬਣਿਆ ਹੋਇਆ ਹੈ। ਅੰਦਰ ਇਕ ਲੜਾਈ ਦਾ ਘਮਸਾਣ ਮਚਿਆ ਹੋਇਆ ਹੈ। ਲੜਾਈ ਸੁਭਾ ਦੀ ਤੇ ਯਤਨ ਨਹੀਂ ਹੁੰਦਾ। ਸਾਧਿਕ ਨੂੰ ਲੜਾਈ ਦੇ ਜੋਸ਼ ਵਿਚ ਇਹ ਪਤਾ ਨਹੀਂ ਲਗਦਾ ਕਿ ਫਤਹ ਕਿਸ ਵੇਲੇ ਹੋ ਗਈ। ਲੜਾਈ ਤਾਂ ਏਸ ਗੱਲ ਦੀ ਸੀ ਕਿ ਸੁਭਾ ਬਦਲ ਜਾਏ, ਪਰ ਹੋਇਆ ਕੀ? ਕਿ ਸੁਭਾ ਲੜਾਈ ਦਾ ਪੈ ਗਿਆ। ਸੁਭਾ ਜਿੱਤ ਗਿਆ, ਸਾਧਿਕ ਹਾਰ ਗਿਆ।

* * *

ਜੇ ਯਤਨ ਕਰਦਿਆਂ ਏਸ ਗੱਲ ਦੀ ਸੋਝੀ ਹੋਵੇ ਕਿ ਇਹ ਸਾਧਨ ਕੇਵਲ ਯਤਨ ਹਨ ਕਿਸੇ ਨਿਰਯਤਨਤਾ (ਸਹਿਜ) ਨੂੰ ਪ੍ਰਾਪਤ ਕਰਨ ਵਾਸਤੇ, ਤਾਂ ਮਨੁੱਖ ਦਾ ਸੁਭਾਉ ਜਲਦੀ ਪਲਟ ਜਾਵੇ। ਯਤਨ ਕੇਵਲ ਸੁਭਾ ਬਦਲਣ ਦੀ ਅਵਸਥਾ ਹੈ।

* * *

ਇਸ ਵਿਚ ਕੋਈ ਸ਼ੱਕ ਨਹੀਂ ਕਿ ਟਿਕੇ ਹੋਏ ਮਨ ਵਿਚ ਸ਼ਾਂਤੀ ਦਾ ਪਰਵਾਹ ਹੁੰਦਾ ਹੈ। ਟਿਕਿਆ ਹੋਇਆ ਸ਼ਕਤੀਵਾਨ ਹੁੰਦਾ ਹੈ। ਪਰ ਸ਼ਕਤੀ ਕੇਵਲ ਤਪੱਸਜਾ ਸਾਧਨ ਨਾਲ ਪੈਦਾ ਨਹੀਂ ਹੁੰਦੀ ਸ਼ਕਤੀ ਕੇਵਲ ਯੋਗ ਅਭਜਾਸ ਤੋਂ ਪੈਦਾ ਨਹੀਂ ਹੁੰਦੀ। ਸ਼ਕਤੀ ਇਕ ਚਮਤਕਾਰ ਹੈ ਜੋ ਸੁਖੈਨ ਹੀ ਆਦਰਸ਼ ਤੋਂ ਉਤਪਤ ਹੁੰਦਾ ਹੈ। ਜਦ ਉੱਚਾ ਆਦਰਸ਼ ਕਿਸੇ ਮਨੁੱਖ ਦੇ ਸਾਹਮਣੇ ਰਖ ਦਿਤਾ ਜਾਵੇ ਤਾਂ ਉਸ ਆਦਰਸ਼ ਵਲ ਖਿਚੇ ਜਾਣਾ, ਇਹ ਸਮੁੱਚੀ ਸ਼ਕਤੀ ਦੀ ਪ੍ਰਗਟ ਅਵਸਥਾ ਹੈ। ਸੂਰਜ ਜਦ ਉੱਚਾ ਹੁੰਦਾ ਹੈ ਤਾਂ ਕੌਲ ਫੁਲ ਵਿਚ ਤਾਕਤ ਆ ਜਾਂਦੀ ਹੈ, ਉਹ ਅਹਿੱਲ ਚੀਜ਼ ਆਪਣਾ ਮੂੰਹ ਖੋਲ੍ਹਣ ਦੀ ਸਤਜਾ ਪਕੜਦੀ ਹੈ। ਚੰਦ ਚੜ੍ਹਦਾ ਹੈ ਤਾਂ ਸਮੁੰਦਰ ਦੀਆਂ ਛੱਲਾਂ ਉੱਤਰ ਵਲ ਉਤਾਂਘ ਕਰਦੀਆਂ ਹਨ। ਇਹ ਸ਼ਕਤੀ ਦਾ ਚਮਤਕਾਰ ਆਦਰਸ਼ ਤੋਂ ਉਤਪੰਨ ਹੁੰਦਾ ਹੈ। ਇਹ ਸ਼ਕਤੀ ਸਿੱਖੀ ਦਾ ਮੂਲ ਆਧਾਰ ਹੈ। ਇਹ ਸ਼ਕਤੀ ਸਿੱਖੀ ਦਾ ਆਸਰਾ ਹੈ।

ਮੰਤ੍ਰਾਂ ਨਾਲ ਤੇ ਆਹੂਤੀਆਂ ਨਾਲ ਸ਼ਕਤੀ ਨੂੰ ਪ੍ਰਗਟ ਕਰਨਾ ਇਹ ਨਿਸਫਲ ਯਤਨ ਹੈ। ਉਹ ਪੰਡਿਤ ਜੋ ਕਹਿੰਦੇ ਹਨ ਕਿ ਅਸੀਂ ਸ਼ਕਤੀ ਸਿਧ ਕਰ ਸਕਦੇ ਹਾਂ, ਉਹ ਵਹਿਮ ਵਿਚ ਹਨ ਤੇ ਦੁਨੀਆਂ ਨੂੰ ਗ਼ਲਤ

ਰਸਤੇ ਟੋਰ ਰਹੇ ਹਨ। ਸ਼ਕਤੀ ਦਾ ਰਸਤਾ ਮੰਤ੍ਰਾਂ ਦਾ ਰਸਤਾ ਨਹੀਂ, ਇਹ ਪੂਜਾ ਤੇ ਫੋਕੇ ਪਾਠ ਦਾ ਰਸਤਾ ਨਹੀਂ, ਇਹ ਤਪੱਸਿਆ ਤੇ ਕਸ਼ਟਾਂ ਦਾ ਰਸਤਾ ਨਹੀਂ, ਨਾ ਇਹ ਫੋਕੀ ਭਗਤੀ ਦਾ ਰਸਤਾ ਹੈ। ਇਹ ਰਸਤਾ ਹੈ ਆਪਣੇ ਆਪ ਨੂੰ ਆਦਰਸ਼ ਦੇ ਸਰੂਪ ਨਾਲ ਭਰਨ ਦਾ। ਆਦਰਸ਼ ਜਿਸ ਵੇਲੇ ਚਮਤਕਾਰ ਮਾਰਦਾ ਹੈ ਤਾਂ ਕਾਇਰਾਂ ਵਿਚ ਬਹਾਦਰਾਂ ਦੀ ਅਣਖ ਆ ਜਾਂਦੀ ਹੈ। ਆਦਰਸ਼ ਜਿਸ ਵੇਲੇ ਲਿਸ਼ਕਦਾ ਹੈ ਤਾਂ ਹਿਰਦੇ ਬੀਰ ਰਸ ਦੇ ਉਤਸ਼ਾਹ ਨਾਲ ਭਰ ਜਾਂਦੇ ਹਨ।

* * *

ਪਿਛਲੀ ਅਕਾਲੀ ਹਲਚਲ ਦੇ ਕੁਤ ਵਾਕਿਆਤ ਐਸੇ ਹਨ ਜੋ ਖਾਸ ਧਿਆਨ ਯੋਗ ਹਨ। ਐਸ ਵੇਲੇ ਤਾਂ ਮਲੂਮ ਹੁੰਦਾ ਹੈ ਕਿ ਸਿੱਖੀ ਵਿਚ ਕੁਛ ਨਹੀਂ ਰਿਹਾ ਤੇ ਖਾਲਸਾ ਪੰਥ ਸਿਥਲ ਹੋ ਗਿਆ ਹੈ, ਪਰ ਮੇਰਾ ਵਿਚਾਰ ਇਹ ਨਹੀਂ। ਪਿਛਲੀ ਅਕਾਲੀ ਹਲਚਲ ਨੇ ਇਕ ਗੱਲ ਦਾ ਜ਼ਬਰਦਸਤ ਸਬੂਤ ਦਿੱਤਾ ਹੈ ਜੋ ਦਿਲ ਨੂੰ ਧਿਰਾਸ ਦੇਣ ਵਾਲਾ ਹੈ। ਉਹ ਇਹ ਹੈ ਕਿ ਸਿਥਲ ਹੋ ਗਏ ਸਿੱਖਾਂ ਦੇ ਸਾਹਮਣੇ ਜਿਸ ਵੇਲੇ ਸਿੱਖੀ ਦੇ ਉੱਚੇ ਮੰਤਵ ਦਾ ਆਦਰਸ਼ ਪੇਸ਼ ਕਰ ਦਿੱਤਾ ਜਾਵੇ ਤਾਂ ਬੇਸੁਰਤ ਪਈ ਕੌਮ ਨੂੰ ਹੋਸ਼ ਆ ਜਾਂਦੀ ਹੈ। ਮੁੜਕੇ ਖ਼ੂਨ ਸੁਰਜੀਤ ਹੋ ਜਾਂਦਾ ਹੈ। ਰਗਾਂ ਵਿਚ ਉਤਸ਼ਾਹ ਦਾ ਸਰੋਵਰ ਉਛਾਲੇ ਲੈਣ ਲਗ ਜਾਂਦਾ ਹੈ। ਕੁਰਬਾਨੀ ਦਾ ਦਰਯਾ ਠਾਠਾਂ ਮਾਰਨ ਲਗ ਜਾਂਦਾ ਹੈ।

* * *

ਸਾਰੇ ਹਿੰਦੁਸਤਾਨ ਦੀ ਤਵਾਰੀਖ ਵਿਚ ਸਿੱਖੀ ਦਾ ਇਹ ਕਰਤੱਵ ਨਿਆਰਾ ਹੈ। ਭਾਵੇਂ ਪਿਛਲੀ ਹਲਚਲੀ ਵਿਚ ਬੜੀ ਤਾਕਤ ਵਿਅਰਥ ਗਈ ਹੈ, ਭਾਵੇਂ ਕੁਛ ਨਤੀਜਾ ਨਹੀਂ ਨਿਕਲਿਆ, ਭਾਵੇਂ ਮੁਸ਼ਕਿਲਾਂ ਚੌਣੀਆਂ ਹੋ ਗਈਆਂ ਹਨ, ਭਾਵੇਂ ਪਿਛੋਂ ਆਪੋ ਧਾਪੀ ਹੋ ਗਈ ਹੈ, ਭਾਵੇਂ ਆਪਸ ਦੀ ਤੂੰ ਤੂੰ ਤੇ ਮੈਂ ਮੈਂ ਵਿਚ ਦੁਨੀਆਂ ਕੋਲੋਂ ਹਾਸੀ ਸਹਿਣੀ ਪਈ ਹੈ, ਪਰ ਇਕ ਗੱਲ ਦਾ ਪਤਾ ਲਗ ਗਿਆ ਹੈ ਕਿ ਸਿੱਖੀ ਦਾ ਆਦਰਸ਼ ਬੜਾ ਜ਼ਬਰਦਸਤ ਹੈ, ਉਹ ਆਦਰਸ਼ ਸ਼ਕਤੀ ਦਾ ਪੁੰਜ ਹੈ। ਉਹ ਸੁੱਤੀ ਹੋਈ ਸਿਥਲ ਕੌਮ ਨੂੰ ਸੱਤਿਆ ਬਖਸ਼ਦਾ ਹੈ।

ਸਿੱਖੀ ਦੀ ਅੱਗ ਅਜੇ ਸਿੱਖਾਂ ਦੇ ਹਿਰਦੇ ਵਿਚੋਂ ਬੁਝੀ ਨਹੀਂ, ਹੇਠੋਂ ਹੇਠ ਨਿੱਕੀਆਂ ਚੁਆਤੀਆਂ ਧੁਖ ਰਹੀਆਂ ਹਨ। ਕੋਈ ਬੌਦੇ ਚਾਹੀਦੇ ਹਨ ਜੋ ਸਿੱਖਾਂ ਨੂੰ ਇਹ ਗੱਲ ਸਮਝਾ ਸਕਣ ਕਿ ਆਦਰਸ਼ ਦੀ ਸ਼ਕਤੀ ਦੁਨੀਆਂ ਵਿਚ ਪਹਿਲੀ ਵਾਰ ਸਿੱਖ ਤਵਾਰੀਖ ਵਿਚ ਹੀ ਆਪਣੇ ਪੂਰੇ ਜੋਬਨ ਵਿਚ ਪ੍ਰਗਟੀ ਹੈ ਤੇ ਇਹ ਆਦਰਸ਼ਦੀ ਸ਼ਕਤੀ ਨਿਰਾਲੀ ਸ਼ੈ ਹੈ। ਇਹ ਉਹ ਸ਼ਕਤੀ ਨਹੀਂ ਜੋ ਕੇਨ ਉਪਨਿਸ਼ਦ ਵਿਚ ਉਮਾ ਕਰਕੇ ਉਪਾਸ਼ੀ ਗਈ ਹੈ। ਨਾ ਇਹ ਉਹ ਸ਼ਕਤੀ ਹੈ ਜੋ ਪੁਰਾਣਾਂ ਵਿਚ ਚੰਡੀ ਦੀ ਮੂਰਤਿ ਵਿਚ ਅਰਾਧੀ ਗਈ ਸੀ। ਇਹ ਆਦਰਸ਼ ਦੀ ਸ਼ਕਤੀ ਇਕ ਉੱਦਮ ਦਾ ਉਮਾਹ ਹੈ, ਜਿਸ ਦਾ ਚੜ੍ਹਾਉ ਕੇਵਲ ਕੁਰਬਾਨੀ ਦੇ ਉਤਸਾਹ ਵਿਚ ਦ੍ਰਿੜ੍ਹ ਹੈ। ਆਦਰਸ਼ ਦੀ ਸ਼ਕਤੀ ਉਹ ਨਹੀਂ ਜੋ ਸ਼ੈਵ ਸੰਪ੍ਰਦਾ ਵਿਚ ਪਾਰਬਤੀ ਦੇ ਸਰੂਪ ਵਿਚ ਧਿਆਈ ਗਈ ਸੀ ਨਾ ਇਹ ਸ਼ਾਕਤ ਮਤ ਅਵਲੰਬੀਆਂ ਦੀ ਮਨੋ ਕਾਮਨਾ ਪੂਰਨ ਕਰਨ ਵਾਲੀ ਜਗਦੰਬਾ ਹੈ ਆਦਰਸ਼ ਦੀ ਸ਼ਕਤੀ ਉਹ ਲੱਛਮੀ ਵੀ ਨਹੀਂ ਜਿਸ ਨੂੰ ਮਾਧਵਸੰਪ੍ਰਦਾ ਵਾਲੇ ਸ੍ਰੀ ਭਵਾਨੀ ਤੇ ਦੁਰਗਾ ਦੇ ਤ੍ਰਿਮੂਰਤਿ ਵੇਸ ਵਿਚ ਪੂਜਦੇ ਹਨ। ਨਾ ਇਹ ਤਾਂਤ੍ਰਿਕ ਸਿਧੀ ਦਾ ਇਸਤ੍ਰੀ ਭਾਵ ਹੈ। ਨਾ ਇਹ ਵਾਮ ਮਾਰਗ ਦੀ ਵਿਸ਼ਯ ਵਾਸ਼ਨਾ ਦਾ ਭੋਗ ਆਧਾਰ ਹੈ। ਇਹ ਆਦਰਸ਼ ਦੀ ਸ਼ਕਤੀ ਇਕ ਸਮਾਜ ਦੀ ਅਵਸਥਾ ਹੈ, ਜਿਸ ਅਵਸਥਾ ਵਿਚ ਅਨੇਕ ਪ੍ਰਾਣੀ ਇਕ ਆਸ਼ੇ ਵਿਚ ਪ੍ਰੋਤੇ ਜਾਕੇ, ਇਕ ਮੁੱਠ ਹੋਕੇ, ਇਕ ਜਿੰਦ ਹੋਕੇ, ਇਕ ਜਾਨ ਹੋਕੇ, ਇਕ ਦਿਲ ਹੋਕੇ ਏਕੇ ਦੇ ਮਰਮ ਨੂੰ ਸਮਝਦੇ ਹੋਏ ਉਸੇ ਏਕੇ ਤੋਂ ਕੁਰਬਾਨ ਹੋ ਜਾਂਦੇ ਹਨ।

* * *

ਸਿੱਖੀ ਦਾ ਆਦਰਸ਼ ਸਿੱਖੀ ਦੇ ਅਸੂਲਾਂ ਵਿਚ ਦ੍ਰਿੜ੍ਹ ਹੈ, ਸਿੱਖ ਦੇ ਅਸੂਲ ਅਟੱਲ ਹਨ। ਹਰ ਇਕ ਸਿੱਖ ਇਕ ਪਹਿਰੇਦਾਰ ਸਿਪਾਹੀ ਹੈ ਜੋ ਇਨ੍ਹਾਂ ਅਸੂਲਾਂ ਦੀ ਰਾਖੀ ਕਰ ਰਿਹਾ ਹੈ। ਇਹ ਅਸੂਲ ਓਹ ਹਨ ਜਿਨ੍ਹਾਂ ਨਾਲ ਢਾਈ ਸਦੀਆਂ ਪਿੱਛੇ ਮਨੁੱਖ ਜਾਤੀ ਦਾ ਉਧਾਰ ਹੋਇਆ ਸੀ। ਇਹ ਓਹ ਅਸੂਲ ਹਨ ਜੋ ਉਸ ਵੇਲੇ ਕੰਮ ਆਏ ਸਨ ਜਦ ਹੋਰ ਸਾਰੇ ਸਾਧਨ ਤੇ ਹੋਰ ਸਾਰੇ ਯਤਨ ਫੇਲ੍ਹ ਹੋ ਗਏ ਸਨ। ਇਹ ਉਹ ਅਸੂਲ ਹਨ ਜਿਨ੍ਹਾਂ ਨਾਲ ਨੀਤੀ (Politic) ਦੀ ਉਲਝੀ ਹੋਈ ਤਾਣੀ ਸੁਲਝ ਗਈ ਸੀ, ਜਿਨ੍ਹਾਂ ਨਾਲ ਵਰਣ ਅਵਸਥਾ (Caste System) ਦਾ ਸਮਝੌਤਾ ਹੋ ਗਿਆ

ਸੀ। ਇਹ ਉਹ ਅਸੂਲ ਹਨ ਜਿਨ੍ਹਾਂ ਨਾਲ ਵਰਗ (Sex) ਅਵਸਥਾ ਦੀ ਨਿਸ਼ੇਧੀ ਹਟ ਗਈ ਸੀ।

ਹਰ ਇਕ ਸਿੱਖ ਨੂੰ ਯਾਦ ਰਖਣਾ ਚਾਹੀਦਾ ਹੈ ਕਿ ਉਹ ਪਹਿਰੇਦਾਰ ਹੈ ਉਨ੍ਹਾਂ ਅਸੂਲਾਂ ਦਾ, ਜਿਨ੍ਹਾਂ ਨੇ ਮੁੜ ਉਧਾਰ ਦੀ ਪਰਵਿਰਤੀ ਵਿਚ ਆਉਣਾ ਹੈ, ਜਦ ਵੀ ਲੋੜ ਪਈ। ਸਾਨੂੰ ਐਸ ਵੇਲੇ, ਜੋ ਸਾਡੀਆਂ ਉਲਝਣਾਂ ਹਨ, ਉਨ੍ਹਾਂ ਤੋਂ ਕੋਈ ਨਿਰਾਸਤਾ ਨਹੀਂ ਹੋਣੀ ਚਾਹੀਦੀ। ਸਾਡੇ ਅਸੂਲ ਅਟੱਲ ਹਨ ਤੇ ਇਨ੍ਹਾਂ ਦੇ ਮੁਕਾਬਲੇ ਤੇ ਸਾਡੀਆਂ ਉਲਝਣਾਂ ਦੇ ਚਾਰ ਦਿਨਾ ਦੀ ਖੇਡ ਹੈ। ਸਾਡੇ ਔਖ ਆਰਜ਼ੀ ਔਖ ਹਨ। ਸਾਡੇ ਲੀਡਰਾਂ ਦੀ ਆਪੋ ਵਿਚ ਦੀ ਗਤਕੇਬਾਜ਼ੀ ਇਹ ਚੰਦ ਰੋਜ਼ਾ ਖੇਡ ਹੈ। ਇਹ ਨਿੱਕੀ ਜਿਹੀ ਰੱਦਲੀ ਸਿਖੀ ਦੇ ਤੇਜਸ੍ਵੀ ਸੂਰਜ ਉਪਰ ਦੇਰ ਤੱਕ ਢੱਕਣ ਨਹੀਂ ਰਖ ਸਕਦੀ।

* * *

ਆਦਰਸ਼ ਦੀ ਸ਼ਕਤੀ ਬੜੀ ਹੀ ਤੀਖਣ ਸ਼ਕਤੀ ਹੈ। ਇਹ ਉਹ ਸ਼ਕਤੀ ਨਹੀਂ ਸੀ ਜਿਸ ਦਾ ਰਿਵਾਜ਼ ਪੱਛਮ ਵਿਚ ਹੈ ਤੇ ਜਿਸ ਦਾ ਪ੍ਰਚਾਰ ਜਰਮਨੀ ਦੇ ਪ੍ਰਸਿੱਧ ਫਿਲਾਸਫਰ ਨੇ, ਜਿਸ ਦਾ ਨਾਮ ਨਿਤਸ਼ੇ (Nietzcshe) ਸੀ, ਕੀਤਾ। ਸਾਡੀ ਸ਼ਕਤੀ ਤੇ ਨਿਤਸ਼ੇ ਦੀ ਸ਼ਕਤੀ ਵਿਚ ਬੜਾ ਫ਼ਰਕ ਹੈ। ਨਿਤਸ਼ੇ ਲਈ 'ਸ਼ਕਤੀ ਹੀ ਆਦਰਸ਼' ਹੈ ਪਰ ਸਾਡੀ 'ਆਦਰਸ਼ ਦੀ ਸ਼ਕਤੀ' ਹੈ। ਦੋਨਾਂ ਵਿਚ ਜ਼ਮੀਨ ਆਸਮਾਨ ਦਾ ਫਰਕ ਹੈ। ਨਿਤਸ਼ੇ ਲਈ ਮੁੱਖ ਚੀਜ਼ ਸ਼ਕਤੀ ਹੈ ਤੇ ਇਹੋ ਉਸ ਦਾ ਆਦਰਸ਼ ਹੈ, ਸਾਡੇ ਲਈ ਮੁੱਖ ਚੀਜ਼ ਆਦਰਸ਼ ਹੈ ਜੋ ਸ਼ਕਤੀ ਪ੍ਰਦਾਤਾ ਹੈ। ਜਦੋਂ ਸ਼ਕਤੀ ਆਦਰਸ਼ ਬਣ ਜਾਏ ਤਾਂ ਧਰਮ ਦੀ ਤਾਰ ਢਿੱਲੀ ਪੈ ਜਾਂਦੀ ਹੈ, ਪਰ ਜਦੋਂ ਆਦਰਸ਼ ਸ਼ਕਤੀ ਦਾ ਪੁੰਜ ਹੋਵੇ ਤਾਂ ਧਰਮ ਦੀ ਸਥਾਪਤੀ ਹੁੰਦੀ ਹੈ। ਸ਼ਕਤੀ ਦਾ ਆਦਰਸ਼ 'ਖ਼ੁਦੀ' ਨੂੰ ਪਕਿਆਈ ਦੇਂਦਾ ਹੈ, ਪਰ ਆਦਰਸ਼ ਦੀ ਸ਼ਕਤੀ ਦਾ ਪ੍ਰਵਾਹ ਖ਼ੁਦੀ ਦੇ ਐਨ ਉਲਟ ਹੈ, ਕਿਉਂਕਿ ਆਦਰਸ਼ ਅੰਦਰਵਾਰ ਹਿਲਜੁਲ ਪੈਦਾ ਕਰ ਦੇਂਦਾ ਹੈ ਜਿਸ ਦੇ ਆਸਰੇ ਅੰਦਰ ਦੇ ਪਰਦੇ ਫਟਦੇ ਹਨ, ਇਹ ਅੰਦਰਲੇ ਖ਼ੁਦੀ ਦੇ ਪਰਦੇ ਹਨ। ਜਿਉਂ ਜਿਉਂ ਇਹ ਫਟਦੇ ਹੈਨ, ਆਦਮੀ ਵਿਚ ਕੁਰਬਾਨੀ ਦਾ ਮਾਦਾ ਪੈਦਾ ਹੁੰਦਾ ਹੈ। ਜਿਉਂ ਜਿਉਂ ਕੁਰਬਾਨੀ ਵਧਦੀ ਹੈ, ਤਿਉਂ ਤਿਉਂ ਅੰਦਰ ਦੇ ਪੜਦੇ ਹੋਰ ਫਟਦੇ ਹਨ। ਇਹ ਪਾੜ ਇਸ ਤਰ੍ਹਾਂ ਧੁਰ ਅੰਦਰ ਤੱਕ ਪਹੁੰਚਦਾ ਹੈ।

* * *

ਧੁਰ ਅੰਦਰ ਕੀ ਹੈ? ਧੁਰ ਅੰਦਰ ਇਕ ਖੰਡੇ ਦੀ ਅਖੰਡਤਾ ਹੈ। ਖੰਡਾ ਕੀ ਹੈ? ਖੰਡਾ ਦੋ ਧਾਰਾਂ ਦਾ ਇਕ ਮੁੱਠ ਸੰਗਮ ਹੈ, ਖੰਡਾ ਇਕ ਚਿੰਨ੍ਹ ਹੈ ਜਿਸ ਦੀ ਇਕ ਧਾਰ ਗਜਾਨ ਦੇ ਪ੍ਰਕਾਸ਼ ਦਾ ਠਹਿਰਾਉ ਹੈ ਤੇ ਦੂਜੀ ਧਾਰ ਸ਼ਕਤੀ ਦੇ ਤੇਜ ਦਾ ਲਹਿਰਾਉ ਹੈ। ਖੰਡਾ ਸੰਕੇਤ ਹੈ ਸਿੱਖੀ ਦੇ ਉਸ ਉਚੇ ਆਸ਼ੇ ਦਾ, ਜਿਸ ਆਸ਼ੇ ਅਨੁਸਾਰ ਸ਼ਕਤੀ ਵਿਚ ਗਜਾਨ ਦੀ ਚੇਤਨਤਾ ਹੈ ਤੇ ਗਜਾਨ ਵਿਚ ਸ਼ਕਤੀ ਦੀ ਚੇਤਨਤਾ ਹੈ। ਇਹ ਚਿਤ ਸ਼ਕਤੀ ਦੇ ਜੋਤ ਸਰੂਪ ਦੀ ਪ੍ਰਗਟ ਮੂਰਤ ਹੈ।

* * *

ਗੁਰੂ ਹਰਿ ਗੋਬਿੰਦ ਜੀ ਵੇਲੇ ਸਿੱਖੀ ਦੀਆਂ ਦੋ ਤਲਵਾਰਾਂ ਸਨ: ਇਕ ਮੀਰੀ ਦੀ ਤਲਵਾਰ ਸੀ, ਦੂਜੀ ਪੀਰੀ ਦੀ ਤਲਵਾਰ ਸੀ। ਇਕ ਤਲਵਾਰ ਸ਼ਕਤੀ ਦਾ ਚਿੰਨ ਸੀ, ਦੂਜੀ ਤਲਵਾਰ ਗਜਾਨ ਦਾ ਸੰਕੇਤ ਸੀ। ਇਹ ਦੋ ਤਲਵਾਰਾਂ ਨੂੰ ਸਫਲ ਵਰਤੋਂ ਵਿਚ ਲੈ ਆਉਣਾ ਇਕ ਵਿਰਲੇ ਸੂਰਮੇ ਦਾ ਕਰਤਬ ਸੀ। ਉਸ ਵੇਲੇ ਦੀ ਜਨਤਾ ਲਈ ਤਲਵਾਰ ਰੂਪੀ ਗਜਾਨ ਨੂੰ ਸਮਝਣਾ ਕਠਿਨ ਸੀ। ਇਹ ਆਦਰਸ਼ ਬਹੁਤ ਉੱਚਾ ਸੀ।

ਆਮ ਆਦਮੀਆਂ ਦੀ ਬੁੱਧਿ ਇਸ ਆਸ਼ੇ ਤਕ ਪਹੁੰਚ ਨਹੀਂ ਸੀ ਸਕਦੀ। ਗੁਰੂ ਜੀ ਦੇ ਏਸ ਮੀਰੀ ਪੀਰੀ ਦੇ ਤਲਵਰੀਏ ਵੇਸ ਨੂੰ ਦੇਖ ਕੇ ਕਈ ਹਿਰਦੇ ਡੋਲ ਗਏ ਸਨ। ਇਹ ਡੋਲਣ ਇਥੋਂ ਤਕ ਵਧੀ ਸੀ ਕਿ ਵਿਸ਼ਵਾਸ ਨੂੰ ਕਾਇਮ ਰੱਖਣ ਲਈ ਲੋੜ ਪਈ ਕਿ ਸਿੱਖੀ ਦੇ ਪਰੰਪਰਾਵੀ ਸਿਦਕ ਨੂੰ ਪ੍ਰੇਰਿਆ ਜਾਵੇ ਤਾਕਿ ਨਿਸ਼ਚੇ ਦੀ ਦ੍ਰਿੜ੍ਹਤਾ ਘਟੇ ਨਾ:-

**"ਜੇ ਗੁਰ ਸਾਂਗ ਵਰੱਤਦਾ ਸਿਖ ਸਿਦਕ ਨ ਹਾਰੇ॥"**
(ਭਾਈ ਗੁਰਦਾਸ ਜੀ)

* * *

ਪਰ ਡੋਲਣ ਵਾਲਿਆਂ ਨੂੰ ਕੀ ਪਤਾ ਸੀ ਕਿ ਮੀਰੀ ਪੀਰੀ ਦੀਆਂ ਜੋ ਦੋ ਤਲਵਾਰਾਂ ਹਨ ਇਹ 'ਦੋ' ਇਕ ਆਰਜ਼ੀ ਗੱਲ ਹੈ। ਇਹ ਆਰੰਭ ਹੈ ਇਕ ਉਚੇ ਆਦਰਸ਼ ਦੀ ਨੀਂਹ ਰੱਖਣ ਦਾ ਤੇ ਉਸ ਆਦਰਸ਼ ਵਿਚ ਪਹੁੰਚਕੇ

ਗੁਰੂ ਜੀ ਦੀਆਂ ਦੋ ਤਲਵਾਰਾਂ ਨੇ ਗੁਰੂ ਜੀ ਦੇ ਹੱਥੋਂ ਹੀ ਜੁੜਕੇ ਖੰਡੇ ਦਾ ਇਕ ਸਰੂਪ ਧਾਰ ਕੇ ਸਿਖਾਂ ਦੇ ਹੱਥਾਂ ਵਿਚ ਜਾ ਚਮਕਣਾ ਹੈ। ਕੌਣ ਜਾਣਦਾ ਸੀ ਕਿ ਗੁਰੂ ਹਰਿਗੋਬਿੰਦ ਜੀ ਦੇ ਮੀਰੀ ਤੇ ਪੀਰੀ ਦੀਆਂ ਤਲਵਾਰਾਂ ਦੇ ਦਵੈਤ ਚਿੰਨ੍ਹ ਨੇ ਤਵਾਰੀਖੀ ਵਿਕਾਸ ਵਿਚ ਵਧਕੇ ਉਹਨਾਂ ਦੇ ਆਪਣੇ ਦਸਮੇ ਜਾਮੇ ਦੇ ਫਕੀਰੀ ਖੰਡੇ ਦੀ ਅਦ੍ਵੈਤ ਵਿਚ ਸਮਾ ਜਾਣਾ ਹੈ।

ਕੌਣ ਸਮਝਦਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਆਸੇ ਪਾਸੇ ਦੀਆਂ ਦੋ ਕ੍ਰਿਪਾਨਾਂ ਨੇ ਜੁੜਕੇ ਵਿਚਕਾਰ ਇਕ ਖੰਡਾ ਬਣ ਜਾਣਾ ਹੈ ਤੇ ਸਿੱਖੀ ਦਾ ਨਵਾਂ ਜਨਮ ਸੰਸਕਾਰ ਹੋਣਾ ਹੈ,

ਇਸ ਚੱਕਰਾਕਾਰ ਵਿੱਚ





# ਕਰਮ ਨਾਮ

ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਬਤ ਗੱਲਾਂ ਕਰਦੇ ਹੋਏ ਜਦ ਭੰਗਾਣੀ ਦੇ ਜੁੱਧ ਦਾ ਜ਼ਿਕਰ ਆਇਆ ਤਾਂ ਇਕ ਨੁਕਤਾਚੀਨ ਮਿੱਤ੍ਰ ਨੇ ਕਿਹਾ ਕਿ ਇਹ ਜੁੱਧ ਵੀ ਖਾਹਮਖਾਹ ਦੀ ਲੜਾਈ ਸਹੇੜੀ ਗਈ, ਗੁਰੂ ਜੀ ਨੂੰ ਚਾਹੀਦਾ ਸੀ ਕਿ ਭੀਮ ਚੰਦ ਰਾਜੇ ਦੇ ਪੁਤ੍ਰ ਦੇ ਵਿਆਹ ਕੇ ਮੌਕੇ ਤੇ ਉਸ ਦੀ ਜੰਞ ਨੂੰ ਬੇਖਟਕੇ ਜਮਨੋਂ ਪਾਰ ਲੰਘਣ ਦੇਂਦੇ ਤੇ ਵਿਆਹ ਸ਼ਾਂਤੀ ਪੂਰਬਕ ਸਮਾਪਤ ਹੋ ਜਾਂਦਾ, ਨਾ ਲੜਾਈ ਛਿੜਦੀ ਨਾ ਝਗੜਾ ਪੈਂਦਾ।

ਮੈਂ ਉੱਤਰ ਵਿਚ ਬੇਨਤੀ ਕੀਤੀ ਕਿ ਰਾਜਪੂਤ ਰਾਜਿਆਂ ਦੇ ਵਿਆਹ ਬਹੁਤ ਵੇਰ ਜੁੱਧ ਦੇ ਘਮਸਾਨਾਂ ਵਿਚ ਹੀ ਖ਼ਤਮ ਹੋਏ ਹਨ ਤੇ ਸੁਖ ਪੂਰਬਕ ਕਦੇ ਵੀ ਨਹੀਂ ਮੁੱਕੇ। ਲੜਾਕੇ ਆਦਮੀਆਂ ਦਾ ਵਿਆਹ ਦੇ ਸਮੇਂ ਦਾ ਵਧਿਆ ਹੋਇਆ ਜੋਸ਼ ਕਿਸੇ ਵੀ ਤਰ੍ਹਾਂ ਆਪਣੇ ਆਪ ਨੂੰ ਸ਼ਾਂਤ ਨਹੀਂ ਕਰ ਸਕਦਾ; ਜਦ ਤਕ ਕਿ ਲੜ ਭਿੜ ਕੇ ਥੱਕ ਨਾ ਜਾਵੇ। ਇਸ ਸ਼ਾਦੀ ਵਾਂਙੂ ਰਾਜਪੂਤ ਰਾਜਿਆਂ ਦੀਆਂ ਸ਼ਾਦੀਆਂ ਤਾਂ ਹੁੰਦੀਆਂ ਹੀ ਸਨ ਅਨੇਕ ਪ੍ਰਕਾਰ ਦੀਆਂ ਵਿੰਗੀਆਂ ਟੇਢੀਆਂ ਰਾਜਸੀ ਚਾਲਾਂ ਦੀ ਖਿਚੜੀ। ਦੇਖੋ ਜੀ, ਜਦ ਸੰਯੋਗਤਾ ਦਾ ਵਿਆਹ ਰਚਿਆ ਗਿਆ ਤਾਂ ਪ੍ਰਿਥੀ ਰਾਜ ਤੇ ਸਮਰ ਸਿੰਘ ਦੇ ਬੁੱਤ ਬਣਾ ਕੇ ਖੜੇ ਕੀਤੇ ਗਏ। ਵਿਆਹ ਦੇ ਨਿਰਮਲ ਵਾਯੂ ਮੰਡਲ ਵਿਚ ਤਾਂ ਨਫਰਤ ਦਾ ਗੁਲਾਬੀ ਰੰਗ ਛਿੜਕਿਆ ਗਿਆ ਜੋ ਝਟਪਟ ਹੀ ਜੁੱਧ ਦੀ ਰੰਗ ਭੂਮੀ ਵਿਚ ਲਾਲ ਸੂਹਾ ਹੋ ਗਿਆ।

ਫੇਰ ਦੇਖੋ, ਕਾਂਗੜੇ ਦੇ ਰਾਜੇ ਅਨਰੁੱਧ ਚੰਦ ਨੇ ਆਪਣੀਆਂ ਭੈਣਾਂ ਦੇ ਵਿਆਹ ਦੇ ਬਖੇੜੇ ਵਿਚ ਆਪਣਾ ਬਚਿਆ ਖੁਚਿਆ ਰਾਜ ਭਾਗ ਕਿਸ ਤਰ੍ਹਾ ਗੁਵਾ ਦਿੱਤਾ:-

ਰਾਜਾ ਧਿਆਨ ਸਿੰਘ (ਮਹਾਰਾਜਾ ਰਣਜੀਤ ਸਿੰਘ ਦੇ ਵਜੀਰ) ਨੇ ਇਕ ਲੜਕੀ ਆਪਣੇ ਪੁੱਤਰ ਰਾਜਾ ਹੀਰਾ ਸਿੰਘ ਦੇ ਵਿਆਹ ਲਈ ਮੰਗੀ। ਅਨਰੁਧ ਚੰਦ ਨੇ ਉਸ ਵੇਲੇ ਇਨਕਾਰ ਨਹੀਂ ਕੀਤਾ ਸਗੋਂ ਲਿਖਕੇ ਕੁੜਮਾਈ ਪੱਕੀ ਕਰ ਦਿੱਤੀ, ਪਰ ਪਿਛੋਂ ਚੋਰੀ ਚੋਰੀ ਆਪਣਾ ਟੱਬਰ ਸਤਲੁਜੋਂ ਪਾਰ ਭੇਜ ਦਿੱਤਾ। ਅਨਰੁਧ ਚੰਦ ਨੂੰ ਜਦ ਪਤਾ ਲਗਾ ਕਿ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਲਾਹੌਰੋਂ ਟੁਰ ਕੇ ਨਾਦੌਣ ਵੱਲ ਜਾ ਰਹੀ ਹੈ ਤਾਂ ਉਹ ਡਰਕੇ ਅੰਗਰੇਜ਼ੀ ਇਲਾਕੇ ਵਿਚ ਨੱਸ ਗਿਆ ਤੇ ਜਲਦੀ ਨਾਲ ਹੀ ਆਪਣੀਆਂ ਦੋਨਾਂ ਭੈਣਾਂ ਦੀ ਸ਼ਾਦੀ ਟੀਹਰੀ ਗੜ੍ਹਵਾਲ ਦੇ ਰਾਜੇ ਨਾਲ ਕਰ ਦਿੱਤੀ। ਰਾਜਾ ਧਿਆਨ ਸਿੰਘ ਗੁੱਸੇ ਨਾਲ ਲਾਲ ਪੀਲਾ ਹੋ ਰਿਹਾ ਸੀ ਤੇ ਪਤਾ ਨਹੀਂ ਕੀ ਭਾਣਾ ਵਰਤ ਜਾਂਦਾ ਕਿ ਅਨਰੁਧ ਚੰਦ ਦੇ ਚਾਚੇ ਮੀਆਂ ਫਤਹ ਚੰਦ ਨੇ ਆਪਣੀ ਲੜਕੀ ਨਾਦੌਣ ਵਿਚ ਹੀ ਰਾਜਾ ਹੀਰਾ ਸਿੰਘ ਨੂੰ ਦੇ ਕੇ ਠੰਡ ਵਰਤਾ ਦਿੱਤੀ।

ਫੇਰ ਹੋਰ ਦੇਖੋ, ਉਦੈ ਪੁਰ ਦੀ ਰਾਜ ਕੰਨਜਾ ਕ੍ਰਿਸ਼ਨਾ ਕੁਮਾਰੀ ਦੇ ਵਿਆਹ ਉਪਰ ਜੋ ਘਮਸਾਨ ਚੌਦੇਂ ਮਚੀ, ਉਹ ਹਿੰਦੁਸਤਾਨ ਦੀ ਤਵਾਰੀਖ ਵਿਚ ਇਕ ਸ਼ਰਮਨਾਕ ਪੱਤ੍ਰਾ ਹੈ। ਉਸਦੀ ਵ੍ਰਿਥਿਆ ਇਹ ਹੈ:

ਕ੍ਰਿਸ਼ਨਾ ਕੁਮਾਰੀ ਬੜੀ ਭੋਲੀ ਭਾਲੀ ਨਿਰਛਲ ਰਾਜ ਕੰਨਿਆਂ ਸੀ। ਜਦ ਇਹ ਮਾਂ ਪਿਉ ਦੇ ਰਾਜਸੀ ਲਾਡ ਵਿਚ ਪਲਕੇ ਜੁਆਨ ਹੋਈ ਤਾਂ ਇਸ ਦੀ ਠਹਿਰੀ ਹੋਈ ਖ਼ੂਬਸੂਰਤੀ ਦੀ ਝਾਲ ਝੱਲੀ ਨਹੀਂ ਸੀ ਜਾਂਦੀ। ਇਸਦੀ ਉੱਜਲ ਕਾਂਇਆ ਇਕ ਗੁਲਾਬੀ ਸ਼ੋਭਾ ਵਿਚ ਲਸਦੀ ਸੀ ਜੋ ਇਸ ਗੱਲ ਦਾ ਪਤਾ ਦੇਂਦੀ ਸੀ ਕਿ ਏਸ ਦੰਦ ਖੰਦ ਦੇ ਰੂਪ ਦੀ ਘਾੜਤ ਦੇ ਅੰਦਰ ਤੇ ਪੀੜ੍ਹੀਆਂ ਦਾ ਸੁੱਚਾ ਰਾਜਸੀ ਖ਼ੂਨ ਚਲ ਰਿਹਾ ਹੈ।

ਕ੍ਰਿਸ਼ਨਾ ਕੁਮਾਰੀ ਦੀ ਮੰਗਣੀ ਜੋਧ ਪੁਰ ਦੇ ਰਾਜਾ ਜੀਤ ਸਿੰਘ ਦੇ ਨਾਲ ਹੋ ਗਈ। ਕਿਸਮਤ ਦਾ ਚੱਕਰ ਉਲਟਾ ਸੀ ਰਾਜਾ ਜੀਤ ਸਿੰਘ ਗੁਜ਼ਰ ਗਿਆ ਤੇ ਉਸ ਦੀ ਜਗ੍ਹਾ ਉਸ ਦਾ ਛੋਟਾ ਭਰਾ ਮਾਨ ਸਿੰਘ ਗੱਦੀ ਤੇ ਬੈਠਾ, ਜੋ ਕੁਦਰਤੀ ਤੌਰ ਤੇ ਇਹ ਚਾਹਵੇ ਕਿ ਕ੍ਰਿਸ਼ਨਾ ਕੁਮਾਰੀ ਦਾ ਵਿਆਹ ਉਸ ਨਾਲ ਹੋ ਜਾਵੇ। ਪਰ ਕ੍ਰਿਸ਼ਨਾ ਕੁਮਾਰੀ ਦੇ ਪਿਤਾ (ਰਾਣਾ ਭੀਮ ਸਿੰਘ, ਜੋ ਉਦੈ ਪੁਰ ਦਾ ਰਾਜਾ ਸੀ) ਨੂੰ ਇਹ ਗੱਲ ਅੱਛੀ ਨਹੀਂ ਲਗਦੀ ਸੀ। ਉਹ ਮਾਨ ਸਿੰਘ ਨੂੰ ਜੀਤ ਸਿੰਘ ਦੇ ਪੁੱਤਰ ਦੀ ਥਾਵੇਂ ਮੰਨਦਾ ਸੀ ਤੇ ਇਸ ਕਰਕੇ ਏਸ ਸਾਕ ਨੂੰ ਮਰਿਯਾਦਾ ਦੇ ਵਿਰੁੱਧ ਸਮਝਦਾ ਸੀ।

ਉਧਰ ਜੈ ਪੁਰ ਦਾ ਰਾਜਾ ਜਗਤ ਸਿੰਘ ਕ੍ਰਿਸ਼ਨਾ ਕੁਮਾਰੀ ਲਈ ਲਲਚਾ ਰਿਹਾ ਸੀ।

ਰਾਜਾ ਮਾਨ ਸਿੰਘ ਉਦੇ ਪੁਰ ਉੱਪਰ ਚੜ੍ਹਾਈ ਕਰਨ ਨੂੰ ਤਿਆਰੀ ਕਰਨ ਲੱਗਾ, ਇਧਰ ਜਗਤ ਸਿੰਘ ਨੇ ਇਕ ਲਖ ਵੀਹ ਹਜ਼ਾਰ ਆਦਮੀ ਇਕੱਠੇ ਕਰ ਲਏ।

ਕ੍ਰਿਸ਼ਨਾ ਕੁਮਾਰੀ ਦੀ ਖ਼ਾਤਰ ਇਹ ਲੜਾਈ ਦਾ ਘਮਸਾਣ ਕੇਵਲ ਉਦੇ ਪੁਰ, ਜੈਪੁਰ ਤੇ ਜੋਧ ਪੁਰ ਦੇ ਤਿੰਨਾਂ ਰਾਜਿਆਂ ਵਿਚ ਹੀ ਨਹੀਂ ਸੀ, ਇਕ ਚੌਥਾ ਝੇੜਾ ਹੋਰ ਖੜਾ ਹੋ ਗਿਆ। ਇੰਦੌਰ ਦਾ ਰਾਜਾ ਦਸਵੰਤ ਰਾਓ ਹੁਲਕਰ ਬੀ ਮੈਦਾਨ ਵਿਚ ਕੁੱਦ ਪਿਆ। ਹੁਲਕਰ ਜੈਪੁਰ ਦੇ ਰਾਜਾ ਜਗਤ ਸਿੰਘ ਦੇ ਬਰਖ਼ਿਲਾਫ ਸੀ। ਉਹ ਰਾਜਾ ਮਾਨ ਸਿੰਘ (ਜੋਧ ਪੁਰ) ਦੀ ਮਦਦ ਕਰਨਾ ਚਾਹੁੰਦਾ ਸੀ।

ਹਜ਼ਾਰਾਂ ਘੋੜੇ ਰਣਭੂਮੀ ਵਿਚ ਕੁੱਦ ਪਏ। ਅੱਜ ਕੌਣ ਸਮਝ ਸਕਦਾ ਹੈ ਕਿ ਲੱਖਾਂ ਘੋੜਿਆਂ ਦੇ ਬੇਅਦਬ ਖੁਰ ਉਸ ਰਾਜ ਕੰਨਿਆਂ ਦੇ ਨਿੱਕੇ ਜੇਹੇ ਦਿਲ ਵਿਚ ਕਿਸ ਤਰ੍ਹਾਂ ਠੱਪ ਠੱਪ ਵੱਜ ਰਹੇ ਸਨ। ਕਿਸੇ ਨੇ ਉਸ ਨੂੰ ਨਹੀਂ ਪੁੱਛਿਆ ਕਿ ਤੂੰ ਕੀ ਚਾਹੁੰਦੀ ਹੈਂ? ਪਰ ਜੇ ਕੋਈ ਪੁੱਛਦਾ ਤਾਂ ਉਹ ਏਹੋ ਕਹਿੰਦੀ, ਮੈਂ ਚਾਹੁੰਦੀ ਹਾਂ 'ਮੌਤ'।

ਪਹਿਲੀ ਮੁੱਠ ਭੇੜ, ਹੁਲਕਰ ਤੇ ਜਗਤ ਸਿੰਘ (ਜੈਪੁਰ) ਦੀ ਹੋਈ। ਇੰਦੌਰ ਦੀ ਅੱਠ ਹਜ਼ਾਰ ਫੌਜ ਰੁਕਾਵਟਾ ਜਿੱਤ ਕੇ ਜੈਪੁਰ ਸ਼ਹਿਰ ਦੇ ਸਰ੍ਹਾਣੇ ਪਹੁੰਚ ਗਈ।

ਦੂਜੀ ਭੇੜ ਜੈਪੁਰ ਤੇ ਜੋਧ ਪੁਰ ਦੀ ਪ੍ਰਬੁੱਪ ਸਰ ਦੀ ਸਰਹੱਦ ਉਪਰ ਹੋਈ; ਜਿਸ ਵੇਲੇ ਦੋ ਲੱਖ ਦੇ ਕਰੀਬ ਜੋਧੇ ਮੈਦਾਨ ਵਿਚ ਸਨ।

ਪਰ ਇਨ੍ਹਾਂ ਲੜਾਈਆਂ ਨਾਲ ਕੁਝ ਫੈਸਲਾ ਨਾ ਹੋਇਆ, ਮਾਮਲੇ ਬਹੁਤ ਪੇਚੀਦਾ ਹੁੰਦੇ ਗਏ। ਛੋਟੀਆਂ ਛੋਟੀਆਂ ਹਾਰਾਂ ਜਿੱਤਾਂ ਨਾਲ ਮਹੀਨੇ ਲੰਘ ਗਏ। ਅਹਿਲਕਾਰ ਆਪਣੇ ਮਾਲਕਾਂ ਨਾਲ ਨਿਮਕ ਹਰਾਮੀ ਕਰਨ ਲਗ ਪਏ। ਬੇਈਮਾਨੀਆਂ ਤੇ ਸਾਜਸ਼ਾਂ ਦਾ ਦੌਰ ਸ਼ੁਰੂ ਹੋ ਗਿਆ। ਜਿਸ ਵਿਚ ਵਧ ਚੜ੍ਹਕੇ ਹਿੱਸਾ ਟੌਂਕ ਦੇ ਨਵਾਬ ਅਮੀਰ ਖਾਂ ਨੇ ਲੀਤਾ।

ਅਮੀਰ ਖਾਂ ਨੇ ਛੇਕੜ ਉਦੇ ਪੁਰ ਦੇ ਰਾਣੇ ਨੂੰ ਇਹ ਧਮਕੀ ਦਿੱਤੀ ਕਿ ਉਹ ਆਪਣੀ ਲੜਕੀ ਦੀ ਸ਼ਾਦੀ ਜਾਂ ਰਾਜਾ ਮਾਨ ਸਿੰਘ (ਜੋਧਪੁਰ)

ਨਾਲ ਕਰ ਦੇਵੇ ਜਾਂ ਲੜਕੀ ਮਾਰ ਦੇਵੇ, ਤਾਂਕਿ ਲੜਾਈ ਦਾ ਮੁੱਦਾ ਖ਼ਤਮ ਹੋ ਜਾਵੇ ਤੇ ਰਾਜਪੂਤਾਨੇ ਵਿਚ ਸ਼ਾਂਤੀ ਵਰਤ ਜਾਵੇ। ਅਮੀਰ ਖਾਂ ਜਾਬਰ ਆਦਮੀ ਸੀ, ਉਸ ਕੋਲ ਆਪਣੀ ਗੱਲ ਮਨਵਾਉਣ ਲਈ ਲੁੱਚ ਪੁਣੇ ਦਾ ਕਾਫੀ ਸਾਮਾਨ ਸੀ।

ਕ੍ਰਿਸ਼ਨਾ ਕੁਮਾਰੀ ਦੇ ਮਰਨ ਵਾਲੀ ਸਲਾਹ ਹੋਰ ਰਾਜਿਆਂ ਨੂੰ ਵੀ ਪਸੰਦ ਆਈ। ਉਹ ਨਿਰਲੱਜ ਰਾਜੇ ਜਿਹੜੇ ਉਸ ਰਾਜਕੁਮਾਰੀ ਲਈ ਆਪਣੀਆਂ ਜਾਨਾਂ ਤਲੀ ਉੱਪਰ ਰੱਖਕੇ ਖੜੇ ਸਨ ਤੇ ਲੱਖਾਂ ਸਿਪਾਹੀਆਂ ਦਾ ਖ਼ੂਨ ਵਹਾਉਣ ਲਈ ਮਨਸੂਬੇ ਬੰਨ੍ਹ ਰਹੇ ਸਨ ਹੁਣ ਤਿਆਰ ਹੋ ਗਏ ਕਿ ਉਸ ਬੇ-ਗੁਨਾਹ ਨੂੰ ਮਾਰ ਮੁੱਕਾ ਦਿੱਤਾ ਜਾਵੇ। ਐਸੀ ਬੇਸ਼ਰਮੀ ਦੀ ਮਿਸਾਲ ਕਿਸੇ ਹੋਰ ਮੁਲਕ ਦੀ ਤਵਾਰੀਖ ਵਿਚ ਨਹੀਂ ਹੈ। ਨਾ ਹੀ ਕਿਸੇ ਕਹਾਣੀ ਲਿਖਣ ਵਾਲੇ ਜਾਂ ਕਿੱਸੇ ਠੱਪਣਹਾਰੇ ਨੇ ਆਪਣੇ ਆਪ ਨੂੰ ਬੇਸ਼ਰਮੀ ਦੀ ਏਸ ਹੱਦ ਤੱਕ ਜਾਣ ਦੀ ਆਗਿਆ ਦਿੱਤੀ ਹੈ।

ਕ੍ਰਿਸ਼ਨਾ ਕੁਮਾਰੀ ਨੂੰ ਮਾਰਨ ਲਈ ਤਰਕੀਬ ਸੋਚੀ ਜਾਣ ਲਗੀ। ਪਿਤਾ ਦੇ ਦਿਲ ਵਿਚ ਇਹ ਖਿਆਲ ਲੰਘਿਆ ਕਿ ਇਹ ਰਾਜ ਦੁਲਾਰੀ ਹੈ ਕਿਸੇ ਨੌਕਰ ਜਾਂ ਕਮੀਨ ਦੇ ਹੱਥੋਂ ਨਹੀਂ ਮਰਨੀ ਚਾਹੀਦੀ, ਇਸ ਦਾ ਜੱਲਾਦ ਕੋਈ ਰਾਜ ਕੁਲ ਦਾ ਖਾਨਦਾਨੀ ਬੰਦਾ ਚਾਹੀਦਾ ਹੈ। ਮਹਾਰਾਜ ਦੌਲਤ ਸਿੰਘ ਨੂੰ ਟੋਰਿਆ ਗਿਆ। ਇਹ ਮਹਾਰਾਜਾ ਰਾਣਾ ਭੀਮ ਸਿੰਘ ਦੇ ਸ਼ਰੀਕੇ ਵਿਚੋਂ ਸੀ, ਚੌਥੀ ਪੀੜੀਓਂ ਇਕੋ ਵਡੇ ਨਕੜਦਾਦੇ ਦੀ ਔਲਾਦ ਸਨ। ਦੌਲਤ ਸਿੰਘ ਨੂੰ ਕਿਹਾ ਕਿ ਖਾਨਦਾਨ ਦੀ ਇੱਜ਼ਤ ਤੇ ਉਦੇ ਪੁਰ ਦਾ ਰਾਜ ਕੇਵਲ ਇਸ ਤਰ੍ਹਾਂ ਬਚਦਾ ਹੈ ਜੇ ਉਹ ਇਸ ਕੰਮ ਦਾ ਬੀੜਾ ਚੁਕੇ, ਪਰ ਦੌਲਤ ਸਿੰਘ ਨੂੰ ਇਹ ਗੱਲ ਸੁਣਕੇ ਸੱਤੀਂ ਕਪੜੀਂ ਅੱਗ ਲਗ ਗਈ। ਰਾਣੇ ਨੂੰ ਕਹਿਣ ਲੱਗਾ "ਲਾਹਨਤ ਹੈ ਤੈਨੂੰ, ਤੇਰੀ ਜੀਭ ਸੜ ਜਾਏ ਜੋ ਐਸਾ ਹੁਕਮ ਦੇ ਰਹੀ ਹੈ, ਭੱਠ ਪਏ ਮੇਰੀ ਫਰਮਾ ਬਰਦਾਰੀ ਜੇ ਐਸਾ ਹੁਕਮ ਮੰਨੇ ਤਾਂ।" ਰਾਣੇ ਨੇ ਫੇਰ ਖਵਾਸ ਬਾਲ ਭਰਾ ਮਹਾਰਾਜੇ ਜਵਾਨ ਦਾਸ ਨੂੰ ਬੁਲਾ ਕੇ ਇਹ ਕੰਮ ਉਸ ਦੇ ਸਪੁਰਦ ਕੀਤਾ।

ਜਵਾਨ ਦਾਸ ਬਰਛਾ ਲੈਕੇ ਜਾਂਦਾ ਹੈ ਕ੍ਰਿਸ਼ਨਾ ਕੁਮਾਰੀ ਸਾਹਮਣੇ ਆਉਂਦੀ ਹੈ। ਏਸ ਦੁਖ ਵਿਚ ਕੰਨਿਆਂ ਦੇ ਚਿਹਰੇ ਦੀ ਚਿੱਟੀ ਫਟਕ ਸੁੰਦਰਤਾ ਉਸੇ ਤਰ੍ਹਾਂ ਅਡੋਲ ਹੈ ਜਿਸ ਤਰ੍ਹਾਂ ਚਿੱਕੜ ਵਿਚ ਉਗੇ ਹੋਏ ਕੌਲ ਫੁਲ ਦੀ।

ਬਰਛਾ ਹੱਥ ਵਿਚੋਂ ਢੈ ਪੈਂਦਾ ਹੈ। ਜਵਾਨ ਦਾਸ ਅਤਜੰਤ ਦੁਖ ਵਿਚ ਚੀਕਾਂ ਮਾਰਦਾ ਨੱਸ ਜਾਂਦਾ ਹੈ।

ਬੱਚੀ ਅਡੋਲ ਖਲੋਤੀ ਹੈ। ਰਾਣੀ ਮਾਂ ਦੇ ਡਰ ਨਾਲ ਚੀਕਾਂ ਮਾਰਦੀ ਹੈ। ਚੀਕਾਂ ਨਾਲ ਸਾਰਾ ਮਹਿਲ ਕੰਬ ਉਠਦਾ ਹੈ।

ਕਿਸੇ ਦੀ ਹਿੰਮਤ ਨਹੀਂ ਪੈਂਦੀ ਇਸ ਸੁੰਦਰਤਾ ਦੀ ਨਾਜ਼ਕ ਕਲੀ ਨੂੰ ਵਲੂੰਧਰਨ ਦੀ। ਓਹੋ ਖ਼ੂਬਸੂਰਤੀ ਜੋ ਇਸਦੇ ਮਰਨ ਦਾ ਕਾਰਨ ਬਣ ਰਹੀ ਸੀ ਐਸ ਵੇਲੇ ਓਹੋ ਬਚਾ ਕਰ ਰਹੀ ਹੈ, ਪਰ ਬਚਾ ਕਿੱਥੇ? ਵਾਰ ਖਾਲੀ ਜਾਣ ਨਾਲ ਇਹ ਸੋਚਿਆ ਗਿਆ ਕਿ ਜ਼ਹਿਰ ਦਾ ਘੁੱਟ ਦੇਣ ਨਾਲ ਕੰਮ ਜ਼ਰੂਰ ਸਿਰੇ ਚੜ੍ਹ ਜਾਵੇਗਾ। ਇਕ ਗੋਲੀ ਨੇ ਕਟੋਰਾ ਤਿਆਰ ਕਰ ਦਿੱਤਾ। ਆਦਮੀ ਕੋਈ ਇਹ ਹੱਤਿਆ ਲੈਣ ਲਈ ਤਿਆਰ ਨਹੀਂ ਸੀ। ਦੇਣ ਵਾਲੀ ਨੇ ਕਟੋਰਾ ਹੱਥ ਵਿਚ ਦਿੱਤਾ ਤੇ ਆਖਿਆ ਕਿ ਬੱਚੀ, ਇਹ ਜ਼ਹਿਰ ਹੈ, ਪਰ ਤੇਰੇ ਪਿਤਾ ਦਾ ਹੁਕਮ ਹੈ, ਤੂੰ ਇਕੋ ਘੁੱਟ ਕਰਕੇ ਪੀ ਲੈ।

ਸੁਕਰਾਤ ਨੂੰ ਜ਼ਹਿਰ ਦਾ ਪਿਆਲਾ ਦਿੱਤਾ ਗਿਆ, ਉਸ ਨੇ ਬਗੈਰ ਘਬਰਾਹਟ ਦੇ ਪੀ ਲੀਤਾ ਸੀ, ਪਰ ਉਹ ਪਿਆਲਾ ਦੁਸ਼ਮਨਾਂ ਵਲੋਂ ਸੀ, ਜਿਨ੍ਹਾਂ ਨੇ ਰਾਜ ਪ੍ਰਬੰਧ ਦੀ ਭੇਖ ਹੇਠ ਇਹ ਸਜ਼ਾ ਦੁਆਈ ਸੀ। ਕ੍ਰਿਸ਼ਨਾ ਕੁਮਾਰੀ ਦਾ ਪਿਆਲਾ ਪ੍ਰਾਣ ਪਿਆਰੇ ਪਿਤਾ ਨੇ ਭੇਜਿਆ ਹੈ, ਇਹ ਕਿਸੇ ਜੁਰਮ ਦੀ ਸਜ਼ਾ ਨਹੀਂ, ਕੇਵਲ ਖ਼ੂਬਸੂਰਤੀ ਦਾ ਮੁੱਲ ਹੈ।

ਕੁਮਾਰੀ ਨੇ ਪਿਆਲਾ ਤਕੜੇ ਹੱਥਾਂ ਨਾਲ ਫੜ ਲਿਆ ਤੇ ਅਡੋਲ ਚਿਤ ਨਾਲ ਪੀ ਲੀਤਾ, ਪਰ ਜ਼ਹਿਰ ਹਜ਼ਮ ਨਾ ਹੋਇਆ, ਥੋੜੇ ਚਿਰ ਪਿਛੋਂ ਉਲਟੀ ਆ ਗਈ। ਕੁਦਰਤ ਏਸ ਸੁੰਦਰਤਾ ਦੀ ਰਖਿਆ ਕਰ ਰਹੀ ਸੀ।

ਜ਼ਹਿਰ ਦਾ ਕਟੋਰਾ ਫੇਰ ਨਵੇਂ ਸਿਰੇ ਬਣਾਇਆ ਗਿਆ, ਪਰ ਉਹ ਵੀ ਹਜ਼ਮ ਨਹੀਂ ਹੋਇਆ। ਜ਼ਹਿਰ ਹੋਰ ਤਿਆਰ ਹੋ ਰਹੀ ਹੈ, ਮਾਂ ਚੀਖਾਂ ਮਾਰ ਰਹੀ ਤੇ ਸਾਰਿਆਂ ਨੂੰ ਗਾਹਲਾਂ ਕੱਢ ਰਹੀ ਹੈ। ਕ੍ਰਿਸ਼ਨਾ ਕੁਮਾਰੀ ਅਡੋਲ ਹੈ, ਮਾਂ ਨੂੰ ਸਮਝਾਉਂਦੀ ਹੈ:-

"ਮਾਂ, ਤੂੰ ਕਿਉਂ ਦੁੱਖ ਕਰ ਰਹੀ ਹੈਂ, ਮੈਂ ਦੁਖੀ ਨਹੀਂ ਹਾਂ, ਮੈਂ ਤੇਰੀ ਬੱਚੀ ਜੋ ਹੋਈ। ਅਸੀਂ ਕੁੜੀਆਂ ਜੰਮੀਆਂ ਹੀ ਮਰਨ ਵਾਸਤੇ ਹਾਂ। ਅਸੀਂ ਜੰਮਦੀਆਂ ਹੀ ਮਾਰ ਦਿੱਤੀਆਂ ਜਾਂਦੀਆਂ ਹਾਂ। ਮੈਂ ਆਪਣੇ ਪਿਤਾ ਉਪਰ ਬੜੀ ਖੁਸ਼ ਹਾਂ ਕਿ ਉਸ ਨੇ ਮੈਨੂੰ ਏਤਨੇ ਵਰ੍ਹੇ ਜੀਉਣ ਦਿੱਤਾ ਹੈ।" ਛੇਕੜ

ਕਸੁੰਭੇ ਦਾ ਸ਼ਰਬਤ ਬਣਾਇਆ ਗਿਆ। ਏਸ ਮਿਠਾਸ ਵਿਚ ਅਫੀਮ ਘੋਲੀ ਗਈ। ਕ੍ਰਿਸ਼ਨਾ ਕੁਮਾਰੀ ਨੇ ਇਹ ਸ਼ਰਬਤ ਖਿੜੇ ਮੱਥੇ ਪੀ ਲੀਤਾ। ਪੀ ਕੇ ਨੀਂਦਰ ਆ ਗਈ ਤੇ ਸਦਾ ਲਈ ਸੌਂ ਗਈ।

* * *

ਨੁਕਤਾਚੀਨ ਦੋਸਤ ਨੇ ਇਹ ਗੱਲਾਂ ਸੁਣ ਕੇ ਇਕ ਠੰਢਾ ਸਾਹ ਭਰਿਆ ਤੇ ਕਿਤਨਾ ਚਿਰ ਕ੍ਰਿਸ਼ਨਾ ਕੁਮਾਰੀ ਦੇ ਦੁਖ ਵਿਚ ਸਜਲ ਨੇਤਰ ਚੁਪ ਬੈਠਾ ਰਿਹਾ। ਮੈਂ ਕਿਹਾ, ਆਓ ਪ੍ਰਸ਼ਾਦ ਛਕੀਏ, ਪਰ ਉਹ ਕਹਿਣ ਲੱਗਾ ਕਿ ਕਿਸੇ ਹੋਰ ਦਾ ਦੁਖ ਦੇਖ ਕੇ ਅੱਜ ਜ਼ਿੰਦਗੀ ਵਿਚ ਦੂਜੀ ਵੇਰ ਹੈ ਕਿ ਮੇਰੀ ਭੁੱਖ ਸੁੱਕ ਗਈ ਹੈ। ਮੈਂ ਪੁਛਿਆ ਪਹਿਲੀ ਵਾਰ ਭੁੱਖ ਕਦ ਸੁੱਕੀ ਸੀ, ਤਾਂ ਉਸ ਨੇ ਕਿਹਾ ਕਿ ਪਹਿਲੀ ਵੇਰ ਜਦੋਂ ਬਨਾਰਸ ਦੇ ਰਾਜਾ ਕਵੀ ਪ੍ਰਿਥਵੀਰਾਜ ਦੀ ਭੁੱਖ ਸੁੱਕ ਗਈ ਸੀ। ਮੇਰੇ ਵਧੇਰੇ ਪੁੱਛ ਕਰਨ ਤੇ ਉਸ ਗੱਲ ਸੁਣਾਈ ਕਿ ਏਸ ਕਵਿ ਰਾਜੇ ਦੀ ਪਿਆਰੀ ਰਾਣੀ ਲੀਲ੍ਹਾ ਦੇਈ, ਜੋ ਇਸ ਦੇ ਕਵਿ ਮਨ ਦੀ ਸਥਿਰਤਾ ਦਾ ਆਧਾਰ ਸੀ, ਗੁਜ਼ਰ ਗਈ, ਤਦ ਇਸ ਨੇ ਪੱਕੀ ਰੋਟੀ ਖਾਣ ਤੋਂ ਇਨਕਾਰ ਕਰ ਦਿੱਤਾ ਤੇ ਚੁਪ ਕਰਕੇ ਬੈਠ ਗਿਆ। ਜਦ ਮਿੱਤਰਾਂ ਤੇ ਘਰ ਦੇ ਸੰਬੰਧੀਆਂ ਨੇ ਬਹੁਤ ਜ਼ੋਰ ਪਾਇਆ ਤਦ ਰਾਜੇ ਨੇ ਅੱਗ ਵੱਲ ਇਸ਼ਾਰਾ ਕਰਕੇ ਡਿੰਗਲ ਭਾਸ਼ਾ ਵਿਚ ਦੋਹਾ ਕਿਹਾ-

**ਤੋ ਰਾਂਧਯੋ ਨਹੀਂ ਖਾਂਵ ਸੱਯਾਂਰੇ, ਬਾਸ ਦੇ ਨਿਸੱਡ।**
**ਮੋਂ ਦੇਖਤ ਤੂੰ ਬਾਲਿਯਾ ਲੀਲ ਰਹੀਦ੍ਰਾ ਹੱਡ।**

ਅਰਥਾਤ-ਹੇ ਅਗਨੀ ਤੇਰਾ ਰਿੱਧਾ ਹੋਇਆ ਭੋਜਨ ਅੱਜ ਤੋਂ ਕਦੇ ਵੀ ਮੈਂ ਨਹੀਂ ਖਾਵਾਂਗਾ, ਕਿਉਂਕਿ ਤੂੰ ਮੇਰੇ ਦੇਖਦੇ ਦੇਖਦੇ ਲੀਲਾ ਨੂੰ ਜਲਾ ਸੁੱਟਿਆ, ਹੁਣ ਉਸ ਦੀਆਂ ਕੇਵਲ ਹੱਡੀਆਂ ਹੀ ਬਾਕੀ ਰਹਿ ਗਈਆਂ ਹਨ।

* * *

ਅਸਾਂ ਗੱਲਾਂ ਕੁਛ ਹੋਰ ਸ਼ੁਰੂ ਕੀਤੀਆਂ ਸਨ, ਪਰ ਕਿੱਸਾ ਕੁਛ ਹੋਰ ਛਿੜ ਪਿਆ। ਅਸੀਂ ਕਰਨ ਤਾਂ ਲਗੇ ਸਾਂ, ਗੁਰੂ ਗੋਬਿੰਦ ਸਿੰਘ ਜੀ ਦੇ ਬੀਰ-ਰਸ ਉਪਰ ਟੀਕਾ-ਟਿਪਣੀ ਪਰ ਮਾਰੂ ਰਾਗ ਦੀ ਤਾਣ ਦੀ ਉਲਝਣ ਵਿਚ ਆ ਮੁਹਾਰੇ ਫਸ ਗਏ। ਏਸ ਵਿਚੋਂ ਨਿਕਲਣ ਲਈ ਮੈਨੂੰ ਇਕ ਹਿਕਮਤ

ਸੁੱਝੀ। ਮੈਂ ਕਿਹਾ ਰੋਟੀ ਨਾ ਖਾਣ ਦੀ ਖਾਤਰ ਤੁਸੀਂ ਮੈਨੂੰ ਪ੍ਰਿਥੀ ਰਾਜ ਦਾ ਘੜਿਆ ਹੋਇਆ ਡਿੰਗਲ ਦਾ ਇਕ ਦੋਹਾ ਸੁਣਾਇਆ ਹੈ ਜੋ ਬਹੁਤ ਹੀ ਸੁਹਣਾ ਹੈ। ਮੈਂ ਤੁਹਾਨੂੰ ਅਪਿਭ੍ਰੰਸ਼ (ਭਾਸ਼ਾ) ਦਾ ਇਕ ਦੋਹਾ ਸੁਣਾਉਂਦਾ ਹਾਂ, ਜਿਸ ਨੂੰ ਸੁਣਕੇ ਭੁੱਖ ਮਲੋ-ਮਲੀ ਚਮਕ ਉਠੇਗੀ, ਲਓ ਸੁਣੋ:-

**ਢੋਲਾ ਮਇ ਤੁਹੂੰ ਵਾਰਿਯਾ ਮਾ ਕੁਰੁ ਦੀਹਾ ਮਾਣੁ।**
**ਨਿੱਦਏ ਗਮਿਹੀ ਰੱਤੜੀ ਦਡਵਡ ਹੋਇ ਵਿਹਾਣੁ।**

ਅਰਥਾਤ ਹੇ ਢੋਲਾ ਮੈਂ ਤੈਨੂੰ ਵਰਜਿਆ ਸੀ ਤੂੰ ਲੰਮਾ ਮਾਣ ਨਾ ਕਰ, ਰਾਤ ਸੁੱਤਿਆਂ ਲੰਘ ਜਾਏਗੀ ਤੇ ਸਵੇਰ ਹੀ ਹੋ ਜਾਏਗੀ।

ਇਹ ਸੁਣਕੇ ਨੁਕਤਾਚੀਨ ਮਿੱਤਰ ਹੱਸ ਪਿਆ ਤੇ ਅਸੀਂ ਗੱਲਾਂ ਬਾਤਾਂ ਕਰਦੇ ਰੋਟੀ ਖਾਣ ਲੱਗ ਪਏ।

ਗੱਲਾਂ ਬਾਤਾਂ ਵਿਚ ਬਹੁਤ ਸਮਾਂ ਲੰਘ ਗਿਆ, ਅਨੇਕ ਪ੍ਰਕਾਰ ਦੇ ਆਪਸ ਵਿਚ ਸੁਆਲ ਜਵਾਬ ਹੋਏ, ਉਨ੍ਹਾਂ ਵਿਚੋਂ ਜੋ ਕੁਝ ਯਾਦ ਰਿਹਾ ਉਸ ਨੂੰ ਇਕ ਸਿੱਧ ਪੱਧਰੇ ਨੋਟ ਦੀ ਸ਼ਕਲ ਵਿਚ ਲਿਖਿਆ ਜੋ ਇਸੇ ਲੇਖ ਦਾ ਆਧਾਰ ਹੈ।

ਗਲ ਬਾਤ ਚੂੰਕਿ ਗੁਰੂ ਗੋਬਿੰਦ ਸਿੰਘ ਜੀ ਦੇ ਭੰਗਾਣੀ ਦੇ ਜੁੱਧ ਤੋਂ ਸ਼ੁਰੂ ਹੋਈ ਸੀ, ਏਸ ਕਰਕੇ ਸਾਰੀ ਗੱਲ ਦੇ ਹੇਠ ਦੱਬੀ ਹੋਈ ਸੁਰ, ਧਰਮ ਕਰਮ ਦੀ ਜ਼ਰੂਰਤ ਦੀ ਰਹੀ। ਏਸੇ ਸੰਬੰਧ ਵਿਚ ਮੇਰੇ ਮਿੱਤਰ ਦਾ ਇਕ ਸਵਾਲ ਇਹ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦਾ 'ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤ' ਵਾਲਾ ਆਦਰਸ਼ ਕੀਹ ਸੀ? ਆਪਣੀਆਂ ਗੱਲਾਂ ਦੀ ਖਿਚੜੀ ਵਿਚ ਅਸੀਂ ਇਸ ਗੱਲ ਦਾ ਕੋਈ ਸਪਸ਼ਟ ਸਿੱਟਾ ਕੱਢ ਨਾ ਸਕੇ। ਬਹਿਸ ਦੀ ਮਧਾਣੀ ਨਾਲ ਨਿਖਰਕੇ ਜੋ ਦੋ ਚਾਰ ਚੁਣਵੇਂ ਖਿਆਲ ਉਪਰ ਤਰ ਕੇ ਆਏ, ਉਹ ਹੋਰ ਵਿਚਾਰਾਂ ਦੇ ਅਧਰਿੜਕੇ ਤੋਂ ਪੂਰੀ ਤਰ੍ਹਾਂ ਅੱਡ ਨਾ ਹੋ ਸਕੇ।

* * *

ਪਰਾਚੀਨ ਮਾਲਵੇ ਦੇ ਇਕ ਰਾਜੇ ਨੇ ਕਿਸੇ ਭਗਤ ਜਨ ਕੋਲੋਂ ਪਰਮੇਸ਼ਰ ਦੇ ਹਜ਼ਾਰ ਨਾਮ ਸੁਣੇ। ਦੂਜੇ ਦਿਨ ਰਾਜੇ ਨੇ ਆਪਣੇ ਵਜ਼ੀਰ ਨੂੰ ਪੁਛਿਆ ਕਿ ਇਨ੍ਹਾਂ ਹਜ਼ਾਰ ਨਾਵਾਂ ਵਿਚੋਂ ਉਸਦਾ ਕਿਹੜਾ ਇਕ ਐਸਾ ਨਾਮ ਹੈ

ਜਿਸ ਤੋਂ ਉਸ ਦੀ ਪੂਰੀ ਅਸਲੀਅਤ ਤੇ ਉਸਦੇ ਸਾਰੇ ਗੁਣ ਦਿਸ ਪੈਣ। ਵਜ਼ੀਰ ਨੇ ਉੱਤਰ ਦੇਣ ਲਈ ਇਕ ਦਿਨ ਦੀ ਮੋਹਲਤ ਮੰਗੀ। ਅਗਲੇ ਦਿਨ ਜਦ ਰਾਜੇ ਨੇ ਆਪਣੇ ਸੁਆਲ ਦਾ ਜਵਾਬ ਫੇਰ ਮੰਗਿਆ ਤਦ ਵਜ਼ੀਰ ਨੇ ਆਪਣੀ ਸੋਚ ਨੂੰ ਪੂਰਾ ਕਰਨ ਲਈ ਦੋ ਦਿਨ ਹੋਰ ਮੰਗੇ। ਇਹ ਦਿਨ ਵੀ ਲੰਘ ਗਏ। ਰਾਜੇ ਦੇ ਪੁੱਛ ਕਰਨ ਉਪਰ ਵਜ਼ੀਰ ਨੇ ਹੁਣ ਚਾਰ ਦਿਨ ਦੀ ਮੋਹਲਤ ਮੰਗੀ। ਇਹ ਵਕਤ ਵੀ ਗੁਜ਼ਰ ਗਿਆ, ਪਰ ਵਜ਼ੀਰ ਅਜੇ ਵੀ ਤਿਆਰ ਨਹੀਂ ਸੀ। ਰਾਜਾ ਕਾਹਲਾ ਪੈ ਗਿਆ ਸੀ ਤੇ ਵਜ਼ੀਰ ਹੁਣ ਅੱਠ ਦਿਨ ਹੋਰ ਸੋਚਣ ਲਈ ਅਰਜ਼ ਕਰ ਰਿਹਾ ਸੀ। ਰਾਜੇ ਨੇ ਛੇਕੜ ਛਿੱਥੇ ਹੋ ਕੇ ਕਿਹਾ ਕਿ ਇਹ ਅਜਬ ਮਾਮਲਾ ਹੈ ਕਿ ਬਜਾਏ ਉੱਤਰ ਦੇਣ ਦੇ ਤੂੰ ਹਰ ਵੇਰ ਦੁਗਣਾਂ ਹੋਰ ਸਮਾ ਮੰਗ ਲੈਂਦਾ ਹੈਂ। ਤਦ ਵਜ਼ੀਰ ਨੇ ਕਿਹਾ, ਹੇ ਰਾਜਨ ਇਹ ਵਿਸ਼ਾ ਹੀ ਐਸਾ ਹੈ ਕਿ ਜਿਤਨਾ ਵਕਤ ਮੈਂ ਸੋਚਦਾ ਹਾਂ ਮੈਨੂੰ ਹਰ ਵੇਰ ਪਤਾ ਲਗਦਾ ਹੈ ਕਿ ਇਸਤੋਂ ਦੂਣਾ ਵਕਤ ਸੋਚਣਾ ਸੀ।

* * *

ਰੱਬ ਦੀ ਅਸਲੀਅਤ ਜਾਂ ਉਸਦੇ ਅਸਲੀ ਨਾਮ ਦਾ ਪਤਾ ਵਜ਼ੀਰ ਵਿਚਾਰੇ ਨੂੰ ਕੀ ਲੱਗ ਸਕਦਾ ਸੀ। ਇਹ ਚੀਜ਼ ਵਡੇ ਵਡੇ ਪੀਰਾਂ ਪੈਗ਼ੰਬਰਾਂ ਤੇ ਔਲੀਆਵਾਂ ਦੀ ਸੋਚ ਤੋਂ ਬੀ ਬਾਹਰ ਹੈ। ਵਜ਼ੀਰ ਤੇ ਵਜ਼ੀਰ ਹੀ ਸੀ, ਮੂਸਾ ਨੇ ਇਕ ਵੇਰ ਖ਼ੁਦ ਰੱਬ ਨੂੰ ਇਹ ਸੁਆਲ ਪੁੱਛਿਆ ਸੀ ਕਿ ਤੇਰਾ ਕੀ ਨਾਮ ਹੈ?

ਮੂਸਾ ਭੇਡਾਂ ਚਾਰ ਰਿਹਾ ਸੀ ਕਿ ਉਸ ਨੇ ਕੀ ਤੱਕਿਆ ਕਿ ਇਕ ਝਾੜੀ ਵਿਚੋਂ ਅੱਗ ਦੀ ਲਾਟ ਨਿਕਲੀ ਹੈ। ਝਾਂੜੀ ਬਲਨ ਲੱਗ ਪਈ, ਪਰ ਸੜਕੇ ਸੁਆਹ ਨਾ ਹੋਈ, ਉਸੇ ਤਰ੍ਹਾਂ ਹਰੀ ਭਰੀ ਰਹੀ।

ਇਹ ਤਮਾਸ਼ਾ ਦੇਖਣ ਲਈ ਮੂਸਾ ਅਗਾਂਹ ਵਧਿਆ ਪਰ ਇਹ ਜਾਦੂਗਰੀ ਦਾ ਤਮਾਸ਼ਾ ਨਹੀਂ ਸੀ, ਇਹ ਰੱਬੀ ਕ੍ਰਿਸ਼ਮਾ ਸੀ। ਝਾੜੀ ਦੇ ਵਿਚੋਂ ਦੀ ਰੱਬ ਨੇ ਅਵਾਜ਼ ਦਿੱਤੀ ਤੇ ਕਿਹਾ, ਐ ਮੂਸਾ, ਐ ਮੂਸਾ[1]।

1. God called unto him out of the midst of the bush and said Moses, Moses. (Exodus III, 4.)

ਰਬ ਨੇ ਕਿਹਾ ਐ ਮੂਸਾ ਤੂੰ ਹੋਰ ਨੇੜੇ ਨਾ ਆ, ਆਪਦੇ ਪੈਰਾਂ ਤੋਂ ਜੁੱਤੀ ਉਤਾਰ ਦੇਹ ਕਿ ਜਿਸ ਜਗ੍ਹਾ ਉਪਰ ਤੂੰ ਖੜੋਤਾ ਹੈਂ ਉਹ ਪਵਿਤ੍ਰ ਅਸਥਾਨ ਹੈ।

ਇਹ ਵਾਕਿਆ ਉਸ ਸਮੇਂ ਦਾ ਹੈ ਜਦ ਕਿ ਇਸਰਾਈਲਾਂ (ਯਹੂਦੀਆਂ) ਦੀ ਕੌਮ ਜੋ ਰਬ ਨੂੰ ਸਭ ਤੋਂ ਪਿਆਰੀ ਸੀ, ਮਿਸਰ ਦੇ ਫਰਾਊਨ ਬਾਦਸ਼ਾਹ ਦੀ ਕੈਦ ਪੀੜ੍ਹੀ ਦਰ ਪੀੜ੍ਹੀ ਕੱਟ ਰਹੀ ਸੀ।

ਕੈਦੀ ਦੁਖੀ ਸਨ ਪਰ ਬੇਬਸ ਸਨ ਤੇ ਰੋਂਦੇ ਸਨ ਤੇ ਉਨ੍ਹਾਂ ਦੇ ਹਾਵੇ ਅਸਮਾਨ ਤਕ ਪਹੁੰਚਦੇ ਸਨ। ਇਹ ਕੈਦ ਕੋਈ ਉਮਰ ਕੈਦ ਨਹੀਂ ਸੀ, ਇਹ ਗੁਲਾਮੀ ਨਸਲ-ਬਨਸਲ ਚਲ ਰਹੀ ਸੀ। ਹੁਣ ਰਬ ਨੂੰ ਤਰਸ ਆਇਆ ਤੇ ਉਸ ਨੇ ਮੂਸਾ ਨੂੰ ਹੁਕਮ ਦਿੱਤਾ ਕਿ ਤੂੰ ਜਾਹ ਤੇ ਮੇਰੇ ਬਚਿਆਂ ਨੂੰ ਕੈਦ ਵਿਚੋਂ ਛੁਡਾ। ਤੂੰ ਉਨ੍ਹਾਂ ਨੂੰ ਜਾ ਕੇ ਦੱਸ ਕਿ ਤੁਹਾਡੇ ਪਿਉ ਦਾਦੇ ਦਾ ਜੋ ਰੱਬ ਹੈ ਉਸ ਨੇ ਮੈਨੂੰ ਘੱਲਿਆ ਹੈ। ਤਦ ਮੂਸਾ ਨੇ ਪੁੱਛਿਆ ਤੇਰਾ ਨਾਮ ਕੀ ਹੈ? ਜੋ ਉਨ੍ਹਾਂ ਦੇ ਪੁੱਛਣ ਉੱਪਰ ਮੈਂ ਉਨ੍ਹਾਂ ਨੂੰ ਦਸ ਸਕਾਂ ਕਿ ਮੈਨੂੰ ਫਲਾਣੇ ਨੇ ਘੱਲਿਆ ਹੈ।

'ਤੇਰਾ ਕੀ ਨਾਮ ਹੈ?' ਏਸ ਸਵਾਲ ਦੇ ਜੁਆਬ ਲਈ ਰੱਬ ਆਪੂੰ ਉਸ ਘੜੀ ਸ਼ਾਇਦ ਤਿਆਰ ਨਹੀਂ ਸੀ। ਤਦ ਰੱਬ ਆਖਿਆ: ਐ ਮੂਸਾ, ਮੈਂ ਹਾਂ ਜੋ ਮੈਂ ਹਾਂ ਤੂੰ ਜਾ ਕੇ ਇਸਰਾਈਲਾਂ ਦੇ ਬੱਚਿਆਂ ਨੂੰ ਇਹ ਕਹੁ ਕਿ ਮੈਂ ਹਾਂ ਨੇ ਤੈਨੂੰ ਉਨ੍ਹਾਂ ਪਾਸ ਘੱਲਿਆ ਹੈ[1]।

* * *

ਰਬ ਦੇ ਨਾਵਾਂ ਦੀ ਫਹਿਰਿਸਤ ਬਹੁਤ ਲੰਮੀ ਚੌੜੀ ਹੈ। ਸਹੰਸਰ ਨਾਮਿਆਂ ਦੇ ਸਹੰਸਰ ਨਾਮੇ ਲਿਖੇ ਗਏ ਹਨ, ਪਰ ਕੋਈ ਨਾਮ ਐਸਾ ਨਹੀਂ ਜਿਸ ਨਾਮ ਦੇ ਠਾਠਾਕਾਰ ਵਿਚ ਉਸਦਾ ਸਰੂਪ ਬੱਝ ਸਕੇ, ਕਿਉਂਕਿ ਨਾ ਉਸਦਾ ਚਕਰ ਚਿਹਨ ਹੈ, ਨਾ ਉਸ ਦੀ ਵਰਣ ਜਾਤਿ ਹੈ, ਨਾ ਉਸ ਦਾ ਰੂਪ ਰੰਗ ਹੈ, ਨਾ ਉਸ ਦਾ ਰੇਖ ਭੇਖ ਹੈ, ਇਸ ਕਰਕੇ ਉਸਦਾ ਕੋਈ ਵੀ ਨਾਮ ਨਹੀਂ ਰੱਖਿਆ ਜਾ ਸਕਦਾ। ਕੀ ਉਹ ਅਚਲ ਮੂਰਤ ਨਹੀਂ। ਹਾਂ

---

1. And god said unto Moses, I am that I am and he said thus shall thou say unto the children of Israel. I am hath sent me unto you. (Exodus, 111 14.)

ਉਹ ਭਾਵੇਂ ਅਚੱਲ ਮੂਰਤ ਹੈ ਪਰ ਬਲਹੀਨ ਨਹੀਂ, ਉਸਦਾ ਓਜ (ਬਲ) ਅਮਿਤ ਹੈ। ਉਸ ਦੀ ਸ਼ਕਤੀ ਅਪਾਰ ਹੈ, ਉਹ ਕੰਮ ਕਰਨ ਵਾਲੀ ਚੀਜ਼ ਹੈ, ਏਸ ਕਰਕੇ ਕੇਵਲ ਉਸ ਦੇ ਕਰਮ ਨਾਮ ਵਰਣਨ ਹੋ ਸਕਦੇ ਹਨ[1]

* * *

ਗੁਰੂ ਗੋਬਿੰਦ ਸਿੰਘ ਜੀ ਨੇ ਉਸ ਦੇ ਕਰਮ ਨਾਮ ਕਿਸ ਤਰ੍ਹਾਂ ਵਰਣਨ ਕੀਤੇ। ਕੇਵਲ ਲਿਖਕੇ ਨਹੀਂ ਬਲਕਿ ਉਸ ਦੇ ਕਰਮ ਗੁਣ ਨੂੰ ਆਪਣੀ ਕ੍ਰਿਪਾ ਦੇ ਸੱਚੇ ਵਿਚ ਢਾਲਕੇ ਉਸ ਦੇ ਅਨਭਉ ਪ੍ਰਕਾਸ਼ ਦਾ ਇਕ ਝਲਕਾ ਦਿਖਾ ਦਿੱਤਾ ਹੈ।

* * *

ਸਾਡੀ ਸਾਰੀ ਘਾਲ ਦਾ ਸਿੱਟਾ, ਸਾਡੇ ਸਾਰੇ ਸਾਧਨ ਦਾ ਮੰਤਵ, ਮੁਕਤੀ ਹੈ। ਏਸ ਦੀ ਪ੍ਰਾਪਤੀ ਸਾਡਾ ਮੁੱਖ-ਕਰਤੱਵ ਹੈ। ਜਿਨ੍ਹਾਂ ਕਦੇ ਕੈਦ ਨਹੀਂ ਕੱਟੀ, ਉਨ੍ਹਾਂ ਨੂੰ ਕੀ ਪਤਾ ਕਿ ਬਾਹਾਂ ਵਿਚ ਪਾਈਆਂ ਹੱਥਕੜੀਆਂ ਦਾ ਲੋਹਾ ਗੁੱਟ ਦੇ ਮਾਸ ਨੂੰ ਗਾਲ ਕੇ ਕਿਸ ਤਰ੍ਹਾਂ ਰੂਹ ਵਿਚ ਧਸਣ ਦੀ ਕੋਸ਼ਸ਼ ਕਰਦਾ ਹੈ। ਅਸੀਂ ਕੈਦੀ ਹਾਂ: ਅਸੀਂ ਆਪਣੇ ਆਪੇ ਦੇ ਕੈਦੀ ਹਾਂ, ਅਸੀਂ ਅੰਧਕਾਰ ਦੇ ਕੈਦੀ ਹਾਂ। ਅਸੀਂ ਆਪਣੀ ਸੰਗੀਨ ਕੈਦ ਨੂੰ ਆਪਣੀਆਂ ਚਤੁਰ ਗੱਲਾਂ ਦੇ ਭੁਲੇਖੇ ਨਾਲ ਆਪਣੇ ਕਸ਼ਟ ਨੂੰ ਸੁਪਨਾ ਮਾਤ੍ਰ ਸਮਝਕੇ ਲਹੁਕੇ ਹੀ ਸੌਂਦੇ ਹਾਂ, ਪਰ ਜ਼ਰਾ ਕੁ ਕਰਵਟ ਲੈਂਦਿਆਂ ਗਲੇ ਵਿਚ ਪਏ ਹੋਏ ਲੋਹੇ ਦੇ ਸੰਗਲ ਖੜਕ ਪੈਂਦੇ ਹਨ ਸੁਪਨਾ ਖੁਲ੍ਹ ਜਾਂਦਾ ਹੈ ਤੇ ਬੇਬਸੀ ਦੀ ਅਸਲੀਅਤ ਦਿੱਸ ਪੈਂਦੀ ਹੈ ਤੇ ਆਪਣੀ ਕੈਦ ਦੇ ਨਸ਼ਤਰ ਦੀ ਚੋਭ ਮਨ ਦੇ ਅੰਦਰਲੇ ਪੜਦੇ ਤਕ ਚੀਸ ਮਾਰ ਜਾਂਦੀ ਹੈ।

---

1. ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਪੇਖ ਕੋਊ ਕਹਿ ਨ ਸਕਤਿ ਕਿਹ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿਜੈ॥
ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿਜੈ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਣ ਤ੍ਰਿਣ ਕਹਤ॥
ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ॥1॥
(ਦਸਮ ਗ੍ਰੰਥ)

ਗੁਰੂ ਗੋਬਿੰਦ ਸਿੰਘ ਜੀ ਦਾ ਦੱਸਿਆ ਹੋਇਆ ਮੁਕਤੀ ਦਾ ਰਸਤਾ ਵਚਿੱਤ੍ਰ ਮਾਰਗ ਹੈ। ਇਹ ਇਕ ਉੱਦਮ ਦਾ ਹੰਭਲਾ ਹੈ, ਇਹ ਇਕ ਤਾਕਤ ਪਕੜਨ ਦਾ ਵਸੀਲਾ ਹੈ, ਇਹ ਇਕ ਅੰਦਰ ਦਾ ਜੋਸ਼ ਹੈ, ਜਿਸ ਨਾਲ ਬਾਹੂ-ਬਲ ਹੱਥਾਂ ਵਿਚ ਇਸ ਤਰ੍ਹਾਂ ਉਭਰਦਾ ਹੈ ਕਿ ਪਈਆਂ ਹੱਥ ਕੜੀਆਂ ਕੜਕ-ਕੜਕ ਟੁੱਟਣ ਲੱਗ ਜਾਂਦੀਆਂ ਹਨ ਤੇ ਬੰਦਾ ਆਜ਼ਾਦ ਹੋ ਖੜੋਂਦਾ ਹੈ।

* * *

ਜਿਸਮ ਦੀ ਦਲਿੱਦਰੀ ਕਰ ਕੇ, ਧਿਆਨ ਨੂੰ ਸੰਕੋਚ ਕੇ ਘੁੱਗੂ ਮਠਵਾਸੀ ਬਣ ਕੇ ਲੋਕ ਹਜ਼ਾਰਾਂ ਸਾਲਾਂ ਤੋਂ ਬੈਠੇ ਹੋਏ ਹਨ। ਜੋ ਪੂਜਾ ਵਿਚ ਲਗੇ ਉਨ੍ਹਾਂ ਸਭ ਤੋਂ ਵੱਡੀ ਗੱਲ ਇਹੀ ਜਾਤੀ ਕਿ-ਪੱਥਰ ਦੇ ਠਾਕੁਰ ਨੂੰ ਦੁੱਧ ਪਿਲਾ ਕੇ ਹੀ ਰਹਿਣਾ ਹੈ। ਜੋ ਕਰਮ-ਕਾਂਡ ਵਿਚ ਗਏ ਉਹ ਐਸੇ ਧੱਸ ਗਏ ਕਿ ਬਜਾਏ ਸ਼ੁਭ ਕਰਮ ਕਰਨ ਦੇ ਓਹ ਹਠਯੋਗ ਦੀਆਂ ਆਹੂਤੀਆਂ ਦੇਣ ਲਗ ਪਏ, ਜਿਸ ਨਾਲ ਕਿ ਅਧਿਸ਼ਟਾਤਾ ਦੇਵਤੇ ਖੁਸ਼ ਹੋ ਜਾਣ।

ਗੁਰੂ ਗੋਬਿੰਦ ਸਿੰਘ ਜੀ ਨੇ ਉਸ ਕਰਮ ਪੱਧਤਿ ਨੂੰ, ਜੋ ਸ਼ੁਰੂ ਤੋਂ ਹੀ ਆਪਣੀ ਪਟੜੀ ਤੋਂ ਉੱਖੜ ਗਈ ਸੀ, ਮੁੜ ਅਰੋਗ ਲੀਕਾਂ ਉਪਰ ਚਾੜ੍ਹਿਆ ਤੇ ਉਸ ਨੁਕਸ ਨੂੰ ਰਫ਼ਾ ਕੀਤਾ, ਜੋ ਕਰਮ ਕਰਦਿਆਂ ਹੋਇਆ ਵੀ ਕਰਮਕਾਂਡੀ ਨੂੰ ਦੇਵਦਿਆਂ ਦੀ ਕੈਦ ਵਿੱਚ ਰੱਖਦਾ ਹੈ।

ਕੀ ਧਰਮ ਦੇ ਕੰਮ ਕੀਤੇ ਬਗ਼ੈਰ ਅਸੀਂ ਧਿਆਨ-ਮਾਤ੍ਰ ਨਾਲ ਰੱਬ ਨੂੰ ਪਕੜ ਸਕਦੇ ਹਾਂ? ਇਸ ਸਾਧਨ ਵਿਚ ਇਹ ਮੁਸ਼ਕਲ ਹੈ ਕਿ ਜਿਸ ਛਿਨ ਅਸੀਂ ਉਸ ਨੂੰ ਆਪਣੇ ਧਿਆਨ ਵਿਚ ਲਿਆਉਂਦੇ ਹਾਂ ਅਸੀਂ ਸਮਝਦੇ ਹਾਂ ਕਿ ਉਸ ਨੂੰ ਪਕੜ ਲਿਆ ਹੈ, ਪਰ ਏਨੇ ਨੂੰ ਉਹ ਛਿਨ ਅਗਾਂਹ ਲੰਘ ਗਈ ਹੁੰਦੀ ਹੈ ਤੇ ਪਕੜੀਨ ਵਾਲਾ ਤਾਂ ਖਲੋਤਾ ਹੀ ਛਿਨ ਦੀ ਹੱਦ ਤੋਂ ਪਰੇ ਸੀ। ਨਾ ਛਿਨ ਪਕੜੀ ਗਈ ਨਾ 'ਉਹ'। ਫੇਰ ਅਗਲੀ ਛਿਨ ਉਸ ਨੂੰ ਪਕੜਨ ਦਾ ਯਤਨ ਹੁੰਦਾ ਹੈ, ਉਸ ਦਾ ਵੀ ਏਹੋ ਸਿੱਟਾ। ਜਿਸ ਯਤਨ ਨੂੰ ਅਸੀਂ ਧਿਆਨ-ਮਾਤ੍ਰ ਸਮਝਦੇ ਸਾਂ, ਜਿਸ ਧਿਆਨ ਨੂੰ ਅਸੀਂ ਅਕ੍ਰਿਯ ਰੂਪ ਸਮਝਦੇ ਸਾਂ ਉਹ ਅਸਲ ਵਿਚ ਛਿਨ ਛਿਨ ਦੀ ਕ੍ਰਿਆ ਨਿਕਲੀ। ਸਾਡੀ ਅਚਲ ਸਮਾਧੀ ਹੇਠ ਅਤਜੰਤ ਥ੍ਰਾਹਟ ਵਾਲੀ ਕ੍ਰਿਆ ਛੁਪੀ ਹੋਈ ਹੈ।

ਅਸੀਂ ਆਪਣੇ ਕ੍ਰਿਆ ਸਰੂਪ ਤੋਂ ਵੱਖ ਨਹੀਂ ਹੋ ਸਕਦੇ। ਅਸਾਂ ਆਪਣੇ ਏਸ ਕਰਤਵ ਨੂੰ ਪਛਾਣਨਾ ਹੈ, ਫੇਰ ਅਸੀਂ ਸਮਝ ਸਕਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਰਹਿਣੀ-ਬਹਿਣੀ ਤੇ ਕਰਤੱਵ ਦੇ ਕੀ ਅਰਥ ਸਨ। ਸਾਡੀ ਮੁਕਤੀ ਆਪਣੀ ਕ੍ਰਿਆ ਨੂੰ ਦਰੁਸਤ ਕਰਨ ਵਿਚ ਹੈ, ਆਪਣੀ ਕੈਦ ਨੂੰ ਆਪਣੇ ਹੱਥਾਂ ਨਾਲ ਕੱਟਣ ਵਿਚ ਹੈ। ਜੇ ਅਸਾਂ ਆਪਣੇ ਦਲਿੱਦਰ ਨੂੰ ਛੱਡ ਕੇ ਆਪਣੇ ਚਲਦੇ ਟੁਰਦੇ ਫਿਰਦੇ ਕਾਰਜ ਸਾਧਕ ਸਰੂਪ ਨੂੰ ਲਖ ਲਿਆ ਤਾਂ ਕੌਣ ਹੈ ਜੋ ਸਾਨੂੰ ਕੈਦ ਪਾ ਸਕਦਾ ਹੈ? ਕੌਣ ਹੈ, ਜੋ ਦਰਯਾ ਦੇ ਵਹਿਣ ਨੂੰ ਰੋਕੇ? ਸਭ ਰੁਕਾਵਟਾਂ ਸਾਡੇ ਉਠੇ ਹੋਏ ਹੜ੍ਹ ਦੀ ਤੀਬ੍ਰਤਾ ਨਾਲ ਰੁੜ੍ਹ ਪੈਣਗੀਆਂ। ਕੌਣ ਹੈ ਜੋ ਅੰਦਰ ਦੀ ਬਲ ਰਹੀ ਅੱਗ ਨੂੰ ਚਾਰ ਦੀਵਾਰੀ ਦੀ ਕੈਦ ਵਿਚ ਡੱਕ ਸਕਦਾ ਹੈ। ਸਾਡੀ ਭੜਕ ਰਹੀ ਜਵਾਲਾ ਸਹੰਸਰ ਜੀਭਾ ਕੈਦ ਖਾਨੇ ਦੇ ਲੱਕੜ ਕਾਠ ਨੂੰ ਆਪੇ ਚੱਟ ਲਵੇਗੀ।

* * *

ਜਦ ਗਲ ਬਾਤ ਏਸ ਟਿਕਾਣੇ ਤਕ ਅੱਪੜੀ ਤਦ ਮੇਰੇ ਨੁਕਤਾਚੀਨ ਮਿੱਤਰ ਨੇ ਕਿਹਾ ਕਿ ਇਹ ਕਿਸ ਤਰ੍ਹਾਂ ਪਤਾ ਲਗੇ ਕਿ ਜੋ ਕੁਛ ਅਸੀਂ ਕਰ ਰਹੇ ਹਾਂ ਦਰੁਸਤ ਹੈ, ਜਾਂ ਗ਼ਲਤ। ਏਸ ਦੇ ਉੱਤਰ ਵਿਚ ਜੋ ਕੁਛ ਮੈਂ ਆਖਿਆ ਉਹ ਭਾਵੇਂ ਇਕ ਟਾਲ ਮਟੋਲੇ ਦੀ ਗਲ ਲੱਗਦੀ ਸੀ ਪਰ ਬਹਿਸ ਨੂੰ ਕਿਸੇ ਟਿਕਾਣੇ ਪੁਚਾਉਣ ਖ਼ਾਤਰ ਮੈਂ ਕਿਹਾ: ਇਹ ਗਲ ਬਾਹਰਲੇ ਅੰਦਾਜ਼ਿਆਂ ਤੋਂ ਸਿੱਧ ਕਰਨੀ ਖਰੀ ਕਠਨ ਹੈ। ਨਾ ਹੀ ਕਿਸੇ ਕੰਮ ਦੀ ਚੰਗਿਆਈ ਬੁਰਿਆਈ ਉਸਦੇ ਨਤੀਜਿਆਂ ਤੋਂ ਨਿਕਲ ਸਕਦੀ ਹੈ। ਹਰ ਪੁਰਸ਼ ਨੂੰ ਆਪਣੀ ਅੰਦਰਲੀ ਕਸਵਟੀ ਵਰਤਣੀ ਚਾਹੀਦੀ ਹੈ। ਕਿਸੇ ਅੰਦਰਲੇ ਨਿਖਾਰ ਤੋਂ ਨਿਕਲੇ ਹੋਏ ਸਾਰੇ ਕੰਮ ਇਕ ਰੰਗਾ ਦਾ ਪਰਵਾਹ ਹਨ, ਜਿਸ ਵਿਚ ਸ਼ਕਤੀ ਹੈ ਕਿ ਬਾਹਰੋਂ ਪੈ ਰਹੀ ਮੈਲ ਨੂੰ ਨਾਲ ਨਾਲ ਕਟਦਾ ਜਾਵੇ। ਪਰ ਅਸੀਂ ਤਾਂ ਕਰਮ ਪਰਵਾਹ ਵਿਚੋਂ ਨਿਕਲਕੇ ਕਿਸੇ ਬ੍ਰੇਤੇ ਵਿਚ ਫਸੇ ਹੋਏ ਹਾਂ। ਬ੍ਰੇਤੇ ਦਾ ਟਿੱਬਾ ਏਸ ਗਲ ਦਾ ਬਣਿਆ ਹੋਇਆ ਹੈ, ਕਿ ਜੋ ਅਸੀਂ ਕਰਨਾ ਚਾਹੁੰਦੇ ਹਾਂ ਉਹ ਕਰ ਨਹੀਂ ਸਕਦੇ ਤੇ ਜੋ ਅਸੀਂ ਕਰ ਸਕਦੇ ਹਾਂ ਉਹ ਕਰਨਾ ਨਹੀਂ ਚਾਹੁੰਦੇ। ਸਾਡੀ ਦੁਚਿਤੀ ਅਨੰਤ ਦੀ ਕਰਮ ਧਾਰਾ ਦੇ ਵਿਚ ਇਕ ਬੇਬਸੀ ਦਾ ਟਿੱਬਾ ਹੈ।

ਆਓ ਇਕ ਹੰਭਲਾ ਮਾਰੀਏ ਤੇ ਅਸੀਂ ਉਹ ਕੁਛ ਕਰ ਸਕੀਏ ਜੋ ਅਸੀਂ ਚਾਹੁੰਦੇ ਹਾਂ, ਏਹੋ ਹੀ ਸੁੱਚਾ ਕਰਮ ਹੈ ਏਹੋ ਹੀ ਧਰਮ ਕ੍ਰਿਆ ਹੈ। ਕਰਮ ਬਣਦਾ ਹੈ ਕਾਲ ਤੋਂ, ਕਾਲ ਦਾ ਦੂਜਾ ਨਾਮ ਹੀ ਕਰਮ ਹੈ ਤੇ ਕੇਵਲ ਏਹੋ ਹਾਂ, ਹਾਂ ਕੇਵਲ ਏਹੋ ਹੀ, 'ਕੇਵਲ ਕਾਲ ਈ ਕਰਤਾਰ'[1] ਹੈ।



1. ਦਸਮ ਗ੍ਰੰਥ।

# ਪੰਜਾਬੀ ਦੀ ਰਮਜ਼ ਭਰੀ (Mystic) ਕਵਿਤਾ

ਇਸ ਲੇਖ ਲਈ ਲੋੜ ਅਨੁਸਾਰ ਹੇਠ ਲਿਖੀਆਂ ਪੁਸਤਕਾਂ ਵਿਚੋਂ ਜੋ ਸ੍ਰੀਮਾਨ ਭਾਈ ਸਾਹਿਬ ਵੀਰ ਸਿੰਘ ਜੀ ਰਚਿਤ ਹੈਨ, ਕੁਛ ਮਸਾਲਾ ਲੀਤਾ ਗਿਆ ਹੈ। ਹਵਾਲਾ ਕੇਵਲ ਪੁਸਤਕਾਂ ਦੇ ਨਾਮ ਦਾ ਦਿੱਤਾ ਹੈ:-

(1) ਰਾਣਾ ਸੂਰਤ ਸਿੰਘ। (2) ਮਟਕ ਹੁਲਾਰੇ। (3) ਲਹਿਰਾਂ ਦੇ ਹਾਰ। (4) ਬਿਜਲੀਆਂ ਦੇ ਹਾਰ। (5) ਕੰਬਦੀ ਕਲਾਈ।

**ਚੰਨਾ ਵੇ ਤੇਰੀ ਚਾਨਣੀ, ਤਾਰਿਆ ਵੇ ਤੇਰੀ ਲੋ,**
**ਰੱਜ ਗੱਲਾਂ ਨਾ ਕੀਤੀਆਂ, ਵੈਹਲੇ ਹੋ ਗਈ ਲੋ!**

ਦੁਨੀਆਂ ਦਾ ਬਹੁਤ ਸਾਰਾ ਸਾਹਿਤਜ ਇਕ ਝੀਣੀ ਬਾਣ ਦੇ ਅੰਦਾਜ਼ ਵਿਚ ਚਲ ਰਿਹਾ ਹੈ। ਬਹੁਤ ਸਾਰੀ ਕਵਿਤਾ ਕੇਵਲ ਇਕ ਵਿਛੋੜੇ ਦੀ ਸੁਰੀਲੀ ਚੀਸ ਹੈ। ਹਰ ਮਿਲਾਪ ਬਿਰਹੋਂ ਦੀ ਭੁੱਖ ਨੂੰ ਤੀਖਣ ਕਰ ਜਾਂਦਾ ਹੈ। ਪ੍ਰੀਤਮਾ ਦਾ ਮੇਲਾ ਇਕ ਅਧੂਰੀ ਚੀਜ਼ ਹੈ। ਮਿਲਾਪ ਦੀ ਰਾਤ ਬਹੁਤ ਛੋਟੀ ਹੈ। ਪ੍ਰੀਤ ਦੀ ਲਾਲਸਾ ਵਿਚ ਰੰਗੀਆਂ ਹੋਈਆਂ ਗੱਲਾਂ ਬਹੁਤ ਵਡੀਆਂ ਹਨ। ਦਿਨ ਜਲਦੀ ਫੁਟ ਪੈਂਦਾ ਹੈ ਤੇ ਹਰ ਇਕ ਇਨਸਾਨ, ਜਿਸਦੀ ਦਿਲ ਧੜਕ ਵਿਚ ਕੋਈ ਰੋਸਾ ਪ੍ਰੇਮ-ਕਸਕ ਦਾ ਹੈ, ਉਹ ਇੰਵ ਮਹਿਸੂਸ ਕਰਦਾ ਹੈ:-

**ਚੰਨਾ ਵੇ ਤੇਰੀ ਚਾਨਣੀ ਤਾਰਿਆ ਵੇ ਤੇਰੀ ਲੋ।**
**ਰੱਜ ਗੱਲਾਂ ਨਾ ਕੀਤੀਆਂ ਵੈਹਲੇ ਹੋ ਗਈ ਲੋ।**

ਕੀ ਸਾਡਾ ਮਿਲਾਪ ਕੇਵਲ ਇਸ ਗਲ ਲਈ ਹੈ ਕਿ ਵਿਛੋੜੇ ਦੀ ਦਰਦ ਦਿਨ ਦੂਣੀ ਵਧੇ? ਕੀ ਸਾਡਾ ਸਾਹਿਤਜ ਕੇਵਲ ਸਾਡੇ ਅਲਪ ਸੰਜੋਗ ਦੀ ਇਕ ਨਾ ਮੁੱਕਣ ਵਾਲੀ ਵਿਜੋਗ ਕਥਾ ਹੈ? ਕੀ ਸਾਡੀ ਚੀਖ਼ ਪੁਕਾਰ ਸਾਡੇ ਦਰਦ ਭਰੇ ਜੀਵਨ ਦੀ ਨਮੂਨੇ ਮਾਤ੍ਰ ਵੰਨਗੀ ਹੈ? ਉਸ ਨਿੱਕੀ ਜੇਹੀ ਲਾੜੀ ਦਾ ਬਿਰਹੜਾ ਕੀ ਅਰਥ ਰਖਦਾ ਹੈ ਜੋ ਸੜਕ ਦੇ ਵਿਚਕਾਰ ਖਲੋਤੀ ਨੀਲੇ ਘੋੜੇ ਵਲ ਬਾਹਾਂ ਉਲਾਰ ਕੇ ਪੁਕਾਰ ਰਹੀ ਹੈ:-

**ਜੇ ਉਠ ਚਲਿਓਂ ਚਾਕਰੀ, ਨੀਲੇ ਘੋੜੇ ਵਾਲਿਆ! ਸਾਨੂੰ ਬੋਝੇ ਪਾ।**
**ਜਿੱਥੇ ਤੇ ਆਵੇ ਰਾਤੜੀ, ਨੀਲੇ ਘੋੜੇ ਵਾਲਿਆ! ਕੱਢ ਕਲੇਜੜੇ ਲਾ।**

ਜੇਕਰ ਕਵਿਤਾ ਨੂੰ ਆਪਣਾ ਉੱਚਾ ਰੁਤਬਾ ਕੇਵਲ ਇਸ ਚੀਖ਼ ਪੁਕਾਰ ਦੀ ਮਿਣਤੀ ਤੋਂ ਮਿਲਣਾ ਹੈ ਤਾਂ ਇਹ ਚੀਖ਼ ਪੁਕਾਰ ਉਸ ਤੀਬ੍ਰਤਾ ਦੇ ਦਰਜੇ ਦੀ ਹੈ ਜੋ ਕਿ ਮਰ ਕੇ ਵੀ ਨਹੀਂ ਮਿਟਣੀ, ਜੋ ਨਿਰਸੰਦੇਹ ਹੋਕੇ ਵੀ ਆਪਣੀ ਅਬੁਝ ਤੜਪ ਦਾ ਸੂਖਮ ਜਾਮਾ ਪਹਿਨਕੇ ਸੜਕ ਉੱਪਰ ਹਰ ਲੰਘਦੇ ਰਾਹੀ ਨੂੰ ਹਵਾ ਦੀ ਸ਼ਾਂ ਸ਼ਾਂ ਵਿਚ ਪੁਕਾਰਦੀ ਰਹੇਗੀ:-

**ਰਾਹੀਆ ਰਾਹੇ ਰਾਹੇ ਜਾਂਦਿਆ ਰਤੀ ਕੁ ਵਾਗਾਂ ਮੋੜ!**

ਧਰ ਰਾਹੀ, ਅਣਸੁਣੇ ਤਰੀਕੇ ਵਿਚ ਟੁਰੀ ਜਾਂਦਾ ਹੈ ਤੇ ਦੂਰ ਗਏ ਘੋੜੇ ਦੀ ਟਾਪ 'ਵਾਕ ਰੂਪ' ਹੋਕੇ ਪਿਛਾਂਹ ਨੂੰ ਮੁੜਦੀ ਹੈ:-

**ਕੀਕਰ ਮੋੜਾਂ ਗੋਰੀਏ ਨੀਂ ਤੇਰੇ ਜੇਹੀ ਘਰ ਹੋਰ।**

ਇਸ ਉੱਪਰ ਦੇ ਉਦਯ ਹੁੰਦਿਆਂ ਹੀ ਵਿਦੇਹ ਵਲਵਲਿਆਂ ਦਾ ਸਾਰਾ ਵਾਯੂ ਮੰਡਲ ਆਪਣੀ ਅਬੁਝ ਤੜਪ ਵਿਚ ਗੂੰਜ ਉਠਦਾ ਹੈ:-

**ਮੇਰੇ ਜੇਹੀ ਨਾ ਹੋਸੀਆ, ਰਾਹੀਆ ਪਰੇ ਪਰੇ ਜਾਂਦਿਆ!**
**ਸਾਂਵਲੀ ਮੁਟਿਆਰਾਂ**
**ਪਾਣੀ ਕੋਲੋਂ ਪਤਲੀ, ਫੁਲਾਂ ਕੋਲੋਂ ਉਸ਼ਨਾਕ ਮੀਆਂ!**

ਇਸ ਤਰ੍ਹਾਂ ਦੇ ਆਸ ਅੰਦੇਸਿਆਂ ਵਿਚ ਬੇਠੌਹਰ ਹੋਈ ਹੋਈ ਸਾਡੀ ਨਿਮਾਣੀ ਜੇਹੀ ਜਿੰਦ ਆਪਣੇ ਆਪ ਕੋਲੋਂ ਹਮੇਸ਼ਾਂ ਸੁਆਲ ਪੁੱਛਦੀ ਹੈ:-

**ਦੱਸ ਜਿੰਦੇ ਤੂੰ ਹੈਂ ਕੀ ਅੜੀਏ! ਪੈਂਡ ਵਲਵਲੇ ਵਾਲੀ,**
**ਝਰਨਾਟਾਂ ਜੋ ਜਾਣ ਨ ਝੱਲੀਆਂ ਆਪੇ ਛੇੜਨ ਵਾਲੀ।**
**ਹਸਰਤ, ਆਸ ਨਿਰਾਸਾ ਟੋਏ ਆਪਣੇ ਵਿਚ ਉਪਜਾਵੇਂ।**
**ਆਪ ਵਿਰਾਗਨ ਹੋ ਕੇ ਅੜੀਏ ਆਪ ਡੋਬ ਪਈ ਖਾਵੇਂ।**
**ਉਠਨ ਉਮੰਗਾਂ ਤੇ ਚਾ ਉੱਚੇ ਖਿੱਚਾਂ ਧੂਹ ਲਿਜਾਵਣ,**
**ਕਾਂਬਾ ਛਿੜੇ ਥਰਾਟਾਂ ਥਰਕਨ ਲਹਿਰਾਂ ਕਹਿਰ ਮਚਾਵਨ।**
(ਲਹਿਰਾਂ ਦੇ ਹਾਰ)

ਏਸ ਸੁਆਲ ਦਾ ਜੁਵਾਬ ਖਰਾ ਕਠਨ ਹੈ। ਸਾਹਿਤਜ ਪੇਸ਼ ਸਵਾਲ ਨੂੰ ਪੈਦਾ ਕਰ ਦੇਣ ਵਿਚ ਹੀ ਜ਼ਿਆਦਾ ਖੂਬੀ ਸਮਝਦਾ ਹੈ ਤੇ ਉਸਦੇ ਵਾਜਬ ਉੱਤਰ ਦੇ ਉਰੇ ਉਰੇ ਹੀ ਬਾਰੀਕ ਪ੍ਰਸ਼ਨਾਂ ਦੀ ਸੂਖਮ ਜਾਲੀ ਵਿਚ ਉਲਝ ਜਾਂਦਾ ਹੈ।

* * *

ਅਸਲੀਅਤ ਨੂੰ ਸਮਝਣ ਲਈ, ਜ਼ਿੰਦਗੀ ਦੇ ਮਰਮ ਨੂੰ ਜਾਣਨ ਲਈ ਕਿਸੇ ਉੱਚ ਕੋਟੀ ਦੇ ਅਨੁਭਵੀ ਸਾਹਿਤਜ ਦੀ ਲੋੜ ਪੈਂਦੀ ਹੈ। ਉੱਚਾ ਸਾਹਿਤਜ ਇਕ ਗੁਹਜ ਬਾਣੀ ਹੈ। ਇਹ ਅੰਦਰ ਦੇ ਅਨੁਭਵ ਨੂੰ ਬਾਹਰ ਜਤਾਉਣ ਦਾ ਜਤਨ ਕਰਦਾ ਹੈ, ਇਸ ਕਰਕੇ ਇਸ ਦਾ ਕੁਛ ਹਿੱਸਾ ਮਜ਼੍ਹਬ ਦੀ ਹੇਠਲੀ ਤੈਹ ਦੀ ਸਚਾਈ ਨਾਲ ਜਾ ਰਲਦਾ ਹੈ।

ਪੰਜਾਬੀ ਦੇ ਉੱਚੇ ਸਾਹਿਤਜ ਉੱਪਰ ਇਹ ਦੂਸ਼ਨ ਲਾਇਆ ਜਾਂਦਾ ਹੈ ਕਿ ਇਸ ਵਿਚ ਧਾਰਮਿਕ ਅੰਗ ਬਹੁਤ ਹੈ। ਇਹ ਪਤਾ ਨਹੀਂ ਦੂਸ਼ਨ ਹੈ ਕਿ ਭੂਸ਼ਨ। ਕਵਿਤਾ ਸ਼ਾਇਦ ਮਜ਼੍ਹਬ ਦੇ ਬਗੈਰ ਰਹਿ ਸਕਦੀ ਹੋਵੇ, ਪਰ ਮਜ਼੍ਹਬ ਕਵਿਤਾ ਬਗੈਰ ਨਹੀਂ ਰਹਿ ਸਕਾਦ। ਪਰ ਜਿਨ੍ਹਾਂ ਲੋਕਾਂ ਨੇ ਕਵਿਤਾ ਨੂੰ ਮਜ਼੍ਹਬ ਤੋਂ ਨਿਖੇੜਨ ਦੀ ਕੋਸ਼ਿਸ਼ ਕੀਤੀ ਹੈ ਉਨ੍ਹਾਂ ਪਾਸ ਛੇਕੜ ਨਾ ਕਵਿਤਾ ਰਹੀ ਹੈ, ਨਾ ਮਜ਼੍ਹਬ ਤੇ ਜਿਨ੍ਹਾਂ ਨੇ ਇਹ ਸਮਝਿਆ ਹੈ ਕਿ ਅਸੀਂ ਕਵਿਤਾ ਨੂੰ ਮਜ਼੍ਹਬ ਕੋਲੋਂ ਅੱਡਰਾ ਕਰ ਲਿਆ ਹੈ, ਉਹ ਧੋਖੇ ਵਿਚ ਆ ਗਏ ਹਨ, ਕਿਉਂਕਿ ਉਨ੍ਹਾਂ ਲਈ ਫੇਰ ਕਵਿਤਾ ਹੀ ਮਜ਼੍ਹਬ ਹੋ ਗਈ। ਮਜ਼੍ਹਬ ਤੇ ਕਵਿਤਾ ਸਿਰਫ ਸਤਹ ਉਪਰ ਹੀ ਅੱਡਰੇ ਹੁੰਦੇ ਹਨ, ਅਨੁਭਵ ਦੀਆਂ ਹੇਠਲੀਆਂ ਡੂੰਘਾਈਆਂ ਵਿਚ ਦੋਨੋਂ ਇਕ ਦੂਜੇ ਵਿਚ ਘੁਲਮਿਲ ਜਾਂਦੇ ਹਨ।

* * *

ਸਾਡੇ ਸੁਆਲਾਂ ਦੇ ਜਵਾਬ ਲਈ ਪੰਜਾਬੀ ਵਿਚ ਉੱਚੀ ਰੰਗਣ ਦੇ ਕਵੀਆਂ ਦਾ ਕਾਫੀ ਸਾਹਿਤਜ ਮੌਜੂਦ ਹੈ, ਜਿਸ ਵਿਚੋਂ ਮੈਂ ਇਸ ਲੇਖ ਵਿਚ ਕੇਵਲ ਦੋ ਕਵੀਆਂ ਉੱਪਰ ਆਪਣੇ ਵੀਚਾਰ ਪ੍ਰਗਟ ਕੀਤੇ ਹਨ। ਇਕ ਬੁਲ੍ਹੇ ਸ਼ਾਹ ਹੈ ਤੇ ਦੂਜੇ ਭਾਈ ਸਾਹਿਬ ਵੀਰ ਸਿੰਘ ਜੀ। ਕਵਿਤਾ ਦਾ ਪੂਰਾ ਨਾਪ ਤੋਲ ਕਰਨਾ ਬੜਾ ਮੁਸ਼ਕਿਲ ਹੈ ਤੇ ਏਸ ਲੇਖ ਵਿਚ ਜ਼ਿਆਦਾ ਤਰ ਮੈਂ ਕੇਵਲ ਇਨ੍ਹਾਂ ਕਵੀਆਂ ਵਿਚ, ਜੋ ਗੁੱਝੀ ਮਟਕ ਹੈ, ਉਸ ਪਰ ਆਪਣੀ ਨਿੱਕੀ ਨਿਮਾਣੀ ਵਿਚਾਰ ਕੀਤੀ ਹੈ।

* * *

ਬੁਲ੍ਹੇ ਦੀ ਕਵਿਤਾ ਜੋ ਜ਼ਿਆਦਾ ਮਸ਼ਹੂਰੀ ਵਿਚ ਕਾਫੀਆਂ ਦੇ ਛੋਟੇ ਜਿਹੇ ਆਕਾਰ ਵਿਚ ਮਿਲਦੀ ਹੈ, ਵਿਚਾਰਨ ਤੋਂ ਪਤਾ ਲਗਦਾ ਹੈ ਕਿ ਬੁਲ੍ਹੇ ਦੇ ਗੁੱਝੇ ਭਾਵ (mystic thoughts) ਸੂਫੀ ਫਕੀਰਾਂ ਦੀਆਂ ਉਨ੍ਹਾਂ ਹੱਦਾਂ ਦੇ ਅੰਦਰ ਰਹਿੰਦੇ ਹਨ ਜੋ ਸ਼ਰਹ ਦੀ ਵਿਰੋਧਤਾ ਖੁਲੱਮ-ਖੁੱਲ੍ਹੇ ਤ੍ਰੀਕੇ ਤੇ ਨਹੀਂ ਕਰਦੇ। ਉਹ ਆਪਣੀ ਆਤਮਕ ਉੱਨਤੀ ਲਈ ਸੂਫੀ ਖਿਆਲਾਂ ਦੀਆਂ ਚਾਰ ਪੌੜੀਆਂ ਤੋਂ ਲੰਘਣ ਦਾ ਯਤਨ ਕਰ ਰਹੇ ਹਨ ਤੇ ਉਨ੍ਹਾਂ ਦੀ ਕਵਿਤਾ ਕੇਵਲ ਉਨ੍ਹਾਂ ਦੇ ਆਪਣੇ ਵਲਵਲਿਆਂ ਨੂੰ ਪ੍ਰਗਟ ਕਰਨ ਦਾ ਹੀ ਜ਼ਰੀਆ ਨਹੀਂ, ਬਲਕਿ ਇਸ ਤੋਂ ਸਿਵਾ ਉਨ੍ਹਾਂ ਦੀ ਕਵਿਤਾ ਆਪਣੇ ਅੰਦਰਲੇ ਦੀ ਤਰੱਕੀ ਦੇ ਤਰੀਕੇ ਦਾ ਇਕ ਸਾਖੀ ਰੂਪ ਸਾਹਿਤਜ ਹੈ। ਉਨ੍ਹਾਂ ਦਾ ਕਥਨ ਹੈ:-

**ਸ਼ਰੀਅਤ ਸਾਡੀ ਮਾਈ ਹੈ। ਤਰੀਕਤ ਸਾਡੀ ਦਾਈ ਹੈ।**
**ਅਗੋਂ ਹੱਕ ਹਕੀਕਤ ਆਈ ਹੈ। ਤੇ ਮਾਰਫਤੋਂ ਕੁਝ ਪਾਇਆ ਹੈ।**
**ਵਤ ਬੂਝ ਕੌਣ ਲੁਕ ਆਇਆ ਹੈ।**

ਬੁੱਲ੍ਹਾ ਫਕੀਰ ਸਾਈਂ ਜੋ ਕਵਿਤਾ ਦੀ ਰੰਗਣ ਵਿਚ ਰੰਗਿਆ ਹੋਇਆ ਹੈ, ਪਰ ਉਸ ਦੇ ਕਥਨ ਵਿਚ ਉਹ ਦਲੇਰੀ ਘੱਟ ਹੈ ਜੋ ਰਿੰਦ ਫਕੀਰਾਂ ਦੇ ਕਲਾਮ ਵਿਚ ਹੁੰਦੀ ਹੈ। ਰਿੰਦ ਫਕੀਰ ਸ਼ਰੀਅਤ ਤੇ ਤਰੀਕਤ ਦੀਆਂ ਪੌੜੀਆਂ ਨਹੀਂ ਚੜ੍ਹਦੇ। ਉਹ ਸ਼ਰਹ ਨੂੰ ਟੱਪਕੇ ਮਾਰਫਤ ਵਿਚ ਪਹੁੰਚਦੇ ਹਨ, ਫੇਰ ਮਾਰਫਤ ਨੂੰ ਟੱਪਕੇ ਕਿਸੇ ਰਿੰਦਾਨਾ ਆਜ਼ਾਦੀ ਵਿਚ ਵਿਚਰਦੇ ਹਨ, ਜਿਸ ਦਾ ਜ਼ਿਕਰ ਇਕ ਕਵੀ ਨੇ ਇਸ ਪ੍ਰਕਾਰ ਕੀਤਾ ਹੈ:-

**ਹੱਦ ਟੱਪੇ ਤਾਂ ਔਲੀਆ, ਬੇਹੱਦ ਟੱਪੇ ਤਾਂ ਪੀਰ।**
**ਹੱਦ ਬੇਹੱਦ ਦੋਨੋਂ ਟੱਪੇ, ਸੋ ਹੈ ਰਿੰਦ ਫਕੀਰ।**

ਪਰ ਬੁੱਲ੍ਹੇ ਦੀ ਉਡਾਰੀ ਰਿੰਦਾਂ ਦੇ ਸੁਤੰਤ੍ਰ ਆਕਾਸ਼ ਦੀ ਅਸਗਾਹਤਾ ਵਿਚ ਨਹੀਂ ਸੀ, ਉਸ ਦਾ ਮੁਰਸ਼ਿਦ ਬਹੁਤ ਕਰੜਾ ਸੀ ਤੇ ਅਣਖਾਂ ਵਾਲਾ (Jealous God) ਸੀ। ਉਸਨੇ ਬੁੱਲ੍ਹੇ ਦੀ ਜਾਨ ਵਿਚ ਹੌਲ ਭਰ ਦਿੱਤਾ ਤੇ ਉਹ ਡਰ ਉਸ ਦੇ ਕਾਵਜ ਨੂੰ ਇਕ ਦਿਲ-ਧੜਕੀ ਲਾ ਗਿਆ ਹੈ। ਬੁੱਲ੍ਹੇ ਦੀ ਨਿਮਾਣੀ ਜਿੰਦ ਆਪਣੇ ਆਪ ਨੂੰ ਮੁਰਸ਼ਿਦ ਦੇ ਸਲੂਕ ਕਰਕੇ ਇਕ ਸਿਤਮ ਵਿਚ ਫਸ ਗਈ ਪ੍ਰਤੀਤ ਕਰਦੀ ਹੈ ਜੋ ਕਵਿਤਾ ਵਿਚ ਇਸ ਤਰ੍ਹਾਂ ਪ੍ਰਗਟ ਹੁੰਦਾ ਹੈ:-

**ਜਿੰਦ ਕੁੜਿੱਕੀ ਦੇ ਮੂੰਹ ਆਈ।**
**ਵਾ ਵੇਲਾ ਕੀ ਕਰਨਾ ਏਂ ਜਿੰਦ ਸਾੜੇ ਜੋ ਸੋ ਸਾੜੇ।**
**ਸੁੱਖਾਂ ਦਾ ਇਕ ਪੂਲਾ ਨਾਹੀਂ ਦਖਾਂ ਦੇ ਖਲਵਾੜੇ।**
**ਹੋਣੀ ਸੀ ਸੋ ਇਸ ਦਿਨ ਹੋਈ ਹੁਣ ਕੀ ਕਰੀਏ ਭਾਈ।**
**ਜਿੰਦ ਕੁੜਿੱਕੀ ਦੇ ਮੂੰਹ ਆਈ।**
**ਸੀਨੇ ਬਾਨ ਧੰਦਾਲ ਗਲੀ ਵਿਚ ਇਹ ਹਾਲਤ ਵਿਚ ਜਾਲਾਂ।**
**ਚਾਚਾ ਕੇ ਸਿਰ ਧਰ ਤੇ ਮਾਰਾਂ ਰੋ ਰੋ ਯਾਰ ਸੰਭਾਲਾਂ।**
**ਅਗੇ ਵੀ ਸਹੀਆਂ ਨੇਹੁੰ ਲਗਾਇਆ ਕਿ ਮੈਂ ਹੀ ਪ੍ਰੀਤ ਲਗਾਈ।**
**ਜਿੰਦ ਕੁੜਿੱਕੀ ਦੇ ਮੂੰਹ ਆਈ।**

ਬੁੱਲ੍ਹਾ ਜੋ ਕੁਛ ਕਹਿ ਰਿਹਾ ਹੈ, ਇਹ ਉਸਦੀ ਹੱਡ ਬੀਤੀ ਕਥਾ ਹੈ। ਸ਼ਾਇਦ ਉਸ ਦਾ ਮੁਰਸ਼ਿਦ ਉਸ ਨੂੰ ਉਸ ਭੱਠੀ ਵਿਚ ਤਾ ਦੇ ਰਿਹਾ ਸੀ, ਜਿਸ ਵਿਚ ਟਕਸਾਲੀ ਸੇਕ ਹੈ ਤੇ ਬੰਦੇ ਨੂੰ ਕਿਸੇ ਘਾੜਤ ਵਿਚ ਘੜਦਾ ਹੈ।

ਪਰ ਬੁੱਲ੍ਹਾ ਡਰਦਾ ਹੈ, ਉਸ ਦਾ ਦਿਲ ਕੰਬਦਾ ਹੈ ਤੇ ਭਾਵੇਂ ਸੂਫੀ ਟਕਸਾਲ ਨੇ ਉਸ ਉੱਪਰ ਫਕੀਰੀ ਦੀ ਕੋਈ ਵਧੀਆ ਛਾਪ ਲਾਈ ਹੋਵੇ, ਉਸ ਦੀ ਕਵਿਤਾ ਦੀ ਚਾਲ ਵਿਚ ਜ਼ਰੂਰ ਸਹਿਮ ਦਾ ਸਕਤਾ ਪਾਇਆ ਹੈ:-

**ਤੇਰੇ ਇਸ਼ਕ ਨੇ ਡੇਰਾ ਮੇਰੇ ਅੰਦਰ ਕੀਤਾ।**
**ਪਰਕੇ ਜ਼ਹਰ ਪਿਆਲਾ ਤਾਂ ਮੈਂ ਆਪੇ ਪੀਤਾ।**
**ਝਬ ਬਹੁੜ ਤਬੀਬਾ ਨਹੀਂ ਤਾਂ ਮੈਂ ਮਰ ਗੱਯਾ।**
**ਤੇਰੇ ਇਸ਼ਕ ਨਚਾਯਾ ਕਰ ਥੱਯਾ ਥੱਯਾ।**

ਬੁੱਲ੍ਹੇ ਸ਼ਾਹ ਦਾ ਹੌਲ ਦੋ ਪ੍ਰਕਾਰ ਦਾ ਹੈ:-

**ਇਕ ਉਲਾਂਭਾ ਸਹੀਆਂ ਦਾ ਦੂਜਾ ਹੈ ਸੰਸਾਰ।**

ਇਕ ਪਾਸੇ ਤਾਂ ਸ਼ਰੱਈਆਂ ਦਾ ਖੌਫ ਤੇ ਦੁਨੀਆਂ ਦੀ ਲੋਕ ਲਾਜ ਹੈ ਜਿਸ ਤੋਂ ਉਹ ਉੱਪਰ ਉੱਠਣਾ ਚਾਹੁੰਦਾ ਹੈ:

**ਹੁਣ ਅਸਾਂ ਕੀ ਲਗੇ ਰਾਹ ਨਾਲ।**
**ਵਾਹ ਪੈ ਗਿਆ ਬੇ ਪਰਵਾਹ ਨਾਲ।**
**ਇਹ ਗਲ ਅਕਲੋਂ ਫਿਕਰੋਂ ਨਾ।**
**ਹੈ ਕੁਟੀਚਰ ਮੇਰਾ ਨਾਂ।**
**ਕਿਵੇਂ ਕਿਵੇਂ ਕਰ ਅੱਖੀਆਂ ਲਾਈਆਂ।**
**ਰਲ ਮਿਲ ਸਹੀਆਂ ਹਟਾਵਨ ਆਈਆਂ।**
**ਨਾਲ ਮਾਰੇ ਬਾਬਲ ਮਾਂ।**
**ਹੈ ਕੁਟੀਚਰ ਮੇਰਾ ਨਾਂ।**
**ਸੌਹਰੇ ਸਾਨੂੰ ਵੜਨ ਨ ਦੇਂਦੇ।**
**ਨਾਨਕ ਦਾਦਕ ਘਰੋਂ ਕਢੇਂਦੇ।**
**ਮੇਰਾ ਪੇਕੇ ਨਾਹੀਂ ਥਾਂ।**
**ਹੈ ਕੁਟੀਚਰ ਮੇਰਾ ਨਾਂ।**

ਦੂਜੇ ਪਾਸੇ ਉਸ ਦਾ ਵਾਹ ਇਨਾਇਤ ਵਰਗੇ ਕਰੜੇ ਮੁਰਸ਼ਿਦ ਨਾਲ ਹੈ ਜੋ ਭਾਵੇਂ ਸ਼ਰਹ ਦੇ ਅਸੂਲਾਂ ਤੋਂ ਉਪਰ ਉਠ ਚੁਕਾ ਹੈ, ਪਰ ਫਕੀਰਾਂ ਦੇ ਗੁੱਸੇ ਹੋ ਜਾਣ ਵਾਲੇ ਨੇਮ ਵਿਚ ਬੜਾ ਦ੍ਰਿੜ ਹੈ ਤੇ ਜਿਸਦਾ ਪਰਵਾਜ਼ ਅਜੇ ਜਲਦੀ ਤ੍ਰੁੱਠ ਪੈਣ ਵਾਲੀ ਕਰਮ ਬਖਸ਼ੀ ਦੀ ਬੇਅਸਲੀ ਰਹਿਮਤ ਵਿਚ ਨਹੀਂ ਹੈ। ਏਸ ਕਰਕੇ ਬੁੱਲੇ ਦਾ ਹਾਲ ਦੂਜੇ ਪਾਸੇ ਇਹ ਸੀ:-

**ਜਲਬਲ ਹਾਈਂ ਮਾਰੀਆਂ ਦਿਲ ਪੱਥਰ ਤੇਰਾ।**
**ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।**
**ਡਰ ਹਾਵੇ ਦੋਜ਼ਕ ਮਾਰਿਆ।**
**ਸਾਨੂੰ ਆ ਮਿਲ ਯਾਰ ਪਿਆਰਿਆ।**
**ਬੁੱਲ੍ਹਾ ਸ਼ੌਹ ਮੇਰੇ ਘਰ ਆਵੇ।**
**ਮੇਰੀ ਬਲਦੀ ਭਾਹ ਬੁਝਾਵੇ।**
**ਇਨਾਇਤ ਦਮ ਦਮ ਨਾਲ ਚਿਤਾਰਿਆ।**
**ਸਾਨੂੰ ਆ ਮਿਲ ਯਾਰ ਪਿਆਰਿਆ।**

ਬੁੱਲ੍ਹੇ ਵਿਚ ਭਾਵੇਂ ਡਰ ਹੈ, ਭਾਵੇਂ ਸਹਿਮ ਹੈ, ਪਰ ਉਸ ਦੇ ਅੰਦਰ ਫਕੀਰੀ ਦੀ ਉਹ ਚਿਣਗ ਆ ਚੁਕੀ ਹੈ, ਜਿਸ ਨੂੰ ਚਾਹੇ ਉਹ ਕਈ ਵੇਰ ਮੀਂਹ ਹਨੇਰੀ ਝੱਖੜ ਤੋਂ ਬਚਾ ਕੇ ਰਖਦਾ ਹੈ ਪਰ ਜੋ ਕਦੇ ਕਦੇ ਆਪਣਾ ਪੂਰਾ ਜ਼ੋਰ ਪਕੜ ਜਾਂਦੀ ਹੈ। ਉਹ ਚਿਣਗ ਭੜਕ ਉਠਦੀ ਹੈ, ਬੁੱਲੇ ਦੀ ਸਾਰੀ ਕਾਵਜ ਕਾਇਆਂ ਨੂੰ ਚਮਕਾ ਦੇਂਦੀ ਹੈ ਤੇ ਬੁੱਲੇ ਨੂੰ ਆਪਣਾ ਮੁਰਸ਼ਿਦ ਆਪਣੇ ਵਿਚ ਦਿੱਸਣ ਲਗਦਾ ਹੈ:-

**ਬੁੱਲਿਆ ਸ਼ੌਹ ਅਸਾਂ ਥੀਂ ਵੱਖ ਨਹੀਂ।**
**ਬਿਨ ਸ਼ੌਹ ਥੀਂ ਦੂਜਾ ਕੱਖ ਨਹੀਂ।**
**ਪਰ ਦੇਖਣ ਵਾਲੀ ਅੱਖ ਨਹੀਂ।**
**ਤਾਂ ਹੀ ਜਾਨ ਪਈ ਦੁਖ ਸਹਿੰਦੀ ਏ।**

ਬੁੱਲ੍ਹਾ ਇਸ ਤਰ੍ਹਾਂ ਆਪਣੇ ਮੁਰਸ਼ਦ ਨਾਲ ਏਕਤਾ ਪੈਦਾ ਕਰਦਾ ਹੈ। ਇਹ ਏਕਤਾ ਕਿਸੇ ਫਕੀਰੀ ਦੇ ਮਾਣ ਵਿਚ ਨਹੀਂ, ਬਲਕਿ ਕਵਿਤਾ ਦੇ ਤਾਣ ਵਿਚੋਂ ਉਪਜਦੀ ਹੈ।

ਜੇ ਇਹ ਏਕਤਾ ਇਸ ਦੇ ਕਿਸੇ ਫਕੀਰੀ ਦੇ ਧਜਾਨ ਸਾਧਨ ਦੇ ਵੱਸ ਹੁੰਦੀ ਤਾਂ ਉਸ ਨੂੰ ਇਨ੍ਹਾਂ ਮਿੰਨਤਾਂ ਦੀ ਲੋੜ ਨਾ ਪੈਂਦੀ:-

**ਹੁਣ ਬਸ ਕਰ ਜੀ, ਹੁਣ ਬਸ ਕਰ ਜੀ।**
**ਹੁਣ ਬੈਠ ਪਿੰਜਰ ਵਿਚ ਧਰ ਕਰ ਜੀ।**

ਏਕਤਾ (unity) ਤੋਂ ਅਗਲਾ ਦਰਜਾ ਅਭੇਦਤਾ (Identity) ਦਾ ਹੈ।

ਏਕਤਾ ਵਿਚ ਤਾਂ ਬੁੱਲ੍ਹੇ ਦਾ ਸ਼ੌਹ ਉਸ ਥੋਂ ਵੱਖ ਨਹੀਂ, ਪਰ ਅਭੇਦਤਾ ਵਿਚ ਉਸ ਦਾ ਆਪਣਾ ਤਨ ਹੀ ਇਨਾਯਤ ਰੂਪ ਹੋ ਜਾਂਦਾ ਹੈ। ਏਕਤਾ ਵਿਚ ਸਿਰਫ ਮਨ ਦਾ ਮੇਲਾ ਹੈ, ਪਰ ਅਭੇਦਤਾ ਵਿਚ ਤਨ ਮਨ ਘੁਲ ਮਿਲ ਜਾਂਦੇ ਹਨ ਤੇ ਤਨਮਯਤਾ ਹੋ ਜਾਂਦੀ ਹੈ।

**ਇਨਾਯਤ ਸਭ ਹੂਆ ਤਨ ਹੈ ਫਿਰ ਬੁੱਲ੍ਹਾ ਨਾਮ ਧਰਾਯਾ ਹੈ।**
**ਟੁਕ ਬੂਝ ਕੌਣ ਲੁਕ ਆਯਾ ਹੈ, ਕਿਸ ਭੇਖੀ ਭੇਖ ਵਟਾਯਾ ਹੈ।**

ਪਰ ਇਹ ਹਾਲਤ ਦੇਰ ਤਕ ਨਹੀਂ ਰਹਿੰਦੀ, ਇਹ ਆਪਣਾ ਇਕ ਝਲਕਾ ਦੇ ਕੇ ਗੁੰਮ ਹੋਣ ਲਗਦੀ ਹੈ। ਮੁਰਸ਼ਿਦ ਭਾਵੇਂ ਅੰਦਰ ਬੁੱਲ੍ਹੇ ਦੀ ਧਯਾਨ ਅਰੂੜ ਅਵਸਥਾ ਦੀ ਜਕੜ ਵਿਚ ਹੈ, ਪਰ ਤਦ ਬੀ ਅਭੇਦਤਾ ਝੱਟ ਖੁੱਲ੍ਹ ਜਾਂਦੀ ਹੈ ਤੇ ਉਸ ਨੂੰ ਤਰਲਾ ਲੈਣਾ ਪੈਂਦਾ ਹੈ:-

**ਅੰਦਰ ਵਾਲਿਆ ਬਾਹਰ ਆਵੀਂ ਬਾਹਰੋਂ ਪਕੜ ਖਲੋਵਾਂ ਮੈਂ।**

ਪਰ ਇਹ ਗੱਲ ਕਿਸੇ ਵੇਲੇ ਸਿਰੇ ਨਹੀਂ ਚੜ੍ਹਦੀ ਤੇ ਉਸ ਨੂੰ ਆਪਣੇ ਅੰਦਰ ਦੀ ਏਕਤਾ ਤੋਂ ਹੀ ਤਸੱਲੀ ਲੈਣੀ ਪੈਂਦੀ ਹੈ:-

**ਜਾਹਿਰ ਅਸਾਥੋਂ ਲੁਕਦੇ ਛਿਪਦੇ, ਪਰ ਬਾਤਨ ਨੇੜੇ ਹੋਵਾਂ ਨੀ।**

ਬੁੱਲ੍ਹੇ ਨੂੰ ਜਾਚ ਨਹੀਂ ਕਿ ਰੁੱਠੇ ਹੋਏ ਸ਼ੌਹ ਨੂੰ ਕਿੰਵ ਮਨਾਣਾ ਹੈ। ਭਾਵੇਂ ਮੁਰਸ਼ਿਦ ਨਾਲ ਤਅੱਲਕ ਆਤਮਕ ਹੈ, ਪਰ ਉਸ ਨੂੰ ਰਿਝਾਉਣ ਲਈ ਅਕਲਮੰਦੀ ਦੀ ਵੀ ਲੋੜ ਹੈ, ਜੈਸੇ ਗੁਰਵਾਕ ਹੈ:-

**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥**

ਏਹ ਮੁਰਸ਼ਿਦ ਮੰਗੇ ਹੋਏ ਮਾਸ਼ੂਕ ਹੁੰਦੇ ਹਨ ਤੇ ਇਨ੍ਹਾਂ ਉਪਰ ਕੋਈ ਭਰਵਾਸਾ ਨਹੀਂ ਹੋ ਸਕਦਾ, ਇਨ੍ਹਾਂ ਤੇ ਮਾਣ ਕਰਨਾ ਵਾਜਬ ਨਹੀਂ। ਇਨ੍ਹਾਂ ਦੀ ਖੁਸ਼ੀ ਦਾ ਦਰੁਸਤ ਤ੍ਰੀਕਾ ਕਿਸੇ ਨੇ ਇੰਜ ਕਿਹਾ ਹੈ:-

**ਪੀਅ ਸੇ ਮਾਨ ਨ ਕੀਜੇ ਰਜਨੀ ਸਜਨੀ ਹਠ ਤਜ ਦੀਜੇ॥**
**ਜੇ ਤੂੰ ਪੀਯ ਕੋ ਚਾਹੇਂ ਪਜਾਰੀ ਸਤਸੰਗਤਿ ਭਜ ਲੀਜੇ॥**

ਬੁੱਲ੍ਹੇ ਨੂੰ ਇਹ ਕੌਣ ਦੱਸੇ ਕਿ ਇਨ੍ਹਾਂ ਪ੍ਰੀਤਮਾਂ ਦੇ ਖੁਸ਼ ਹੋਣ ਦੇ ਕੋਈ ਅਸੂਲ ਨਹੀਂ ਹਨ। ਏਹ ਆਪਣੇ ਆਪ ਖੁਸ਼ੀ ਦੇ ਘਰ ਵਿਚ ਗਏ ਹੋਏ ਸਭ ਕੁਛ ਵਰਸਾ ਦੇਂਦੇ ਹਨ, ਪਰ ਇਨ੍ਹਾ ਨਾਲ ਜ਼ਬਰਦਸਤੀ ਨਹੀਂ ਹੋ ਸਕਦੀ, ਏਸ ਕਰਕੇ ਕਿਹਾ ਜਾਂਦਾ ਹੈ:-

**ਮੈਂਗਜਾ ਸੱਜਣ ਕਦ ਮਿਲੇ? ਗਹਿਲੀ ਮੂੜ੍ਹ ਗਵਾਰ!**

ਬੁੱਲ੍ਹੇ ਦੀ ਕਵਿਤਾ ਤੇ ਫ਼ਕੀਰੀ ਨੂੰ ਆਸਰਾ ਉਸ ਦੀ ਕਵਿਤਾ ਦਾ ਹੈ ਤੇ ਉਸ ਦੀ ਕਵਿਤਾ ਨੂੰ ਆਧਾਰ ਉਸ ਦੀ ਫਕੀਰੀ ਦਾ ਹੈ।

* * *

ਪੰਜਾਬੀ ਦੀ ਬਹੁਤ ਸਾਰੀ ਅੱਛੀ ਕਵਿਤਾ ਅੱਜ ਤੱਕ ਫਕੀਰਾਂ ਦੇ, ਨੁਕਤਾਦਾਨਾਂ ਦੇ, ਸੂਫੀਆਂ ਦੇ ਤੇ ਧਾਰਮਿਕ ਮਹਿਰਮਾਂ ਦੇ ਹੱਕ ਰਹੀ ਹੈ ਤੇ ਏਸੇ ਕਰਕੇ ਹਰ ਕਵੀ ਨੂੰ ਕਵਿਤਾ ਦੇ ਮੰਡਲ ਵਿਚ ਪਰਵੇਸ਼ ਕਰਨ ਲਈ ਇਸ ਕਿਸਮ ਦਾ ਆਵਾਹਨ ਕਰਨਾ ਪੈਂਦਾ ਹੈ।

**ਕਵਿਤਾ ਦੀ ਸੁੰਦ੍ਰਤਾਈ ਉੱਚੇ ਨਛੱਤ੍ਰੀਂ ਵਸਦੀ।**
**ਅਪਣੇ ਸੰਗੀਤ ਲਹਿਰੇ ਅਪਣੇ ਪ੍ਰਕਾਸ਼ ਲਸਦੀ।**

(ਮਟਕ ਹੁਲਾਰੇ)

ਫਕੀਰ ਰੰਗਣ ਵਾਲੀ ਕਵਿਤਾ ਉੱਪਰ ਏਸ ਕਿਸਮ ਦੀ ਤਰਕ ਕਰਨੀ ਕਿ ਇਹ ਵਲਵਲੇ ਦੀ ਕਵਿਤਾ ਹੈ ਤੇ ਇਹ ਬੁਧਿ ਦੀ ਕਵਿਤਾ ਹੈ ਡੂੰਘੀ ਪੜਚੋਲ ਦਾ ਦਰੁਸਤ ਅੰਦਾਜ਼ਾ ਨਹੀਂ। ਵਲਵਲੇ ਦੀ ਸਥਿਤੀ ਮਨ ਵਿਚ ਹੈ ਤੇ ਮਨ ਤੇ ਬੁਧਿ ਅੰਤਹਕਰਨ ਦੇ ਹਿੱਸੇ ਹਨ। ਕਈ ਸ਼ਾਸਤ੍ਰਾਂ ਦੇ ਮਤ ਅਨੁਸਾਰ ਅੰਤਹਕਰਨ ਦੇ ਚਾਰ ਅੰਗ ਹਨ; ਮਨ, ਬੁੱਧਿ, ਚਿਤ, ਅਹੰਕਾਰ। ਪਰ ਆਮ ਆਦਮੀਆਂ ਦੀ ਬੋਲ ਚਾਲ ਵਿਚ ਹੰਕਾਰ ਹਿੱਸਾ ਹੈ ਮਨ ਦਾ, ਤੇ ਚਿਤ ਹਿੱਸਾ ਹੈ ਬੁੱਧਿ ਦਾ, ਤੇ ਐਉਂ ਅੰਦਰ ਦੋ ਮੋਟੀਆਂ ਚੀਜ਼ਾਂ ਹੀ ਰਹਿ ਜਾਂਦੀਆਂ ਹਨ ਮਨ ਤੇ ਬੁੱਧਿ। ਉੱਚੀ ਰੰਮਤਾ ਦੇ ਫਕੀਰਾਂ ਵਿਚ ਮਨ ਤੇ ਬੁੱਧਿ ਵਿਚ ਕੋਈ ਭੇਦ ਨਹੀਂ ਰਹਿੰਦਾ। ਉਨ੍ਹਾਂ ਦਾ ਮਨ ਮਨ ਨਹੀਂ ਰਹਿੰਦਾ, ਤਨ ਦੀਆਂ ਇੰਦ੍ਰੀਆਂ ਕਿਸੇ ਸੂਛਤਾ ਨੂੰ ਪ੍ਰਾਪਤ ਹੋ ਕੇ ਮਨ ਦੀ ਨਿਰਮਲਤਾ ਵਿਚ ਘੁਲ ਮਿਲ ਜਾਂਦੀਆਂ ਹਨ। ਤਨ ਏਸ ਤਰ੍ਹਾਂ ਮਨ ਵਿਚ ਪਲਟ ਜਾਂਦਾ ਹੈ:-

**ਇੰਦਰੀ ਪਲਟੈ ਮਨ ਬਿਖੈ ਮਨ ਪਲਟੈ ਬੁਧਿ ਮਾਂਹਿ॥**
**ਬੁਧਿ ਪਲਟੈ ਹਰਿ ਧਯਾਨ ਮੈਂ ਫੇਰ ਹੋਯ 'ਲਯ' ਜਾਯ॥**
**ਕਹੈ ਗੁਰੂ ਸੁਕਦੇਵ ਜੀ ਮੁਕਤ ਰੂਪ ਹੁਇ ਜਾਯ॥**

ਫਕੀਰਾਂ ਦਾ ਮਨ, ਬੁੱਧਿ ਤੇ ਤਨ, ਤਿੰਨੋਂ ਸੁੱਛ ਹੋ ਕੇ ਇਕ ਰੂਪ ਹੋ ਜਾਂਦੇ ਹਨ। ਮਨ ਤੇ ਤਨ ਦੀ ਦੁਬਿਧਾ ਮਿਟ ਜਾਂਦੀ ਹੈ।

ਮਨ ਦੇ ਪਰਦੇ ਉਠ ਜਾਂਦੇ ਹਨ, ਬੁੱਧਿ ਉੱਜਲ ਹੋ ਜਾਂਦੀ ਹੈ, ਤਨ ਦੇ ਪਰਦੇ ਦਾ ਇਹ ਹਾਲ ਹੁੰਦਾ ਹੈ:-

**ਪਰਦਾ ਕਾਹਿ ਖਸਮ ਸੇ ਕੀਜੈ, ਜਿਨ ਦੇਖਾ ਸਭ ਦੇਹੀ ਹੈ।**
**ਭੂਲ ਪਰੀ ਮੈਜ ਜਗ ਕੇ ਬੀਚੇ ਬਾਹ ਪਕਰਿ ਲਿਹਾ ਤੇਹੀ ਹੈ।**
**ਪਲਟੂ ਦਾਸ ਧੰਨ ਇਕ ਸਤਿਗੁਰ ਔਰ ਬਾਤ ਸਭ ਯੇਹੀ ਹੈ।**

ਫਕੀਰ ਕਵੀਆਂ ਦਾ ਆਪਣਾ ਆਪ ਇਕ 'ਆਪ ਦੀ ਏਕਤਾ' ਵਿਚ ਵਿਚਰਦਾ ਹੈ। ਇਨ੍ਹਾਂ ਦੀ ਕਵਿਤਾ ਇਨ੍ਹਾਂ ਦੇ ਆਪੇ ਦੇ ਰੂਪ ਦਾ ਸੁਤੇ ਸਿੱਧ ਪ੍ਰਕਾਸ਼ ਹੈ। ਇਨ੍ਹਾਂ ਦੀ ਕਵਿਤਾ ਇਨ੍ਹਾਂ ਦੇ ਆਪੇ ਦੇ ਕਿਸੇ ਇਕ ਹਿੱਸੇ ਦੀ ਕਵਿਤਾ ਨਹੀਂ, ਇਨ੍ਹਾਂ ਦੀ ਕਵਿਤਾ ਮਨ, ਤਨ ਦੇ ਬੁੱਧਿ ਦੇ 'ਪ੍ਰਕਾਰ ਭੇਦ' ਨੂੰ ਛੱਡਕੇ ਸਮੁੱਚੇ ਆਪੇ ਦਾ ਰਾਗ-ਅਲਾਪ ਹੈ। ਇਨ੍ਹਾਂ ਦੀ ਕਵਿਤਾ ਉਸ 'ਪਾਣੀ' ਦੀ ਕਵਿਤਾ ਦੇ ਤੁੱਲ ਹੈ ਜਿਸ ਪਾਣੀ ਨੂੰ ਜਦ ਕਵਿਤਾ ਕਰਨ ਦਾ ਚਾਉ ਆਉਂਦਾ ਹੈ ਤਾਂ ਉਹ ਆਪਣੇ 'ਆਪੇ' ਨੂੰ ਤ੍ਰੇਲ ਦੇ ਰੂਪ ਵਿਚ ਪਲਟਕੇ ਮਾਹੀ ਦੇ ਮਿਲਣ ਦੇ ਸ਼ੌਕ ਵਿਚ ਘਾਹ ਉਤੇ ਵਿਛਾ ਦੇਂਦਾ ਹੈ:-

**ਘਾਹ ਉਪਰ ਮੈਂ ਪਈ ਤ੍ਰੇਲ ਹਾਂ ਨੈਣ ਨੈਣ ਹੋ ਰਹੀਆਂ।**
**ਦਰਸ-ਪਯਾਸ ਵਿਚ ਨੈਣ ਭਰ ਰਹੇ ਪਾਣੀ ਪਾਣੀ ਹੋਈਆਂ।**
**ਦਰਸ-ਪਯਾਸ ਹੁਣ ਰੂਪ ਮਿਰਾ ਹੈ ਮੈਂ ਵਿਚ ਹੋਰ ਨ ਬਾਕੀ।**
**ਚੜ ਅਰਸ਼ੋਂ ਆ ਅੰਗ ਲਗਾ ਮੈਂ ਵਿਛੀ ਤਿਰੇ ਰਾਹ ਪਈਆਂ।**
(ਲਹਿਰਾਂ ਦੇ ਹਾਰ)

* * *

ਭਾਈ ਸਾਹਿਬ ਤੇ ਬੁਲ੍ਹੇ ਦੀ ਕਵਿਤਾ ਵਿਚ ਜੋ ਫਰਕ ਹੈ ਉਹ ਦਲੀਲ ਤੇ ਵਲਵਲੇ ਦਾ ਫਰਕ ਨਹੀਂ, ਉਹ ਫਰਕ ਹੋਰ ਕਿਸਮ ਦਾ ਹੈ, ਉਹ ਫਰਕ ਰਮਜ਼ ਦਾ ਹੈ। ਦੋਨੋਂ ਕਵਿ ਹਨ, ਦੋਨੋਂ ਫਕੀਰ ਹਨ ਪਰ ਦੋਨਾਂ ਦੀ ਮਟਕ ਜੁਦਾ ਹੈ, ਦੋਨੋਂ ਰਹਸਜਵਾਦੀ (mystic) ਹੈਨ ਪਰ ਦੋਨਾ ਦੀ ਸੈਨਤ ਅੱਡਰੀ ਹੈ। ਦੋਵੇਂ ਰਸ ਮੰਡਲ ਦੇ ਇਕ ਸੂਰਜ ਵਲ ਤੱਕ ਰਹੇ ਹੈਨ, ਪਰ ਬੁੱਲ੍ਹਾ ਉਸ ਸੂਰਜ ਵਿੱਚੋਂ ਨਿੱਘ ਤੇ ਤਪਸ਼ ਲੈ ਰਿਹਾ ਹੈ, ਭਾਈ ਸਾਹਿਬ ਚਾਨਣ ਤੇ ਖੇੜਾ।

ਜੈਸਾ ਕਿ ਉੱਪਰ ਦੱਸਿਆ ਗਿਆ ਹੈ ਕਿ ਬੁੱਲ੍ਹੇ ਦਾ ਮੁੱਖ ਉਦੇਸ਼ ਆਪਣੇ ਮੁਰਸ਼ਿਦ ਵਿਚ ਏਕਤਾ ਤੇ ਅਭੇਦਤਾ ਦੀ ਯਾਚਨਾ ਹੈ ਤੇ ਉਸ ਦੀ ਬਾਕੀ ਦੀ ਕਵਿਤਾ ਉਸ ਦੇ ਏਸ ਯਤਨ ਦੀ ਸਫਲਤਾ ਦਾ ਸਾਧਨ ਹੈ। ਭਾਈ ਸਾਹਿਬ ਦੀ ਕਵਿਤਾ ਦਾ ਫਕੀਰੀ ਨੁਕਤਾ ਕਿਸੇ ਮੁਰਸ਼ਿਦ ਨਾਲ ਅਭੇਦ ਹੋਣ ਦੇ ਅਨੁਭਵ ਨੂੰ ਪਰਧਾਨਤਾ ਨਹੀਂ ਦੇਂਦਾ। ਇਨ੍ਹਾਂ ਦੀ ਕਾਵਜ ਬ੍ਰਿਤੀ ਨਿਰਗੁਨ ਨੂੰ 'ਭਾਵ ਰੂਪ' ਵਿਚ ਸਾਖਿਆਤਕਾਰ ਕਰਨ ਵਿਚ ਵਿਕਾਸ ਲੈਂਦੀ ਹੈ। ਮੁਰਸ਼ਿਦ ਦਾ ਜ਼ਿਕਰ ਬਹੁਤ ਘੱਟ ਹੈ ਤੇ ਜੇ ਹੈ ਤਾਂ ਇਨ੍ਹਾਂ ਲਈ ਮੁਰਸ਼ਿਦ ਇਕ ਰੂਹ ਦੇ ਖਿੜਨ ਦਾ ਜ਼ਰੀਆ ਹੈ:-

**ਸਿਰ ਕਚਕੌਲ ਬਨਾ ਹਥ ਲੀਤਾ ਪੜ੍ਹਿਆਂ ਦੁਆਰੇ ਫਿਰਿਆ।**
**ਦਰ ਦਰ ਦੇ ਟੂਕ ਮੰਗ ਮੰਗ ਪਾਏ ਤੁੰਨ ਤੁੰਨ ਕੇ ਇਹ ਭਰਿਆ...**
**ਇਕ ਦਿਨ ਇਹ ਕਚਕੌਲ ਲੈ ਗਿਆ ਮੁਰਸ਼ਿਦ ਮੂਹਰੇ ਧਰਿਆ।**
**ਜੂਠ ਜੂਠ ਕਰ ਉਸ ਉਲਟਾਇਆ, ਖਾਲੀ ਸਾਰਾ ਕਰਿਆ।**
**ਮਲ ਮਲ ਕੇ ਫਿਰ ਧੋਤਾ ਇਸ ਨੂੰ, ਮੈਲ ਇਲਮ ਦੀ ਲਾਹੀ,**
**ਦੇਖੋ ਏ ਕਚਕੌਲ ਲਿਸ਼ਕਿਆ, ਕੰਵਲ ਵਾਂਙ ਫਿਰ ਖਿੜਿਆ।**
(ਲਹਿਰਾਂ ਦੇ ਹਾਰ)

* * *

ਰਹਸਜਵਾਦ (Mysticism) ਦੇ ਖੋਜੀਆਂ ਨੇ ਇਹ ਗਲ ਸਹੀ ਕੀਤੀ ਹੈ ਕਿ ਰਹਸਜ ਦੀਆਂ ਵੀ ਕਈ ਕਿਸਮਾਂ ਹਨ। ਇਨ੍ਹਾਂ ਵੰਡਾਂ ਦੇ ਮੁਤਾਬਿਕ ਸ਼ੰਕਰਾਚਰਜ ਦਾ ਵੇਦਾਂਤ-ਰਹਸਜ ਠੰਢਾ ਸੀਤਲ ਮੰਨਿਆ ਗਿਆ ਹੈ, ਜਿਸ ਵਿਚ ਭਾਵ ਦੀ ਉਤਪਤੀ ਬਿਲਕੁਲ ਨਹੀਂ। ਕੇਵਲ ਸ਼ਾਂਤਿ ਦੀ ਖੇਡ ਹੈ।

ਜਿਸ ਦੇ ਮੁਕਾਬਲੇ ਤੇ ਈਰਾਨ ਦਾ ਸੂਫੀ ਰਹਸਜ ਗਰਮ ਕਿਹਾ ਜਾਂਦਾ ਹੈ। ਇਸ ਵਿਚ ਇਸ਼ਕ ਦੀ ਅੱਗ ਬਲ ਰਹੀ ਹੈ। ਮਨਸੂਰ ਦੀ ਕਵਿਤਾ ਤੇ ਜ਼ੇਬੁੱਨਿਸਾ ਦੀ ਕਵਿਤਾ ਤਾਂ ਪਾਰਖੂਆਂ ਨੂੰ ਐਉਂ ਭਾਸਦੀ ਹੈ; ਜਿਵੇਂ ਕਿ ਉਨ੍ਹਾਂ ਦੇ ਆਪਣੇ ਇਸ਼ਕ ਦੀ ਜਗਵੇਦੀ ਉੱਪਰ ਇਕ ਵਲਵਲਿਆਂ ਦੀ ਥਿੰਧੀ ਆਹੂਤੀ ਹੈ। ਇਨ੍ਹਾਂ ਦੇ ਮੁਕਾਬਲੇ ਤੇ ਹਾਫਿਜ਼ ਦੀ ਸੁਰ ਕਿਸੇ ਸ਼ੀਤ ਗਰਮ ਮੱਧਮਤਾ ਵਿਚ ਚਲਦੀ ਹੈ, ਉਹ ਆਪਣੀ ਗਰਮੀ ਨੂੰ ਕਿਸੇ ਨਸ਼ੇ ਦੇ ਸ਼ਰਬਤ ਨਾਲ ਠੰਢਾ ਕਰ ਲੈਂਦਾ ਹੈ। ਭਾਵੇਂ ਵਿਛੋੜੇ ਦੀ ਤਪਸ਼ ਉਸ ਦੇ ਹਿਰਦੇ ਵਿਚ ਉਠਦੀ ਹੈ, ਪਰ ਉਹ ਇਤਨੀ ਤੇਜ਼ ਨਹੀਂ ਭਾਸਦੀ ਜਿਸ ਤਪਸ਼ ਨਾਲ ਨਸ਼ੇ ਦੀ ਤਰਾਵਟ ਖੁਸ਼ਕ ਹੋ ਜਾਏ ਤੇ ਵਹਿਸ਼ਤ ਛਾ ਜਾਏ। ਮੌਲਾਨਾ ਰੂਮ ਤਾਂ ਬਿਲਕੁਲ ਨਸ਼ਾ ਹੀ ਨਸ਼ਾ ਰਹਿ ਗਿਆ ਦੱਸੀਦਾ ਹੈ।

ਬੁੱਲ੍ਹੇ ਦੇ ਰਹਯਜ ਵਿਚ ਫਾਰਸੀ ਸ਼ਾਇਰੀ ਦੇ ਵਲਵਲੇ ਦਾ ਕਾਫੀ ਜ਼ੋਰ ਹੈ, ਪਰ ਉਹ ਜ਼ੇਬੁੱਨਿਸਾ ਦੇ ਲਟ ਲਟ ਬਲਦੇ ਭਾਵਾਂ ਦੀ ਪਰਚੰਡ ਗਤਿ ਤੋਂ ਖਾਲੀ ਹੈ। ਬੁੱਲ੍ਹੇ ਦੇ ਖਿਆਲਾਂ ਵਿਚ ਤਰਾਵਟ ਵੀ ਹੈ ਪਰ ਉਹ ਨਸ਼ੇ ਦੀ ਮਸਤੀ ਨੂੰ ਘੁੱਟ ਕੇ ਨਹੀਂ ਪਕੜਦੀ। ਉਹ ਹੋਸ਼ ਦੀਆਂ ਹੱਦਾਂ ਦੇ ਵਿਚ ਰਹਿੰਦੀ ਹੈ ਤੇ ਆਪਣੇ ਤਜਰਬੇ ਨੂੰ ਹਰ ਘੜੀ ਕਿਸੇ ਪ੍ਰਯੋਜਨ ਦੇ ਨੁਕਤਾ ਨਿਗਾਹ ਤੋਂ ਦੇਖਦੀ ਹੈ:-

**ਉਠ ਜਾਗ ਘੁਰਾੜੇ ਮਾਰ ਨਹੀਂ**
**ਐ ਗ਼ਾਫਲ ਕੁਝ ਕਰ ਲੈ ਤੋਸਾ, ਵੱਤ ਨਾ ਮਿਲਸੇਗਾ**
**ਕੁਝ ਖੋਸਾ, ਜਦ ਹੋ ਸਕੇਗਾ ਪੋਸ਼ਾ ਪੋਸ਼ਾ, ਨਿੱਤ ਨਿੱਤ**
**ਖਰੀਦਾਰ ਨਹੀਂ; ਉਠ ਜਾਗ ਘੁਰਾੜੇ ਮਾਰ ਨਹੀਂ।**
**ਜੋ ਕੁਛ ਕਰਸੇਂ ਸੋ ਤੂੰ ਪਾਸੇਂ, ਨਹੀਂ ਤਾਂ ਓੜਕ ਨੂੰ**
**ਪਛੁਤਾਸੇਂ। ਸੁੰਞੀ ਕੂੰਜ ਵਾਂਗ ਕੁਰਲਾਸੇਂ, ਖੰਭਾਂ ਬਾਝ**
**ਉਡਾਰ ਨਹੀਂ; ਉਠ ਜਾਗ ਘਰਾੜੇ ਮਾਰ ਨਹੀਂ।**

ਬੁੱਲ੍ਹੇ ਵਿਚ ਇਕ ਹੋਰ ਵਾਧਾ ਹੈ, ਉਹ ਹੈ ਉਸਦੀ ਸਰਲਤਾ (Sincerity) ਦਾ, ਉਸ ਦੇ ਕਾਵਜ ਵਿਚ ਉਸ ਦੀ ਫਕੀਰੀ ਦੀ ਨਿਸ਼ਕਪਟਤਾ ਦਾ।

ਬੁੱਲ੍ਹੇ ਦਾ ਰਹਸਜ ਖਿਆਲਾਂ ਦੀ ਨੀਮ ਗਰਮ ਚਾਲ ਵਿਚ ਚਲਦਾ ਹੈ, ਕਿਤੇ ਕਿਤੇ ਐਵੇਂ ਲੰਘ ਗਏ ਵਕਤ ਦਾ ਸ਼ੋਕ ਕਾਫੀ ਸੇਕ ਵਾਲਾ ਹੋ ਜਾਂਦਾ ਹੈ ਤੇ ਮੁਰਸ਼ਿਦ ਦਾ ਵਿਛੋੜਾ ਚੋਖੀ ਘਬਰਾਹਟ ਵਿਚ ਲੈ ਜਾਂਦਾ ਹੈ, ਪਰ ਉਹ ਆਪਣੇ ਆਪ ਨੂੰ ਹਰ ਦਸ਼ਾ ਵਿਚੋਂ ਸਿੱਖਿਆ ਦੇਕੇ ਕੱਢ ਲੈਂਦਾ ਹੈ ਤੇ ਅੱਗੇ ਟੁਰ ਪੈਂਦਾ ਹੈ। ਏਸ ਗੱਲ ਵਿਚ ਬੁੱਲ੍ਹਾ ਆਪਣੇ ਆਪ ਦਾ ਪੂਰਾ ਉਸਤਾਦ ਹੈ:-

**ਬੁੱਲ੍ਹਿਆ! ਸ਼ਹੁ ਬਿਨ ਕੋਈ ਨਾਂਹੀ, ਏਥੇ ਓਥੇ ਦੋਹੀਂ ਸਰਾਈਂ,**
**ਏਥੇ ਸੰਭਲ ਕਦਮ ਟਿਕਾਈਂ, ਮੁੜ ਫਿਰ ਆਵਣ ਦੀ ਵਾਰ ਨਹੀਂ;**
**ਉਠ ਜਾਗ ਘੁਰਾੜੇ ਮਾਰ ਨਹੀਂ। ਇਹ ਸੌਣ ਤੇਰੇ ਦਰਕਾਰ ਨਹੀਂ।**

ਬੁੱਲ੍ਹੇ ਦੇ ਕਾਵਜ ਦਾ ਆਧਾਰ ਉਸ ਦੇ ਆਪਣੇ ਹਿਰਦੇ ਦੀ ਵਿਸ਼ੁੱਧਤਾ ਹੈ। ਬੁੱਲ੍ਹਾ ਜੰਮਿਆਂ ਤਾਂ ਫਕੀਰ-ਕਵਿ ਸੀ, ਪਰ ਉਸ ਦੇ ਰੱਹਾ ਰਹਿਤ (Prosaic) ਮੁਰਸ਼ਿਦ ਨੇ ਉਸ ਨੂੰ ਕਵਿ-ਫਕੀਰ ਕਰ ਦਿੱਤਾ।

* * *

ਸਾਰਾ ਰਹਸਜ (Mysticism) ਜਿਸਦਾ ਜ਼ਿਕਰ ਉੱਪਰ ਕੀਤਾ ਹੈ, ਚਾਹੇ ਗਰਮ ਹੈ, ਚਾਹੇ ਠੰਢਾ ਤੇ ਚਾਹੇ ਬਾਹਰੋਂ ਇਕ ਦੂਜੇ ਕੋਲੋਂ ਫਰਕ ਵਾਲਾ ਹੈ, ਪਰ ਅੰਦਰੋਂ ਇਕ ਰਮਜ਼ ਰੱਖਦਾ ਹੈ। ਉਹ ਰਮਜ਼ 'ਲਯ' ਦੀ ਹੈ। ਠੰਢਾ ਰਹਸਜ ਬ੍ਰਹਮ ਵਿਚ ਲਯ ਹੋਣਾ ਚਾਹੁੰਦਾ ਹੈ ਤੇ ਉਸਦਾ ਤਰੀਕਾ ਵੈਰਾਗ ਤੇ ਗਜਾਨ ਦਾ ਹੈ। ਗਰਮ ਰਹਸਜ ਸੂਫੀ ਮਤ ਅਨੁਸਾਰ ਅੰਤ ਵਿਚ ਅੱਲਾ ਵਿਚ ਫਨਾਹ ਹੋਣ ਲਈ ਉਤਾਵਲਾ ਹੈ ਤੇ ਉਸ ਦਾ ਤਰੀਕਾ ਇਸ਼ਕ ਹੈ। ਦੁਨਿਯਾਵੀ ਇਸ਼ਕ-ਜਿਸ ਨੂੰ ਇਸ਼ਕ ਮਿਜ਼ਾਜੀ ਕਹਿੰਦੇ ਹਨ-ਪਹਿਲਾ ਦਰਜਾ ਸਮਝਿਆ ਜਾਂਦਾ ਹੈ ਇਸ਼ਕ ਹਕੀਕੀ ਦਾ। ਹਕੀਕੀ ਇਸ਼ਕ ਮੁਰਸ਼ਿਦ ਨਾਲ ਪੈਦਾ ਹੁੰਦਾ ਹੈ, ਉਸ ਦੇ ਤਸੱਵਰ (ਧਜਾਨ) ਵਿਚ ਫਨਾਹ ਲੋਚਦਾ ਹੈ, ਇਸ ਤਰ੍ਹਾਂ ਮੁਰਸ਼ਿਦ ਵਿਚ ਲਯ ਹੋਣ ਤੋਂ ਪਿੱਛੋਂ ਰਸੂਲ ਵਿਚ ਫਨਾਹ ਤੇ ਲਯ ਹੋਣ ਦਾ ਦਰਜਾ ਆਉਂਦਾ ਹੈ ਜੋ ਛੇਕੜ ਅੱਲਾ ਦੀ ਲਯ ਵਿਚ ਲੈ ਜਾਂਦਾ ਹੈ।

ਰਹਸਜ ਦੀ ਸਾਰੀ ਰਮਜ਼ ਕਵਿਤਾ ਤੇ ਗੁਲਜ਼ਾਰਾਂ ਵਿਚੋਂ ਲੰਘਕੇ, ਇਸ਼ਕ ਦੇ ਸੁੱਤੜੇ ਸ਼ੇਰ ਉਲਾਂਘ ਕੇ ਰਿੰਦਾਂ ਦੀਆਂ ਠੂਠੀਆਂ ਸੂੰਘਕੇ ਛੇਕੜ ਲਯ ਦੀ ਸਾਮਾਨ ਅਵਸਥਾ ਵਿਚ ਟਿਕ ਜਾਂਦੀ ਹੈ।

* * *

ਭਾਈ ਵੀਰ ਸਿੰਘ ਜੀ ਦੀ ਕਵਿਤਾ ਵਿਚ ਹੋਰ ਰਹਸਜ-ਵਾਦੀਆਂ ਕੋਲੋਂ ਏਸ ਟਿਕਾਣੇ ਤੇ ਆਕੇ ਫਰਕ ਪੈ ਜਾਂਦਾ ਹੈ। ਭਾਈ ਸਾਹਿਬ ਦੀ ਕਵਿਤਾ ਦੀ ਚਾਲ ਕਿਸੇ ਲਯ ਵਿਚ ਟਿਕਾਣਾ ਨਹੀਂ ਮੰਗਦੀ, ਉਹ ਕਿਸੇ ਬ੍ਰਹਮ ਜੇਹੀ ਚੀਜ਼ ਵਿਚ ਜਜ਼ਬ ਹੋਕੇ ਹਮੇਸ਼ਾਂ ਅਟਕਣਾ ਨਹੀਂ ਚਾਹੁੰਦੀ, ਉਨ੍ਹਾਂ ਦੀ 'ਅਟਕ' ਦਰਯਾ ਦੀ ਕਵਿਤਾ ਏਸ ਗੱਲ ਦੀ ਕੁੰਜੀ ਹੈ:-

**ਤੋਰੇ ਵਿਚ ਤੁਰਿਆ ਜਾਵੇ, ਸਾਰਾ ਜਗ ਦਿੱਸਦਾ ਜੋ**
**ਤੁਰੇ ਰਹਿਣਾ, ਤੁਰੇ ਰਹਿਣਾ, ਕਾਰ ਧੁਰੋਂ ਏ ਪਈ।**
**ਦਿੱਸਦਾ ਸੰਸਾਰ ਸਾਰਾ, ਸਦਾ ਸਦਾ ਟੁਰਨ ਹਾਰਾ,**
**ਅਟਕੇ ਜੇ ਇਹ ਨਜ਼ਾਰਾ ਤਦੋਂ ਜਾਣ ਪਟਕਜਾ ਹੈ।**
(ਬਿਜਲੀਆਂ ਦੇ ਹਾਰ)

ਭਾਈ ਸਾਹਿਬ ਦਾ ਰਹਸਜ ਖੜੋਤੀ ਕਿਸਮ ਦਾ ਲਯ ਵਿਚ ਜਜ਼ਬ ਹੋਣ ਵਾਲਾ (Statlc Mysticism) ਨਹੀਂ। ਇਹ ਕਿਸੇ ਟੋਰੇ ਟੁਰ ਰਿਹਾ, ਕਿਸੇ ਖੇੜੇ ਖਿੜ ਰਿਹਾ, ਕਿਸੇ ਤਲਵਾਰ ਵਿਚ, 'ਚਲਦਾ ਰਹਸਜ' (Dynamic Mysticism) ਹੈ:-

**ਤੜਕਿਓਂ ਲੱਗ ਤ੍ਰਿਕਾਲ ਸਾਰਾ ਦਿਵਸ ਹੀ**
**ਪੈਂਡਾ ਕਰਨਾ ਨਿੱਤ ਠਹਿਰਣ ਨਾ ਕਿਤੇ,**
**ਅੱਡਾ ਸ਼ਹਿਰ ਸਰਾਇ ਕੋਇ ਨ ਆਂਵਦਾ**
**ਵੇਲਾ ਕਰਨ ਅਰਾਮ ਹੱਥ ਨ ਲੱਗਦਾ।**
(ਰਾਣਾ ਸੂਰਤ ਸਿੰਘ)

ਉਸ ਵਿਚ ਤੇ ਏਸ ਵਿਚ ਲਯ ਤੇ ਲਿਵ ਦਾ ਫਰਕ ਹੈ। ਲਯ ਕਿਸੇ ਜ਼ਾਹਿਰਾ ਦੂਸਰੀ ਵਸਤੂ ਵਿਚ ਜਜ਼ਬ ਕਰਨ ਵਾਲੀ ਚੀਜ਼ ਹੈ, ਲਿਵ ਆਪਣੇ ਆਪ ਨੂੰ ਆਪਣੀ ਟੋਰੇ ਟੋਰਨ ਵਾਲੀ ਵਸਤੂ ਹੈ। ਲਯ ਦਾ ਰਹਸਜ ਤੇ ਲਿਵ ਦਾ ਰਹਸਜ, ਇਹ ਵਡਾ ਫਰਕ ਹੈ ਬੁੱਲ੍ਹੇ ਦੀ ਤੇ ਭਾਈ ਸਾਹਿਬ ਦੀ ਸਾਹਿਤਜ ਦੀ ਰਮਜ਼ ਵਿਚ। ਬੁੱਲ੍ਹੇ ਦੀ 'ਲਯ' ਮੁਰਸ਼ਿਦ ਵਿਚ ਜਜ਼ਬ ਹੋਣ ਦੀ ਤਾਂਘ ਰਖਦੀ ਹੈ, ਭਾਈ ਸਾਹਿਬ ਦੀ 'ਲਿਵ' ਕਿਸੇ ਜਜ਼ਬ ਹੋਣ ਵਾਲੀ ਗੜੂੰਦ ਅਵਸਥਾ ਵਿਚ ਸਦਾ ਦਾ ਟਿਕਾਉ ਨਹੀਂ ਮੰਗਦੀ। ਇਹ

ਲਿਵ ਆਪਣੀ ਟੇਕ ਦਾ ਟਿਕਾਣਾ ਲੱਭ ਕੇ ਵੀ ਕਿਸੇ ਰਸ ਮੰਡਲ ਵਿਚ ਲਗਾਤਾਰ ਖਿੜੇ ਰਹਿਣ ਦੀ ਸਦਾ ਬਹਾਰ ਦੀ ਸੱਧਰ ਹੈ:-

**ਪਤੀ ਤੁਸਾਡਾ ਏਹ ਚਾਹਵੇ ਸੀ ਸਦਾ**
**ਲਿਵ ਦੀ ਸਦਾ ਬਹਾਰ ਲੱਗੇ ਆ ਤੁਸਾਂ।**
(ਰਾਣਾ ਸੂਰਤ ਸਿੰਘ)

ਲਿਵ ਦੇ ਨਾਲ ਲੱਗਦੀ ਰਮਜ਼ ਫੇਰ ਸੁਰਤ ਵੱਲ ਹੈ। ਸੁਰਤ ਵੀ ਕਿਸੇ ਸ਼ਬਦ ਦੀ ਲਯ ਵਿਚ ਗੁੰਮ ਹੋਣ ਵਾਲੀ ਚੀਜ਼ ਨਹੀਂ, ਪ੍ਰੰਤੂ ਉਹ ਬੀ ਖੇੜੇ ਦੀ ਕਿਸੇ ਉੱਚੀ ਕਲਾ ਦੀ ਹੋਸ਼ ਵਾਲੀ ਦਸ਼ਾ ਹੈ:-

**ਸਿੱਖੀ ਹੈ ਬਲਵਾਨ ਕਰਨਾ ਸੁਰਤ ਨੂੰ**
**ਚੜ੍ਹਦੀ ਕਲਾ ਨਿਵਾਸ ਸਦ ਹੀ ਰੱਖਣਾ।**
(ਰਾਣਾ ਸੂਰਤ ਸਿੰਘ)

* * *

ਭਾਈ ਸਾਹਿਬ ਦਾ ਸਾਹਿਤਜ ਬਹੁਤ ਦੇਰ ਤਕ ਆਪਣੇ ਰਹਸਜ ਨੂੰ ਆਪਣੇ ਅੰਦਰ ਬੰਦ ਕਰਕੇ ਨਹੀਂ ਰਖ ਸਕਦਾ। ਗੂਹੜ ਭਾਵ ਦੀ ਕਲੀ ਭਾਵੇਂ ਆਪਣੀ ਮੁਸ਼ਕ ਨੂੰ ਬੰਦ ਰੱਖਣਾ ਚਾਹੁੰਦੀ ਹੈ, ਪਰ ਅੰਦਰ ਵਸ ਰਹੀ ਖੁਸ਼ਬੋ ਜਲਦੀ ਕਾਹਲੀ ਪੈ ਜਾਂਦੀ ਹੈ। ਖੁਸ਼ਬੋ ਇਕ ਮੁਟਿਆਰ ਹੋਈ ਬੱਚੀ ਵਾਕਣ ਕਵਿ ਨੂੰ ਪ੍ਰਤੀਤ ਹੁੰਦੀ ਹੈ, ਜਿਸ ਦਾ ਜੁੱਸਾ ਬੰਦ ਕਲੀ ਦੀ ਮਾਂ ਰੂਪੀ ਗੋਦ ਵਿਚ ਸਮਾ ਨਹੀਂ ਸਕਦਾ:-

**ਜੱਫੀ ਛੇਤੀ ਖੋਹਲ ਮਾਏ ਬੰਨ੍ਹ ਨਾ ਬਹਾਲ ਸਾਨੂੰ,**
**ਗੋਦੀ ਤੇਰੀ ਹੋਰ ਸਾਥੋਂ ਬੈਠਾ ਨਹੀਂ ਜਾਂਵਦਾ।**
**ਪਾਲਿਆ ਤੇ ਪੋਸਿਆ ਸਿਆਣਿਆ ਤੂੰ ਕੀਤਾ ਠੀਕ,**
**ਜੁੱਸਾ ਸਾਡਾ ਤੇਰੀਆਂ ਕਲਾਈਆਂ ਨਹੀਂ ਮਾਂਵਦਾ।**
(ਲਹਿਰਾਂ ਦੇ ਹਾਰ)

ਇਹ ਹਾਲਤ ਕੇਵਲ ਭਾਈ ਸਾਹਿਬ ਦੀ ਗੁੱਝੀ ਰਮਜ਼ ਉਪਰ ਹੀ ਨਹੀਂ ਘਟਦੀ, ਬਲਕਿ ਉਨ੍ਹਾਂ ਦੀ ਸ਼ਖਸੀਅਤ (Personality) ਦਾ ਵੀ

ਏਹੋ ਹੀ ਉਪਮਾ ਅਲੰਕਾਰ ਹੈ। ਉਹ ਭਾਵੇਂ ਆਪਣੇ ਆਪ ਨੂੰ ਬਿਨਫਸ਼ਾਂ ਦੇ ਫੁੱਲ ਵਾਕਣ ਏਸੇ ਤਰ੍ਹਾਂ ਛੁਪਾ ਕੇ ਰੱਖਣਾ ਚਾਹੁੰਦੇ ਹਨ:-

**ਮੇਰੀ ਛਿਪੀ ਰਹੇ ਗੁਲਜ਼ਾਰ, ਮੈਂ ਨੀਵਾਂ ਉੱਗਿਆ।**
**ਕੋਈ ਲਗੇ ਨ ਨਜ਼ਰ ਟਪਾਰ, ਮੈਂ ਪਰਬਤ ਲੁੱਕਿਆ।**
**ਮੈਂ ਲਿਆ ਅਕਾਸ਼ੋਂ ਰੰਗ, ਜੁ ਸ਼ੋਖ ਨ ਵੰਨ ਦਾ।**
**ਹਾਂ, ਧੁਰੋਂ ਗ਼ਰੀਬੀ ਮੰਗ ਮੈਂ ਆਯਾ ਜਗਤ ਤੇ।**
**ਮੈਂ ਪੀਆਂ ਅਰਸ਼ ਦੀ ਤ੍ਰੇਲ, ਪਲਾਂ ਮੈਂ ਕਿਰਨ ਖਾ,**
**ਮੇਰੀ ਨਾਲ ਚਾਂਦਨੀ ਖੇਲ ਰਾਤ ਰਲ ਖੇਲੀਏ।**
**ਆ ਸ਼ੋਖੀ ਕਰਕੇ ਪੌਣ, ਜਦੋਂ ਗਲ ਲੱਗਦੀ।**
**ਮੈਂ ਨਾਹਿੰ ਹਿਲਾਵਾਂ ਧਉਣ ਵਾਜ ਨਾ ਕੱਢਦਾ।**
(ਲਹਿਰਾਂ ਦੇ ਹਾਰ)

ਪਰ ਉਨ੍ਹਾਂ ਦੇ ਰਸ ਭਿੰਨੇ ਗੁਣਾਂ ਦੀ ਖੁਸ਼ਬੋ ਨੇ ਉਨ੍ਹਾਂ ਦੇ ਚੁਗਿਰਦੇ ਨੂੰ ਦੂਰ ਤਕ ਸੁਗੰਧਿਤ ਕਰ ਦਿੱਤਾ ਹੈ:-

**ਹਾਂ, ਫਿਰ ਭੀ ਟੁੱਟਾਂ ਹਾਇ, ਵਿਛੋੜਨ ਵਾਲਿਓ!**
**ਮਿਰੀ ਭਿੰਨੀ ਏ ਖੁਸ਼ਬੋਇ, ਕਿਵੇਂ ਨਾ ਛਿੱਪਦੀ।**
**ਮਿਰੀ ਛਿਪੇ ਰਹਿਣ ਦੀ ਚਾਹਿ ਤੇ ਛਿਪ ਟੁਰ ਜਾਣ ਦੀ।**
**ਹਾ, ਪੂਰੀ ਹੁੰਦੀ ਨਾਂਹਿ, ਮੈਂ ਤਰਲੇ ਲੈ ਰਿਹਾ।**
(ਲਹਿਰਾਂ ਦੇ ਹਾਰ)

ਮੇਰਾ ਮਤਲਬ ਇਹ ਹੈ ਕਿ ਜੋ ਚੀਜ਼ ਲੁਕੀ ਹੈ, ਜੋ ਚੀਜ਼ ਛਿਪੀ ਹੋਈ ਹੈ, ਜੋ ਚੀਜ਼ ਰਾਜ਼ਦਾਨੀ ਦੀ ਹੈ, ਜੋ ਚੀਜ਼ ਗੁਹਜ ਭਾਵ ਦੀ ਹੈ ਉਹ ਸਾਰੀ ਦੀ ਸਾਰੀ ਭਾਈ ਸਾਹਿਬ ਦੇ ਕਾਵਜ ਵਿਚ ਇਕ ਚਲੰਤ ਹਾਲਤ ਵਿਚ ਹੈ। ਉਹ ਚਲਦੀ ਚਲਦੀ ਆਪਣੀ ਮੁਸ਼ਕ ਖਿਲਾਰਦੀ ਜਾਂਦੀ ਹੈ। ਉਹ ਆਪਣਾ ਸਾਰਾ ਭੇਤ ਖੋਲ੍ਹਦੀ ਹੈ। ਉਹ ਥੋੜੀ ਦੂਰ ਜਾ ਕੇ ਗੁੱਝੀ ਨਹੀਂ ਰਹਿੰਦੀ। ਫਕੀਰੀ ਦੇ ਗੁੱਝੇ ਭੇਦ ਦੀਆਂ ਬੰਦ ਕਲੀਟਾ ਅਗਾਂਹ ਵਧਕੇ ਕਵਿਤਾ ਦੇ ਪਹੁ ਫੁਟਾਲੇ ਵਿਚ ਖਿੜ ਪੈਂਦੀਆਂ ਹਨ। ਕਵਿਤਾ ਦੀ ਸਾਰੀ ਦੌਲਤ, ਜੋ ਰਮਜ਼ਾਂ ਦੇ ਡਬਿਆਂ ਵਿਚ ਬੰਦ ਸੀ, ਉਹ ਆਪਣੇ ਪੂਰੇ ਜਲੌ

ਵਿਚ, ਉਹ ਸਾਹਿਤਜ ਦੀ ਪੂਰੀ ਸਜਾਵਟ ਵਿਚ, ਉਹ ਵਾਕ ਪ੍ਰਬੰਧ ਦੇ ਪੂਰੇ ਜ਼ੋਰ ਵਿਚ, ਉਹ ਅਲੰਕਾਰਾਂ ਦੀ ਪੂਰੀ ਸ਼ੋਖੀ ਵਿਚ, ਉਹ ਕਟਾਖਸ਼ ਦੇ ਸਾਜ਼ ਦੇ ਪੂਰੇ ਖਿੱਚੇ ਹੋਏ ਗਜ਼ ਦੀ ਤਾਣ ਵਿਚ ਬਾਹਰ ਉਮਡ ਪੈਂਦੀ ਹੈ। ਭਾਈ ਸਾਹਿਬ ਦਾ ਸਾਹਿਤਜ ਫਕੀਰੀ ਦੇ ਸਾਰੇ ਰੰਗਾਂ ਵਿਚੋਂ ਰੰਗੀਜਦਾ ਹੋਇਆ, ਦਿਲਾਂ ਦੀ ਰਮਜ਼ ਸਮਝਦਾ ਹੋਇਆ, ਅੱਖਾਂ ਦੀ ਸੈਨਤ ਬੁੱਝਦਾ ਹੋਇਆ, ਹਠੀਆਂ ਦੇ ਮਰਮ ਨੂੰ ਜਾਣਦਾ ਹੋਇਆ, ਕੁਦਰਤ ਦੇ ਕ੍ਰਿਸ਼ਮਿਆਂ ਨੂੰ ਲਖਦਾ ਹੋਇਆ ਕਵਿਤਾ ਦਾ ਅਸਲੀ ਰੂਪ ਪਕੜ ਲੈਂਦਾ ਹੈ।

* * *

ਰਹਸਜਵਾਦ ਦੀ ਸਾਰੀ ਕਵਿਤਾ ਕਿਸੇ ਧਿਆਨ ਦੀ ਏਕਾਗਰਤਾ ਵਲ ਰੁਖ ਕਰਦੀ ਹੈ, ਪਰ ਭਾਈ ਸਾਹਿਬ ਦੀ ਕਵਿਤਾ ਵਿਚ ਏਕਾਗਰਤਾ ਦੇ ਅਨੇਕ ਪ੍ਰਕਾਰ ਦੇ ਅਨੁਭਵ (Experiences) ਹੁੰਦਿਆਂ ਹੋਇਆਂ ਵੀ ਰੁਖ਼ ਧਿਆਨ ਦੀ ਸੁੰਨ ਸਮਾਧੀ ਵਲ ਨਹੀਂ, ਸਗੋਂ ਇਸ ਦੇ ਉਲਟ ਕਿਸੇ ਵਿਕਾਸ ਵਲ ਹੈ, ਕਿਸੇ ਫੈਲਾਉ ਵਲ ਹੈ। ਉਨ੍ਹਾਂ ਦੇ ਖਿਆਲ ਮੂਜਬ ਏਕਾਗਰਤਾ, ਏਕਾਗਰਤਾ ਦੀ ਖ਼ਾਤਰ ਨਹੀਂ ਹੋਣੀ ਚਾਹੀਦੀ, ਬਲਕਿ ਏਕਾਗਰਤਾ ਕਿਸੇ ਫੈਲਾਉ ਦੀ ਖ਼ਾਤਰ, ਕਿਸੇ ਵਿਕਾਸ ਦੇ ਵਾਸਤੇ। ਇਕ ਬੂਟਾ ਜੋ ਆਪਣੀਆਂ ਸਾਰੀਆਂ ਤਾਕਤਾਂ ਨੂੰ ਇਕਾਗਰ ਕਰਕੇ ਸ਼ਗੂਫੇ ਦੀ ਹਾਲਤ ਵਿਚ ਆਉਂਦਾ ਹੈ ਤਾਂ ਉਹ ਕਿਸੇ ਖੁਸ਼ਬੋ ਦੀ ਖਾਤਰ। ਉਹ ਫਲ ਜੋ ਆਪਣੇ ਆਪ ਵਿਚ ਖੁਸ਼ਬੋ ਪੈਦਾ ਕਰ ਲੈਂਦਾ ਹੈ ਉਹ ਕਿਸੇ ਵਡੇ ਦਾਇਰੇ ਵਿਚ ਮਹਿਕ ਮਚਾਉਣ ਦੇ ਪਰ-ਉਪਕਾਰ ਦਾ ਜ਼ਰੀਆ ਹੋ ਜਾਂਦਾ ਹੈ। ਉਹ ਇਕਾਰਗਰ ਹੋਯਾ ਫੁੱਲ ਆਪਣੇ ਏਸ ਵਿਕਾਸ ਵੇਲੇ ਗੁਣ ਦਾ ਸਾਖੀ ਹੋਕੇ ਰਹਿ ਰਿਹਾ ਹੈ:-

**ਆਪੇ ਵਿਚ ਬਿਠਾਲਿ ਮੈਂ ਆਪਾ ਪਾਲਿਆ।**
**ਪਲ ਪਲ ਰੰਗ ਜਮਾਇ ਮੈਂ ਭਰੀਆਂ ਡੋਡੀਆਂ।**
**ਡੋਡੀਆਂ ਖੇੜੇ ਲਜਾਇ ਮੈਂ ਸਾਰਾ ਖਿੜ ਪਿਆ।**
**ਮਹਿਕਿਆ ਮੁਸ਼ਕ ਮਚਾਇ ਤੇ ਲਪਟਾਂ ਛੱਡੀਆਂ।**
**ਹਾਂ, ਹੁਣ ਜਦ ਲਪਟ ਬੁਹਾਇ ਮੈਂ ਡੁਲ੍ਹ ਡੁਲ੍ਹ ਪੈ ਰਿਹਾ।**
**ਖੇੜਿਆਂ ਨਾਲ ਭਰਾਂਅ ਮੈਂ ਝੋਲੀਆਂ ਅੱਡੀਆਂ।**
**ਅਣਹੋਂਦਾ ਆਪ ਵੰਡਾਇ ਮੈਂ ਵੰਡਿਆ ਜਾ ਰਿਹਾ।**

(ਬਿਜਲੀਆਂ ਦੇ ਹਾਰ)

ਭਾਈ ਸਾਹਿਬ ਦੀ ਕਵਿਤਾ ਜਿਸ ਟੋਰੇ ਟੁਰ ਰਹੀ ਹੈ ਉਹ ਅਮੁੱਕ ਚਾਲ ਹੈ, ਉਹ ਅਨੰਤ ਦੀ ਟੋਰ ਹੈ, ਉਹ ਕਦੇ ਖ਼ਤਮ ਨਹੀਂ ਹੋ ਸਕਦੀ। ਏਸ ਅਨੰਤ ਦੀ ਮਿਣਤੀ ਵਿਚ, ਏਸ ਅਮਿਤ ਪਰਵਾਹ ਵਿਚ ਸਾਡਾ ਜੀਵਨ ਇਕ ਮਿਤ ਵਾਲੀ ਚੀਜ਼ ਹੈ, ਪਰ ਇਹ ਜੀਵਨ ਤਦੇ ਜੀਵਨ ਹੈ ਜਦੋਂ ਪੂਰੀ ਤਰ੍ਹਾਂ ਜੀਵਿਆ ਜਾਵੇ। ਹਠ ਬ੍ਰਿਤੀ ਨਾਲ ਮੱਧਮ ਕੀਤਾ ਹੋਇਆ ਜੀਵਨ, ਯੋਗ ਸਾਧਨਾਂ ਨਾਲ ਸਮਾਧੀ ਦੀ ਨਿਰਬੀਜਤਾ ਵਿਚ ਵਾੜਿਆ ਹੋਇਆ ਜੀਵਨ, ਵੈਰਾਗ ਨਾਲ ਤਪਾਇਆ ਹੋਇਆ ਜੀਵਨ, ਜਾਂ ਵਿਕਾਰ ਵਾਸ਼ਨਾ ਤੇ ਵਵਾਇਆ ਹੋਇਆ ਜੀਵਨ ਇਕ ਅਧੂਰਾ ਜੀਵਨ ਹੈ। ਮੰਦਾ ਜੀਵਨ ਕੋਈ ਨਹੀਂ; ਮੰਦੇ ਤੇ ਚੰਗੇ ਦੀ ਚੋਭਵੀਂ ਪਰਖ ਏਸ ਕਾਵਜ ਵਿਚ ਨਹੀਂ, ਪਰ ਅਧੂਰੇ ਤੇ ਪੂਰੇ ਜੀਵਨ ਦੀ ਹੈ। ਜੋ ਮੰਦਾ ਹੈ ਉਹ ਅਜੇ ਅਧੂਰਾ ਹੈ, ਜਿਸ ਨੇ ਕਿਸੇ ਪੂਰਣਤਾ ਵਲ ਜਾਣਾ ਹੈ। ਪੂਰਣਤਾ ਇਕ ਖੇੜਾ ਹੈ। ਹਰ ਅਧੂਰਾ ਜੀਵਨ ਆਪਣੇ ਆਪ ਵਿਚ ਸ਼ਕਤੀ ਰਖਦਾ ਹੈ। ਪੂਰਣਤਾ ਦੇ ਖੇੜੇ ਵਿਚ ਖਿੜ ਪੈਣ ਦੀ ਤੇ ਇੰਵ ਖੁਸ਼ੀਆਂ ਦੇ ਸੋਮੇ ਵਿਚ ਫੁੱਟ ਪੈਣ ਦੀ:-

**ਅੰਦਰ ਫੁੱਟ ਪਿਆ ਜਿਉਂ ਸੋਮਾਂ, ਕੜ ਖੁਸ਼ੀਆਂ ਦਾ ਫਟਿਆ।**
**ਹੁਸਨ ਅੰਦਰੋਂ ਅੰਦਰਲੇ ਦਾ ਚਸ਼ਮੇ ਜਿਉਂ ਫਟ ਛੁਟਿਆ।**
**ਕਿੱਥੇ ਹੈ ਉਹ ਪੁੱਛਣ ਵਾਲੀ? ਕੀ? ਏ ਜੀਵਨ ਕੀ ਹੈ?**
**ਖੇੜੇ ਖੇੜ ਲਈ ਹੈ ਸਾਰੀ, ਕੀ ਦੇਹੀ ਕੀ ਜੀ ਹੈ।**
**ਖੇੜਾ ਹੈ ਹੁਣ ਆਪ ਹੋ ਰਹੀ, ਖੇੜਾ ਜੀਵਨ ਖੇੜਾ।**
**ਖਿੜਨ ਖਿੜੀ 'ਜਿਉਂ' ਚੰਦ ਚਾਂਦਨੀ' ਖਿੜਿਆ ਜੀਵਨ ਖੇੜਾ।**
(ਲਹਿਰਾਂ ਦੇ ਹਾਰ)

ਜੋ ਸਦਾ ਖਿੜਿਆ ਰਹੇ ਉਹ ਸਦਾ ਅਮਰ ਹੈ, ਖੇੜੇ ਵਿਚੋਂ ਨਿਕਲ ਜਾਣਾ ਇਹ ਮੌਤ ਨੂੰ ਸੱਦਾ ਦੇਣਾ ਹੈ:-

**ਜਿੰਦ ਜਿ ਢਹਿੰਦੀ ਖੇੜਿਓਂ, ਢੈ ਪੈਂਦੀ ਦੇਹ ਨਾਲ।**
**ਜਿੰਦੜੀ ਹੈ ਜਿਉਂ ਆਸਰਾ, ਇਸ ਦੇਹੀ ਦਾ ਲਾਲ!**
**ਤਿਉਂ ਖੇੜਾ ਹੈ ਆਸਰਾ, ਇਸ ਜਿੰਦੜੀ ਦਾ ਮਾਲ।**
**ਖੇੜਾ ਜਿੰਦੜੀ ਇੱਕ ਹਨ, ਇੱਕ ਦੁਹਾਂ ਦੀ ਚਾਲ।**
(ਲਹਿਰਾਂ ਦੇ ਹਾਰ)

ਭਾਈ ਸਾਹਿਬ ਦਾ ਸਾਹਿਤਜ ਕੁਛ ਹੱਦ ਤਕ ਫਕੀਰੀ ਦੇ ਰਹਸਜ ਦਾ ਆਸਰਾ ਲੈਂਦਾ ਹੈ, ਅੱਗੋਂ ਕਵਿਤਾ ਦੇ ਪੂਰੇ ਠਾਠ ਵਿਚ ਨਿਖਰ ਪੈਂਦਾ ਹੈ। ਉਹ ਜੀਵਨ ਦੇ ਸਵਾਲ ਨੂੰ ਖੇੜੇ ਦੇ ਨੁਕਤੇ ਤੋਂ ਲਖਦਾ ਹੈ। ਖੇੜਾ ਕਵਿਤਾ ਦਾ ਪਰਧਾਨ ਅੰਗ ਹੋ ਜਾਂਦਾ ਹੈ। ਕੁਦਰਤ ਦੀ ਖ਼ੂਬਸੂਰਤੀ ਏਸ ਖੇੜੇ ਦਾ ਪ੍ਰਕਾਸ਼ ਹੈ। ਪ੍ਰੇਮ ਏਸ ਖੇੜੇ ਦਾ ਜ਼ਰੀਆ ਹੈ। ਅਨੰਤ ਦੀ ਛੁਹ ਉਪਰਲੀ ਮੇਹਰ ਹੈ, ਜਿਸ ਬਗੈਰ ਇਸ ਜੀਵਨ ਦੀ ਪ੍ਰੇਮ-ਕਲੀ ਪੂਰੀ ਤਰ੍ਹਾਂ ਖਿੜਦੀ ਨਹੀਂ। ਪ੍ਰੇਮ-ਕਲੀ ਨੂੰ ਉਪਜਾਉਣ ਲਈ ਸੱਜਣ ਦੀ ਯਾਦ ਹੈ।

* * *

ਛੁਹ ਦਾ ਜ਼ਿਕਰ ਕਰਦਿਆਂ ਹੋਇਆਂ ਮੈਂ ਪਿਛੇ ਇਕ ਮਜ਼ਮੂਨ ਵਿਚ ਲਿਖਿਆ ਸੀ ਕਿ ਛੁਹ ਦੀਆਂ ਕਵਿਤਾਵਾਂ ਇਸ ਕਵਿ ਦੇ ਸਾਹਿਤਜ ਦਾ ਇਕ ਨਵੀਨ ਭੰਡਾਰਾ ਹੈ। ਇਹ ਛੁਹ ਇਕ ਰਸਾਇਣ ਗਤਿ ਵਾਲੀ ਪਾਰਸ ਵਰਗੀ ਚੀਜ਼ ਹੈ:

ਮੈਂ ਚੰਗੀ ਮੈਂ ਚੰਗੀ ਵੇ ਲੋਕਾ! ਜਿਨ੍ਹ ਸਾਈਂ ਨੇ ਹੱਥ ਲਾਇਆ। ਗੁਣ ਅਉਣੁ ਮੇਰਾ ਕੁੱਝ ਨਾ ਤਕਿਆ ਝੋਲੀ ਪਕੜ ਬਿਠਾਇਆ। ਮੰਦੀ ਸਾਂ ਪਰ ਚੰਗੀ ਹੋ ਗਈ; ਹੁਣ ਮੰਦੀ ਕਹੋ ਨ ਕੋਈ। ਉਸ ਤਾਂਬੇ ਨੂੰ ਕਹੋ ਨ ਤਾਂਬਾ, ਜਿਹਨੂੰ ਪਾਰਸ ਨੇ ਗਲ ਲਾਇਆ।

ਇਹ ਛੁਹ ਦਾ ਪਾਰਸ ਉਹ ਚੀਜ਼ ਹੈ ਜਿਸ ਦੀ ਛੁਹ ਨੇ ਰਵਿਦਾਸ ਦੇ ਜੀਵਨ ਨੂੰ ਨੀਚਹੁ ਊਚ ਕਰ ਦਿੱਤਾ ਸੀ।

ਰਵਿਦਾਸ ਚੁਮਾਰ ਸੀ, ਪਰ ਉਹ ਉਹ ਚੁਮਾਰ ਸੀ, ਜਿਸ ਦੇ ਹੱਥਾਂ ਵਿਚੋਂ ਮੁਰਦਾ ਚੰਮ ਇਕ ਨਵਾਂ ਰੂਪ ਧਾਰਨ ਕਰਕੇ ਨਿਕਲਦਾ ਸੀ ਤੇ ਇਸ ਯੋਗ ਹੋ ਜਾਂਦਾ ਸੀ ਕਿ ਮਹਾਂਪੁਰਖਾਂ ਦੇ ਚਰਨ ਕੰਵਲਾਂ ਵਿਚ ਨਿਵਾਸ ਪ੍ਰਾਪਤ ਕਰੇ।

ਰਵਿਦਾਸ ਜੀ ਇਕ ਦਿਨ ਬੈਠੇ ਜੁੱਤੀਆਂ ਸੀੜ ਰਹੇ ਸਨ ਤਾਂ ਉਸ ਵੇਲੇ ਇਕ ਪਾਸਿਓਂ ਇਕ ਸਾਧੂ ਆ ਨਿਕਲਿਆ। ਰਵਿਦਾਸ ਦਾ ਬਣਾਇਆ ਹੋਇਆ ਇਕ ਜੋੜਾ ਓਸ ਦੀ ਭੇਟ ਚੜ੍ਹ ਗਿਆ। ਸਾਧ ਨੇ ਕਿਹਾ: ਹੇ ਭਲੇ ਪੁਰਸ਼! ਤੇਰੇ ਬਚਨ ਬੜੇ ਮਿੱਠੇ ਹਨ, ਇਸ ਦਾ ਕੀ ਭੇਦ ਹੈ? ਤਾਂ ਰਵਿਦਾਸ ਬੋਲਿਆ–

**ਦਾਰਿਦੁ[1] ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥**

ਸਾਧੂ ਖੁਸ਼ ਹੋ ਗਿਆ ਤੇ ਅਗਲੀ ਕਥਾ ਜੋ ਹੈ ਉਹ ਕਾਵਜ ਰਸ ਦੀ ਭਰੀ ਸੁੰਦਰਤਾ ਦੀ ਚੀਜ਼ ਹੈ। ਉਸਦੀ ਤਵਾਰੀਖੀ ਸਚਾਈ ਨੂੰ ਲੱਭਣਾ ਇਤਿਹਾਸ ਦੇ ਖੋਜੀਆਂ ਦਾ ਕੰਮ ਹੈ, ਮੇਰਾ ਪ੍ਰਯੋਜਨ ਕੇਵਲ ਕਾਵਜਰਸ ਤੋਂ ਉਪਜੀ ਹੋਈ ਉਪਰਾਮਤਾ ਦਾ ਉਦਾਹਰਣ ਮਾਤ੍ਰ ਹੈ। ਸਾਧ ਨੇ ਕਿਹਾ, 'ਹੇ ਰਵਿਦਾਸ! ਮੈਂ ਤੇਰਾ ਦਰਿਦ੍ਰ ਦੂਰ ਕਰ ਦੇਂਦਾ ਹਾਂ।' ਇਹ ਕਹਿੰਦੇ ਹੀ ਸਾਧ ਨੇ ਆਪਣੀ ਝੋਲੀ ਵਿਚੋਂ ਪਾਰਸ ਪੱਥਰ ਕੱਢਿਆ ਤੇ ਰਵਿਦਾਸ ਦੀ ਰਾਂਪੀ (ਰੰਬੀ) ਨਾਲ ਛੁਹਾ ਦਿੱਤਾ। ਖੁਰਪੀ ਸੋਨੇ ਦੀ ਹੋ ਗਈ। ਪਰ ਰਵਿਦਾਸ ਨੂੰ ਇਹ ਗੱਲ ਪਸੰਦ ਨਾ ਆਈ ਤੇ ਕਹਿਣ ਲੱਗਾ, ਹੇ ਭਾਈ ਸਾਧੋ! ਮੇਰੀ ਰਾਂਪੀ ਬਹੁਤ ਨਰਮ ਹੋ ਗਈ ਹੈ ਤੇ ਕੰਮ ਕਰਨ ਦੇ ਲਾਇਕ ਨਹੀਂ ਰਹੀ, ਮਿਹਰ ਕਰੋ ਤੇ ਇਸਨੂੰ ਮੁੜ ਕਠੋਰ ਲੋਹੇ ਦੀ ਕਰ ਦਿਓ, ਤਾਂਕਿ ਕੰਮ ਵਿਚ ਵਿਘਨ ਨਾ ਪਵੇ। ਸਾਧ ਬੋਲਿਆ, ਭਾਈ ਰਵਿਦਾਸ ਇਹ ਖੁਰਪੀ ਸੋਨੇ ਦੀ ਹੋ ਗਈ ਹੈ, ਤੂੰ ਏਸ ਨੂੰ ਵੇਚਕੇ ਬਹੁਤ ਲੋਹੇ ਦੀਆਂ ਖੁਰਪੀਆਂ ਲੈ ਸਕਦਾ ਹੈਂ। ਤਾਂ ਰਵਿਦਾਸ ਨੇ ਉੱਤਰ ਦਿੱਤਾ ਕਿ ਮੈਂ ਇਤਨੀਆਂ ਖੁਰਪੀਆਂ ਰੱਖਾਂਗਾ ਕਿੱਥੇ? ਸਾਧੂ ਨੇ ਸਮਝਾਇਆ ਕਿ ਤੂੰ ਇਸਦੇ ਮੁੱਲ ਤੋਂ ਇਕ ਲੋਹੇ ਦੀ ਖੁਰਪੀ ਲੈ ਲਈਂ, ਬਾਕੀ ਦਾ ਧਨ ਕਿਸੇ ਹੋਰ ਕੰਮ ਆ ਜਾਵੇਗਾ। ਪਰ ਰਵਿਦਾਸ ਨੂੰ ਇਹ ਗਲ ਮਨਜ਼ੂਰ ਨਹੀਂ ਸੀ। ਹੋਰ ਧਨ ਦੀ ਰਾਖੀ ਤੇ ਉਸ ਰਾਖੀ ਦੇ ਚਿੰਤਨ ਵਿਚ ਇਕ ਦਿਨ ਵੀ ਗੁਜ਼ਾਰਨਾ ਉਸਨੂੰ ਸ੍ਵੀਕਾਰ ਨਹੀਂ ਸੀ। ਪਰ ਸਾਧੂ ਜ਼ਿੱਦੀ ਸੀ ਤੇ ਜ਼ਿੱਦ ਕਰਕੇ ਪਾਰਸ ਪੱਥਰ ਉਸਦੇ ਛੱਪਰ ਵਿਚ ਰੱਖਕੇ ਚਲਾ ਗਿਆ ਤੇ ਜਾਂਦਾ ਹੋਇਆ ਕਹਿ ਗਿਆ ਕਿ ਤੇਰੇ ਕੰਮ ਆਵੇਗਾ ਸਾਧਾਂ ਸੰਤਾਂ ਦੀ ਸੇਵਾ ਲਈ। ਕੁਛ ਬਰਸਾਂ ਬਾਦ ਜਦ ਇਹ ਸਾਧ ਮੁੜਕੇ ਆਇਆ ਤਾਂ ਉਸਨੇ ਫੇਰ ਪੁੱਛਿਆ, ਸੁਣਾ ਭਾਈ ਰਵਿਦਾਸ ਕੀ ਹਾਲ ਹੈ? ਤਾਂ ਰਵਿਦਾਸ ਬੈਠਵੀਂ ਲੈ ਵਿਚ ਪੜ੍ਹਨ ਲਗ ਗਿਆ:-

**"ਲੋਗੁ ਗੰਠਿ ਗੰਠਿ ਖਰਾ ਬਿਗੂਚਾ॥**
**ਹਉ ਬਿਨੁ ਗਾਂਠੇ ਜਾਇ ਪਹੂਚਾ॥"**

---

1. ਗ਼ਰੀਬੀ

ਫੇਰ ਸਾਧ ਨੇ ਪਾਰਸ ਬਾਬਤ ਪੁੱਛਿਆ ਤਾਂ ਰਵਿਦਾਸ ਨੇ ਕੋਈ ਉੱਤਰ ਨਹੀਂ ਦਿੱਤਾ, ਕੇਵਲ ਹੱਸਕੇ ਛੱਪਰ ਦੀ ਉਸੇ ਗੁੱਠ ਵਲ ਇਸ਼ਾਰਾ ਕੀਤਾ। ਪਾਰਸ ਐਨ ਉਸੇ ਟਿਕਾਣੇ ਪਿਆ ਹੋਇਆ ਸੀ ਜਿੱਥੇ ਸਾਧ ਰੱਖ ਕੇ ਗਿਆ ਸੀ। ਫੇਰ ਸਾਧ ਨੇ ਕਿਹਾ: ਭਾਈ ਰਵਿਦਾਸ! ਤੂੰ ਏਸ ਨੂੰ ਜੇ ਆਪਣੀ ਵਰੋਤੰ ਵਿਚ ਨਹੀਂ ਸੀ ਲਿਆਉਣਾਂ ਤਾਂ ਸਾਧਸੰਗਤ ਦੀ ਸੇਵਾ ਅਰਥ ਹੀ ਵਰਤ ਲੈਣਾ ਸੀ। ਰਵਿਦਾਸ ਨੇ ਜਵਾਬ ਦਿੱਤਾ ਕਿ ਮਾਲ ਮਤੇ ਨਾਲ ਸਾਧ ਸੰਤ ਦੀ ਸੇਵਾ ਕਰਕੇ ਮੈਂ ਪ੍ਰਸਿੱਧ ਹੋ ਜਾਂਦਾ, ਗੁਪਤ ਜ਼ਿੰਦਗੀ ਦੀ ਏਕਾਂਤ ਨਸ਼ਰ ਹੋ ਜਾਂਦੀ। ਮੈਂ ਏਸ ਬਖੇੜੇ ਵਿਚ ਕਾਸ ਲਈ ਪੈਂਦਾ। ਸਾਧੂ ਮੁਸਕ੍ਰਾਇਆ, ਉਸ ਨੇ ਪਾਰਸ ਨੂੰ ਮੁੜ ਝੋਲੀ ਵਿਚ ਪਾ ਲੀਤਾ, ਰਵਿਦਾਸ ਨੂੰ ਨਮਸਕਾਰ ਕੀਤੀ, 'ਤੂੰ ਧੰਨ, ਤੂੰ ਧੰਨ' ਕਹਿੰਦਾ ਹੋਇਆ ਚਲਾ ਗਿਆ।

* * *

ਰਵਿਦਾਸ ਨੂੰ ਪਾਰਸ ਦੀ ਲੋੜ ਨਹੀਂ। ਸੋਨੇ ਦੀ ਛੁਹ ਵਾਲਾ ਪਾਰਸ ਉਸ ਨੂੰ ਬਹੁੰ ਚੰਗਾ ਨਹੀਂ ਸੀ ਲਗਦਾ। ਉਸ ਕੋਲ ਉੱਚੇ ਸਪਰਸ਼ਦਾ ਪਾਰਸ ਮੌਜੂਦ ਸੀ:-

**ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ॥**
**ਪਾਰਸ ਮਾਨੋ ਤਾਬ ਛੁਏ ਕਨਕ ਹੋਤ ਨਹੀ ਬਾਰ॥੫॥**
**ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ॥**
**ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ॥**
(ਗਉੜੀ ਬੈਰਾਗਣ ਰਵਿਦਾਸ ਜੀ)

ਇਹ ਛੁਹ, ਜਿਸ ਦਾ ਜ਼ਿਕਰ ਰਵਿਦਾਸ ਜੀ ਨੇ ਕੀਤਾ ਹੈ, ਇਹ ਕੀ ਵਸਤੂ ਹੈ? ਇਸ ਦੀ ਸਮਝ ਸਾਨੂੰ ਨਹੀਂ ਸੀ। ਤਾਂਬੇ ਨੂੰ ਜਦ ਪਾਰਸ ਲਗਦਾ ਹੈ ਤਾਂ ਉਸਦੇ ਅੰਦਰ ਦੀ ਰਸਾਇਣ ਗਤਿ ਕੀ ਹੁੰਦੀ ਹੈ? ਇਸ ਗੱਲ ਦਾ ਇਲਮ ਸਾਨੂੰ ਨਹੀਂ ਸੀ।

ਇਸ ਗੱਲ ਦਾ ਵਿਸਤਾਰ ਸ੍ਰੀ ਮਾਨ ਭਾਈ ਸਾਹਿਬ ਵੀਰ ਸਿੰਘ ਜੀ ਦੇ ਸਿੱਧ ਹਸਤ ਦੀ ਕਲਮ ਨੇ ਕੀਤਾ ਹੈ:-

**ਬਣ ਸੂਰਜ ਆਏ ਹੋ, ਛੁਹ ਚਾਨਣ ਲਜਾਏ ਹੋ,**
**ਇਕ ਚਾਨਣ-ਧੱਕਾ ਹੋ, ਆ ਨੂਰ ਝਮਕ ਲਾਈ॥**
(ਕੰਬਦੀ ਕਲਾਈ)

ਇਹ ਉਹ ਛੂਹ ਨਹੀਂ ਜੋ ਪੱਛਮ ਵਾਲਿਆਂ ਦੀ ਛੂਹ ਹੈ, ਜਿਸ ਦਾ ਜ਼ਿਕਰ ਸ਼ੈਕਸਪੀਅਰ ਵਿਚ ਇਸ ਪ੍ਰਕਾਰ ਹੈ:-

See how she leans her cheek
upon her hand
O, that I were a golve
upon that hand.
That I might touch that cheek.

ਅਰਥਾਤ-ਦੇਖੋ ਕਿਸ ਅਦਾ ਨਾਲ ਉਸ ਨੇ ਆਪਣੀ ਗੱਲ੍ਹ ਆਪਣੀ ਹਥੇਲੀ ਉਪਰ ਠੁਮਕਾਈ ਹੋਈ ਹੈ, ਕਾਸ਼! ਮੈਂ ਉਸ ਹੱਥ ਉਪਰ ਦਸਤਾਨਾ ਹੁੰਦਾ, ਉਸ ਦੀ ਗੱਲ੍ਹ ਨੂੰ ਛੂਹਣ ਲਈ।

ਜਿਸ ਛੂਹ ਦਾ ਕਿੱਸਾ ਭਾਈ ਸਾਹਿਬ ਨੇ ਛੇੜਿਆ ਹੈ, ਉਹ ਦਸਤਾਨੇ ਦੀ ਛੂਹ ਨਹੀਂ। ਉਹ ਛੂਹ ਦਾ ਜਾਦੂ ਇਕ ਜੀਵਨ ਤੱਤ ਦਾ ਕ੍ਰਿਸ਼ਮਾ ਹੈ। ਦਸਤਾਨੇ ਵਾਲੀ ਛੂਹ ਇਕ ਬਸਤ੍ਰ-ਛੂਹ ਹੈ। ਬਸਤ੍ਰ ਸਪਰਸ਼ ਦੇ ਕਾਵਜ ਦਾ ਨਮੂਨਾ ਪ੍ਰਸਿੱਧ ਕਵਿ ਵਿਦਜਾਪਤਿ ਵਿਚ ਕਿਸੇ ਵਧੀਕ ਸੁਹਣੇ ਰੰਗ ਵਿਚ ਖੇਡਦਾ ਹੈ ਜੋ ਸ਼ੈਕਸਪੀਅਰ ਦੇ ਨਮੂਨੇ ਕੋਲੋਂ ਅਨੂਠਾ ਹੈ। ਕ੍ਰਿਸ਼ਨ ਜਾਕੇ ਸ਼ਨਾਨ ਕਰਕੇ ਬਾਹਰ ਨਿਕਲੀ ਗੋਪੀ ਨੂੰ ਦੇਖਦਾ ਹੈ:-

**ਕੇਸ਼ ਨਿਗਾਰਇਤ ਬਹ ਜਲਧਾਰਾ।**
**ਚਾਮਰੇ ਗਲਯ ਜਨਿ ਮੋਤਿਯ ਹਾਰਾ।**

ਅਰਥਾਤ ਭਿੱਜੇ ਹੋਏ ਕੇਸਾਂ ਉਪਰੋਂ ਜਲ ਦੀ ਧਾਰ ਵਹਿ ਰਹੀ ਇਸ ਤਰ੍ਹਾਂ ਮਲੂਮ ਹੁੰਦੀ ਸੀ ਮਾਨੋ ਚੌਰ ਦੇ ਉਪਰੋਂ ਮੋਤੀਆਂ ਦਾ ਹਾਰ ਗਿਰ ਰਿਹਾ ਹੈ।

**ਸਜਲ ਚੀਰ ਰਹ ਪਯੋਧਰ ਸੀਮਾ।**
**ਕਨਕ ਬੇਲ ਜਨਿ ਪੜਿਗੇਲ ਹੀਮਾ।**

ਭਿੱਜੀ ਹੋਈ ਸਾੜ੍ਹੀ ਛਾਤੀ ਉਪਰ ਇਸ ਤਰ੍ਹਾਂ ਪਈ ਸੀ ਮਾਨੋ ਸੋਨੇ ਦੀ ਲਤਾ ਉਪਰ ਬਰਫ ਪੀ ਹੈ।

**ਓ ਨੁਕਿ ਕਰਤਹਿ ਚਾਹੇ ਕਿਯ ਦੇਹਾ,**
**ਅਬਹਿ ਛੋੜਬ ਮੋਹਿ ਤੇਜਬ ਨੇਹਾ।**

ਭਿੱਜਾ ਹੋਇਆ ਬਸਤ੍ਰ ਸੁੰਦਰੀ ਦੇ ਸਰੀਰ ਨੂੰ ਅੱਛੀ ਤਰ੍ਹਾਂ ਢਕ ਰਖਣ ਦਾ ਯਤਨ ਕਰਦਾ ਹੈ, ਉਸ ਨੂੰ ਏਸ ਗਲ ਦਾ ਫਿਕਰ ਹੈ ਕਿ ਇਹ ਮੈਨੂੰ ਹੁਣੇ ਤਿਆਗ ਦੇਵੇਗੀ ਤੇ ਸੁੱਕਾ ਪਹਿਨ ਲਵੇਗੀ।

**ਐਸਨ ਰਸ ਨਹਿ ਪਾਂਓਬ ਆਰਾ,**
**ਇਥੇ ਲਾਗਿ ਹੋਇ ਗਲਯ ਜਲ ਧਾਰਾ।**
**ਵਿਦਜਾਪਤਿ ਕਹ ਸ਼ੁਨਹੁ ਮੁਰਾਰੀ,**
**ਵਸਨ ਲਗਲ ਭਾਵ ਰੂਪ ਨਿਹਾਰੀ।**

ਵਿਦਿਆਪਤੀ ਕਹਿੰਦਾ ਹੈ, ਹੇ ਮੁਰਾਰੀ ਸੁਨੋ, ਉਸ ਸੁੰਦਰੀ ਉਪਰ ਭਿੱਜਾ ਬਸਤ੍ਰ ਭੀ ਆਸ਼ਕ ਹੋ ਗਿਆ ਹੈ ਤੇ ਉਸ ਦੇ ਵਿਛੁੜਨ ਦੇ ਖਿਆਲ ਨਾਲ ਇਤਨਾ ਦੁਖੀ ਹੈ ਕਿ ਰੋ ਰੋ ਕੇ ਜਲ ਦੀ ਧਾਰਾ ਗਿਰਾ ਰਿਹਾ ਹੈ।

ਬਸਤ੍ਰ-ਸਪਰਸ਼ ਦਾ ਇਹ ਭਾਵਸ਼ੀਲ ਰਦਸਨ ਸ਼ਾਇਦ ਸ਼ੈਕਸਪੀਅਰ ਵਿਚ ਕਿਤੇ ਵੀ ਨਹੀਂ।

ਪਰ ਜਿਸ ਛੂਹ ਦਾ ਜ਼ਿਕਰ ਭਾਈ ਸਾਹਿਬ ਦੀ ਕਵਿਤਾ ਵਿਚ ਹੈ ਉਹ ਵਿਦਿਆਪਤਿ ਦਾ ਭਾਵ ਉਤਪਾਦਿਕ ਬਸਤ੍ਰ-ਸਪਰਸ਼ ਨਹੀਂ।

ਭਾਈ ਸਾਹਿਬ ਦੀ ਕਵਿਤਾ ਵਿਚ ਅਨੰਤ ਦੀ ਛੂਹ ਦੀ ਮੰਗ ਹੈ। ਅਨੰਤ, ਸਾਮਾਨ ਰੂਪ ਵਿਚ ਹਰ ਥਾਂ ਵਜਾਪਕ ਹੈ ਤੇ ਇਸ ਵਜਾਪਕਤਾ ਵਿਚ ਪ੍ਰਕਾਰ ਭੇਦ ਦੀ ਬੁੱਧਿ ਨੂੰ ਤਜਾਗ ਕੇ ਲਯਤਾ ਪ੍ਰਾਪਤੀ ਕਰਨੀ, ਇਹ ਗਜਾਨ ਦਾ ਤੇ ਮਾਰਫਤ ਦਾ ਮੁੱਖ ਉਦੇਸ਼ ਹੈ, ਪਰ ਭਾਈ ਸਾਹਿਬ ਦੀ ਕਵਿਤਾ ਏਸ ਰਚਨਾ ਦੇ ਸਾਮਾਨ ਰੂਪ ਵਿਚ ਲਯਤਾ ਪ੍ਰਾਪਤ ਕਰਨ ਦਾ ਰੁਖ਼ ਨਹੀਂ ਰੱਖਦੀ। ਇਹ ਉਸ ਅਨੰਤ ਦਾ ਕਿਸੇ 'ਛੂਹ' ਦੇ ਵਿਸ਼ੇਸ਼ ਰੂਪ ਵਿਚ ਦੀਦਾਰ ਮੰਗਦੀ ਹੈ:-

**ਹੇ ਅਨੰਤ! ਇਕ ਛੂਹ ਤੁਹਾਡੀ ਨੂੰ ਦਿਲ ਮੰਗਦਾ ਨਹੀਂ ਰਜਦਾ।**
**ਛੂਹ ਤੁਹਾਡੀ ਦਾ ਕਹਿਰ ਵਿਛੋੜਾ ਸੇਲੇ ਵਾਂਗੂ ਵਜਦਾ।**
**ਚਸ਼ਮੇ ਨੂੰ ਜਿਉਂ ਛੋਹ ਗ਼ੈਬ ਦੀ ਮਿਲੀ ਪਿਆ ਨਿਤ ਖੇਡੇ।**
**ਛੂਹ ਆਪਣੀ ਦੀ ਗੋਦ ਖਿਡਾ ਤਿਉਂ, ਮਾਂ ਨੂੰ ਇਹ ਕੁਛ ਫਬਦਾ।**
(ਮਟਕ ਹੁਲਾਰੇ)

ਕਿਸੇ ਤਿਹਾਏ ਨੂੰ ਉਸ ਪਾਣੀ ਨਾਲ ਠੰਢ ਨਹੀਂ ਪੈਂਦੀ ਜੋ ਪਾਣੀ ਵਯਾਪਕ ਰੂਪ ਵਿਚ ਸਾਰੀ ਧਰਤੀ ਵਿਚ ਖਿਲਰਿਆ ਹੋਇਆ ਹੈ। ਉਸ ਦੀ ਤ੍ਰਿਖਾ ਕਦੇ ਬੁੱਝਦੀ ਹੈ ਜਦ ਉਸ ਨੂੰ ਪਾਣੀ ਧਰਤੀ ਦੀ ਕਿਸੇ ਨੁੱਕਰੇ 'ਖੂਹ' ਦੇ ਵਿਸ਼ੇਸ਼ ਰੂਪ ਵਿਚੋਂ ਪ੍ਰਾਪਤ ਹੋ ਜਾਵੇ। ਇਸ ਕਾਵਜ ਵਿਚ ਉਸ ਦੀਦਾਰ ਦੀ ਤੜਪ ਹੈ ਜੋ ਆਪਣੀ ਸ਼ਾਂਤੀ ਲਈ ਛੂਹ ਵਾਸਤੇ ਤਰਸ ਰਿਹਾ ਹੈ। ਇਹ ਦੀਦਾਰ ਭਾਵੇਂ ਕਠਨ ਹੈ, ਪਰ ਇਸ ਦੀਦਾਰ ਦੀ ਅਬੁਝਵੀਂ ਤੜਪ ਦੀ ਜਿੰਦ ਇਨ੍ਹਾਂ ਦੇ ਕਾਵਜ ਵਿਚ ਫੜਕਦੀ ਹੈ, ਇਸ ਤੜਪ ਨਾਲ ਕੀ ਕੁਛ ਬਣ ਜਾਂਦਾ ਹੈ?

**ਅਰੂਪ ਦੇ ਦੀਦਾਰ ਦੀ ਤੜਫਨ ਤੋਂ ਬਣੀਆਂ ਅੱਖੀਆਂ,**
**ਪਰ ਰੂਪ ਦੇ ਕਰ ਸਾਹਮਣੇ ਰੁਖ਼ ਬਾਹਰ ਦਾ ਦੇ ਰੱਖੀਆਂ,**
**ਦੇਖਣ ਨਜ਼ਾਰੇ ਸੋਹਿਣੇ ਰੀਝਣ ਤੇ ਰਚ ਜਾਣ, ਜਾਣ ਪਰ,**
**ਮਿਟਦੀ ਨ ਤਾਂਘ ਅਰੂਪ ਦੀ, ਪਲ ਰੂਪ ਤੇ ਫਿਰ ਭੁੱਖੀਆਂ।**
(ਲਹਿਰਾਂ ਦੇ ਹਾਰ)

ਇਹ ਅਨੰਤ ਦੀ ਛੂਹ ਡਾਢੀ ਰਮਜ਼ ਵਾਲੀ ਹੈ; ਜਿਸ ਤਰ੍ਹਾਂ ਆਪ ਦਾ ਖੇੜਾ ਇਕ ਰਮਜ਼ ਵਾਲੀ ਚੀਜ਼ ਹੈ, ਏਸੇ ਤਰ੍ਹਾਂ ਆਪ ਦੀ ਛੂਹ ਜੋ ਖੇੜੇ ਦਾ ਇਕ ਜ਼ਰੀਆ ਹੈ, ਆਪਣੀ ਰਮਜ਼ ਰੱਖਦੀ ਹੈ।

* * *

ਇਹ ਪਤਾ ਨਹੀਂ ਕੀ ਗੱਲ ਹੈ, ਪਰ ਸਾਡੇ ਦਿਨ ਰਾਤ ਦੇ ਤਜਰਬੇ ਵਿਚ ਆਉਂਦੀ ਹੈ ਕਿ ਜੇ ਇਤਫਾਕ ਨਾਲ ਵੀ ਕਿਸੇ ਮਿੱਠੇ ਪਿਆਰੇ ਦਾ ਹੱਥ ਸਾਡੇ ਬਦਨ ਨਾਲ 'ਛੂਹ' ਜਾਏ ਤਾਂ ਪਿਆਰ ਦਾ ਸੁਆਦ ਆ ਜਾਂਦਾ ਹੈ। ਪਤਾ ਇਹ ਲਗਦਾ ਹੈ ਕਿ ਪਿਆਰ ਮਿਲ ਪਿਆ ਤੇ ਉਹ ਸਾਰੇ ਦਾ ਸਾਰਾ ਹੀ ਸਮੁੱਚੇ ਰੂਪ ਵਿਚ ਪ੍ਰਾਪਤ ਹੋ ਗਿਆ। ਪਰ ਜਿੱਥੇ ਪਿਆਰ ਨਾ ਹੋਵੇ ਬਲਕਿ ਆਪਸ ਵਿਚ ਕੁਛ ਓਪਰਿਆਂਦ ਵਾਲੀ ਗੱਲ ਹੋਵੇ ਤੇ ਉਥੇ ਜੇ ਕਿਸੇ ਦਾ ਹੱਥ ਸਾਡੇ ਬਦਨ ਨਾਲ ਲਗ ਜਾਵੇ ਤਾਂ ਇਹ ਗੁੱਸਾ ਚੜ੍ਹਦਾ ਹੈ ਕਿ ਏਸ ਕਿਉਂ ਹੱਥ ਲਾਇਆ। ਮਤਲਬ ਇਹ ਹੈ ਕਿ ਇਕ ਹਾਲਤ ਵਿਚ ਕੇਵਲ ਇਕ ਅੰਗ ਦੀ ਛੂਹ ਮਾਤ੍ਰ ਨਾਲ ਸਮੁੱਚੇ ਰੂਪ ਦਾ ਗਿਆਨ ਹੁੰਦਾ ਹੈ ਤੇ ਦੂਜੀ ਹਾਲਤ ਵਿਚ ਕੇਵਲ 'ਅੰਗ' ਦਾ ਹੀ ਥਹੁ ਮਿਲਦਾ

ਹੈ, ਪਰ ਇਹ ਗੱਲ ਜ਼ਰੂਰ ਸਹੀ ਹੁੰਦੀ ਹੈ ਕਿ ਕੋਈ ਐਸੀ ਦਸ਼ਾ ਹੈ, ਜਿਸ ਵਿਚ ਕਿਸੇ ਸ਼ੈ ਦਾ ਇਕ ਹਿੱਸਾ ਸਾਰੀ ਵਸਤੂ ਦਾ ਬੋਧ ਕਰਾਉਂਦਾ ਹੈ।

ਦੁਨੀਆਂ ਦੀ ਸਾਰੀ ਖੋਜ ਏਸ ਗੱਲ ਦੀ ਤਲਾਸ਼ ਵਿਚ ਫਿਰ ਰਹੀ ਹੈ ਕਿ ਇਸ ਸਾਰੇ ਦਿੱਸਦੇ ਸੰਸਾਰ ਦਾ, ਇਸ ਸਾਰੇ ਵਿਸ਼ਵ ਦਾ ਕਿਸੇ ਨਾ ਕਿਸੇ ਤਰ੍ਹਾਂ ਭੇਤ ਖੁੱਲੇ। ਸਾਇੰਸ ਤੇ ਫਿਲਾਸਫੀ ਏਸੇ ਗੱਲ ਦੀ ਜਗਜਾਸਾ ਨੂੰ ਧਾਰਨ ਕਰਕੇ ਫਿਰ ਰਹੀਆਂ ਹਨ। ਸਾਇੰਸ ਏਸ ਦੁਨੀਆਂ ਨੂੰ ਅੱਡ ਅੱਡ ਕਰਕੇ ਅੰਗ ਪ੍ਰਤਿ ਅੰਗ ਦੇਖਣਾ ਚਾਹੁੰਦੀ ਹੈ, ਤੇ ਇਸ ਤਰ੍ਹਾਂ ਸਾਰੇ ਵਿਸ਼ਵ ਦਾ ਗਿਆਨ ਪ੍ਰਾਪਤ ਕਰਨਾ ਚਾਹੁੰਦੀ ਹੈ ਪਰ ਇਹ ਤਰੀਕਾ ਗ਼ਲਤ ਹੈ। ਇਕ ਜੀਉਂਦੀ ਜਾਗਦੀ ਚੀਜ਼ ਦੇ ਅੰਗ ਅੱਡ ਅੱਡ ਕੀਤਿਆਂ ਜੋ ਗਿਆਨ ਉਸਦੇ ਮੁਤਾਲਿਆ ਤੋਂ ਪੈਂਦਾ ਹੁੰਦਾ ਹੈ ਉਹ ਕੇਵਲ ਮੁਰਦਾ ਵਸਤੂ ਦਾ ਗਿਆਨ ਹੈ, ਜੀਉਂਦੀ ਚੀਜ਼ ਦਾ ਨਹੀਂ; ਅੰਗਾਂ ਨੂੰ ਨਿਖੇੜਨ ਲਗਿਆਂ ਵਿਚੋਂ ਜਾਨ ਤਿਲਕ ਜਾਂਦੀ ਹੈ। ਐਸ ਤਰ੍ਹਾਂ ਫਿਲਾਸਫੀ ਦੀ ਸੋਚ ਦੇ ਪੱਲੇ ਤੇ ਸਾਇੰਸ ਦੀ ਖੋਜ ਦੇ ਹੱਥ ਕੇਵਲ ਨਿਰਜਿੰਦ ਚੀਜ਼ ਆਉਂਦੀ ਹੈ, ਅਸਲੀਅਤ ਵਿਚੋਂ ਤਿਲਕ ਜਾਂਦੀ ਹੈ।

ਅਸਲੀਅਤ ਦੇ ਮੁਤਲਾਸ਼ੀ ਸਦਾ ਏਸ ਤਰਲੇ, ਵਿਚ ਰਹਿੰਦੇ ਹਨ :-

**ਹੇ ਅਸਲੀਅਤ ਇਸ ਦਿਸਦੇ ਦੀ, ਸਾਨੂੰ ਪਰੇ ਨ ਸੱਟੇਂ ਹਾ।**
**ਧੁਰ ਮਰਕਜ਼ ਆਪਣ ਵਿਚ ਕਿਧਰੇ ਠਾਟ ਅਸਾਡਾ ਠੱਟੇਂ ਹਾ।**
**ਵਿੱਥ ਕਿਸੇ ਤੇ ਰੱਖ ਜਿ ਸਾਨੂੰ, ਤੂੰ ਖਿੜਨਾ ਖੁਸ਼ ਹੋਣਾ ਸੀ,**
**ਦੀਦੇ ਦੇਖਣਹਾਰੇ ਦੇ ਕੇ, ਨਜ਼ਰੋਂ ਪਰੇ ਨ ਹੱਟੇਂ ਹਾ।**
(ਲਹਿਰਾਂ ਦੇ ਹਾਰ)

ਅਸਲੀਅਤ ਇਕ ਜੀਉਂਦੀ ਜਾਗਦੀ ਵਸਤੂ ਹੈ। ਇਹ ਸਾਂਇੰਸ ਦੇ ਨਿਰਜਿੰਦ ਸ਼ਸਤ੍ਰਾਂ ਨਾਲ ਜਾਂ ਫਿਲਾਸਫੀ ਦੀ ਜੜ੍ਹ ਸੋਚ ਨਾਲ ਆਪਣਾ ਚੇਤਨ ਰੂਪ ਪ੍ਰਗਟ ਨਹੀਂ ਕਰਦੀ:-

**ਹੈ 'ਹਿਸਾਬੀ' ਆਖਦਾ: 'ਮੈਂ ਕਰ ਹਿਸਾਬਾਂ ਸਾਰੀਆਂ।**
**ਕਿਧਰੇ ਤੇਰੇ ਮਹਿਬੂਬ ਦੇ ਡਿੱਠੇ ਨਕਸ਼ ਨ ਧਾਰੀਆਂ'।**

**ਲੈਕੇ ਫੀਤੇ ਅਕਲ ਦੇ ਕਰਦਾ ਫਿਰੇ ਹੈ ਮਿਣਤੀਆਂ,**
**ਖੋਜਦਾ ਤੇ ਭਾਲਦਾ ਦਿਲ, ਲਾਕੇ ਟੁੱਭੀ ਤਾਰੀਆਂ[1]**

ਅਸਲੀਅਤ ਦੀ ਕਦੇ ਕੋਈ ਸੈਨਤ ਰਹਯਜ (Mysticism) ਦੇ ਮਹਿਰਮਾਂ ਦੇ ਅੰਦਰ ਝਲਕਦੀ ਹੈ:-

**ਹਾਇ! ਸਾਨੂੰ ਰਮਜ਼ ਕੇਹੀ ਗ਼ੈਬ ਤੋਂ ਹੈ ਪੈ ਗਈ,**
**ਖੁਲ੍ਹ ਪਈਆਂ ਹਨ ਸਾਹਮਣੇ ਸਾਡੇ ਕਿਤਾਬਾਂ ਨਜਾਰੀਆਂ।**
**ਦੇਖਕੇ ਇਕ ਵੇਰ ਤੈਨੂੰ ਫਸ ਗਏ ਇਸ ਘੇਰ ਵਿਚ,**
**ਨੈਣ ਨਕਸ਼ਾਂ ਨੇ ਫੜੇ, ਸੈਨਤ ਨੇ ਹੋਸ਼ਾਂ ਮਾਰੀਆਂ[1]।**

ਇਹ ਸਾਰਾ ਵਿਰਾਟ ਕਦੇ ਆਪਦੇ ਸਮੁੱਚੇ ਰੂਪ ਵਿਚ ਤਜਰਬੇ ਵਿਚ ਆ ਜਾਵੇ, ਏਹੋ ਹੀ ਰਹਸਜ ਵਾਦੀ ਅਨੁਭਵ (Mystic experence) ਹੈ। ਪਰ ਕੀ ਇਹ ਮੁਮਕਿਨ ਹੈ ਕਿ ਇਸ ਅਸਲੀਅਤ ਦੇ ਪਸਰੇ ਹੋਏ ਪਸਾਰੇ ਦੇ 'ਕੁੱਲ' ਦਾ ਸੁਾਦ ਸਾਨੂੰ ਮਿਲ ਪਏ ਤੇ ਸਾਨੂੰ ਲੋੜ ਨਾ ਪਵੇ ਇਸ 'ਕੁੱਲ' ਦੇ ਭਾਗਾਂ ਨੂੰ ਅੱਡਰਾ ਕਰਕੇ, ਖੰਡ ਖੰਡ ਨਿਖੇੜਕੇ, ਅੰਗ ਅੰਗ ਨਿਰਜਿੰਦ ਕਰਕੇ ਮੁਤਾਲਿਆ ਕਰਨ ਦੀ। ਕੀ ਇਹ ਮੁਮਕਿਨ ਹੈ ਜੋ ਗਲ ਬਲੇਕ (Blake) ਨੇ ਕਹੀ ਸੀ ਤੇ ਜਿਸ ਦਾ ਉਲਥਾ ਪੰਜਾਬੀ ਪਾਠਕਾਂ ਲਈ ਏਸ ਪ੍ਰਕਾਰ ਹੋ ਸਕਦਾ ਹੈ:-

**ਕਿਣਕੇ ਵਿਚ ਰੇਤ ਦੇ ਇਕ ਮੈਂ ਦਰਸ ਦੁਨੀ ਦਾ ਦੇਖਾਂ।**
**ਇਕ ਜੰਗਲੀ ਫੁਲ ਵਿਚ ਸਹੀਓ ਦਰਸ ਅਰਸ਼ ਦਾ ਪੇਖਾਂ।**
**ਫੜ ਅਨੰਤ ਲਾਂ ਅਪਣੇ ਹੱਥੀਂ ਘੁੱਟ ਤਲੀ ਵਿਚ ਰੱਖਾਂ।**
**ਵਿਚ ਪਲਕ ਦੇ ਸਰਬ ਸਮੇਂ ਦਾ ਸੁਾਦ ਅਕਾਲੀ ਚੱਖਾਂ[1]।**
(ਬਲੇਕ)

ਬਲੇਕ ਨੇ ਸਰਬਤ੍ਰ ਦੇ ਸੁਾਦ ਨੂੰ ਚੱਖਣ ਦਾ ਜਤਨ ਕੀਤਾ ਹੈ ਤੇ ਉਸ 'ਕੁੱਲ' ਦੇ ਸ਼ੁਆਂ ਨੂੰ ਇਕ ਰੇਤ ਕਿਣਕੇ ਵਿਚ ਲੱਭਣ ਦੀ ਅਭਿਲਾਖਾ ਕੀਤੀ ਹੈ। ਭਾਈ ਸਾਹਿਬ ਦੀ ਕਾਵਜ-ਬ੍ਰਿਤੀ ਉਸ ਸਰਬਤ੍ਰ ਦੇ ਸੁਾਦ

---

1. ਭਾਈ ਸਾਹਿਬ ਜੀ ਦੀ ਕਵਿਤਾ ਖਾ: ਟ੍ਰੈ: ਸੋ: ਦੇ ਟ੍ਰੈਕਟ ਨੰ: 890-891 ਵਿਚੋਂ।

ਨੂੰ ਜੋ 'ਅਨੁਰਾਗ' ਰੂਪ ਵਿਚ 'ਜਤ੍ਰ ਤਤ੍ਰ ਦਿਸਾ ਵਿਸਾ' ਵਿਚ ਫੈਲਿਆ ਹੋਇਆ ਹੈ, ਉਸਦੀ ਇਕ ਨਿੱਕੀ ਜਿਹੀ ਛੁਹ ਤੋਂ ਲਖਣ ਲਈ ਪ੍ਰੇਰਿਤ ਹੁੰਦੀ ਹੈ। ਇਹ ਉਹ ਛੁਹ ਹੈ ਜਿਸ ਛੁਹ ਦੇ ਪਿਛੇ ਸਾਰੇ ਵਿਸ਼ਵ ਦੀ ਰੂਹ ਆਪਣੇ 'ਰੂਪ ਰਸਾਲ' ਦਾ ਸੁਾਦ ਚਖਾਉਂਦੀ ਹੈ:-

**ਉਸ ਛੁਹ ਦੇ ਪਿਛਵਾਰ ਕਿ ਲੁਕ ਕੇ ਸੁਹਣਿਆਂ!**
**ਛੁਹ ਅਪਣੀ ਦਾਤਾਰ ਅਸਾਨੂੰ ਬਖਸ਼ਣੀ।**
(ਮਟਕ ਹੁਲਾਰੇ)

ਇਨਸਾਨ ਦੇ ਮਨ ਦਾ ਨਾਪ ਅਗਰ ਇਤਨਾ ਵਡਾ ਨਹੀਂ ਕਿ ਉਹ 'ਸਰਬਤ੍ਰ' ਨੂੰ ਆਪਣੇ ਵਿਚ ਸਮਾ ਸਕੇ ਤਾਂ ਉਸ ਵਿਚ ਇਹ ਵਚਿੱਤ੍ਰ ਸ਼ਕਤੀ ਜ਼ਰੂਰੀ ਹੈ ਕਿ ਅਸਲੀਅਤ ਨੂੰ ਪਾਉਣ ਦਾ ਤ੍ਰੀਕਾ ਉਸ ਦੀ ਕਿਸੇ ਨਿੱਕੀ ਜੇਹੀ ਛੁਹ ਤੋਂ ਲੈ ਸਕੇ।

**ਪ੍ਰੀਤਮ ਦੀ ਛੁਹ ਅੰਗ, ਸਜਨੀ ਜੇ ਮਿਲੇ,**
**ਰਿਫ ਨਾ ਛੋੜੀਏ ਸੰਗ ਅੰਕ ਸਮਾਵੀਏ।**
(ਮਟਕ ਹੁਲਾਰੇ)

ਭਾਈ ਸਾਹਿਬ ਦੇ ਅਨੁਭਵ ਨੇ ਜਿਸ ਛੁਹ ਨੂੰ ਲਿਆ ਹੈ ਉਹ ਕੁੱਲ ਅਸਲੀਅਤ ਦੇ ਸਰਬਤ੍ਰ (totality) ਦਾ ਸੁਾਦ ਹੈ। ਵੁਹ ਸੁਾਦ ਇਨਸਾਨੀ ਵਲਵਲੇ ਨਾਲ ਮਿਲਕੇ ਮਨ ਦੀਆਂ ਅਨੇਕ ਪ੍ਰਕਾਰ ਦੀਆਂ ਬ੍ਰਿਤੀਆਂ ਵਿਚ ਅਨੁਭਵ ਦੇ ਨਾਨਾ ਰੂਪ ਧਾਰਨ ਕਰਦਾ ਹੈ।

**ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ, ਅਸਾਂ ਧਾ ਗਲਵੱਕੜੀ ਪਾਈ,**
**ਨਿਰਾ ਨੂਰ ਤੁਸੀਂ ਹੱਥ ਨ ਆਏ, ਸਾਡੀ ਕੰਬਦੀ ਰਹੀ ਕਲਾਈ।**
**ਧਾ ਚਰਨਾ ਤੇ ਸੀਸ ਨਿਵਾਯਾ, ਸਾਡੇ ਮੱਥੇ ਛੋਹ ਨ ਪਾਈ;**
**ਤੁਸੀਂ ਉਚੇ ਅਸੀਂ ਨੀਵੇਂ ਸਾਂ, ਸਾਡੀ ਪੇਸ਼ ਨ ਗਈਆ ਕਾਈ।**

---

1. To see a world in a grain of sand
   And a heaven in a wild foower,
   Hold Infinity in th epalm of your hand
   and eternity in an hour. (Blake)

**ਫਿਰ ਲੜ ਫੜਨੇ ਨੂੰ ਉਠ ਦੌੜੇ, ਹਾਇ ਲੜ ਓ ਬਿਜਲੀ ਲਹਿਰਾ,**
**ਉਡਦਾ ਜਾਂਦਾ ਪਰ ਉਹ ਆਪਣੀ, ਇਕ ਛੁਹ ਸਾਨੂੰ ਗਿਆ ਲਾਈ।**
**ਮਿੱਟੀ ਚਮਕ ਪਈ ਇਹ ਮੋਈ ਤੇ ਤੁਸੀਂ ਲੂਆਂ ਵਿਚ ਲਿਸ਼ਕੇ,**
**ਬਿਜਲੀ ਕੂੰਦ ਗਈ ਥਰਰਾਂਦੀ ਹੁਣ ਚਕਾਚੂੰਧ ਹੈ ਛਾਈ।**
(ਕੰਬਦੀ ਕਲਾਈ)

ਇਹ ਅਨੰਤ ਦੀ ਛੁਹ ਆਦਮੀ ਦੀ ਦਸ਼ਾ ਪਲਟਦੀ ਹੈ। ਇਸ ਨਾਲ ਸੁਰਤ ਉੱਚੀ ਹੋ ਜਾਂਦੀ ਹੈ, ਦੁਨੀਆਂ ਉੱਜਲੀ ਹੋ ਜਾਂਦੀ ਹੈ:-

**ਹੈ ਧਰਤੀ ਪਰ ਛੁਹ ਅਸਮਾਨੀ ਸੁੰਦਰਤਾ ਵਿਚ ਲਿਸ਼ਕੇ।**
**ਧਰਤੀ ਰਸ ਸੁਆਦ ਨਜ਼ਾਰੇ (ਪਰ) ਰਮਜ਼ ਅਰਸ਼ਦੀ ਚਸਕੇ।**
(ਮਟਕ ਹੁਲਾਰੇ)

ਇਸ ਛੁਹ ਦੇ ਪ੍ਰਾਪਤ ਹੋਣ ਨਾਲ ਖੇੜਾ ਮਿਲਦਾ ਹੈ। ਇਹ ਉਹ ਛੁਹ ਹੈ:-

**'ਜਿਸ ਛੁਹ ਦੇ ਮੈਂ ਨਾਲ ਕਿ ਹਾਂ ਜੀ ਉੱਠਿਆ,**
**ਜਿਸ ਛੁਹ ਦੇ ਰੰਗ ਨਾਲ ਮੈਂ ਹੈ ਵਾਂ ਖਿੜ ਪਿਆ।'**
(ਮਟਕ ਹੁਲਾਰੇ)

ਮੈਂ ਉਪਰ ਕਹਿ ਆਇਆ ਹਾਂ ਕਿ ਭਾਈ ਸਾਹਿਬ ਦੇ ਸਾਹਿਤਜ ਵਿਚ ਮੁੱਖ ਚੀਜ਼ ਖੇੜੇ ਦਾ ਆਦਰਸ਼ ਹੈ, ਉਸ ਖੇੜੇ ਦੀ ਪੂਰਨ ਪ੍ਰਾਪਤੀ ਲਈ ਅਸਲੀਅਤ ਗ੍ਰਹਿਣ ਕਰਨ ਦੀ ਲੋੜ ਹੈ। 'ਅਸਲੀਅਤ ਦੀ ਸਮਝ'- ਇਹ ਗਜਾਨ ਮਾਰਗ ਦੀ ਵਸਤੂ ਨਹੀਂ, ਇਹ ਅਨੁਭਵ ਦਾ ਕ੍ਰਿਸ਼ਮਾ ਹੈ। ਅਨੁਭਵ ਛੁਹ ਤੋਂ ਅਸਲੀਅਤ ਦਾ ਬੋਧ ਲੈਂਦਾ ਹੈ। ਪਰ ਇਸ ਪਰਬੁੱਧਤਾ ਲਈ ਕਿਸੇ ਤਿਆਰੀ ਦੀ ਲੋੜ ਹੈ। ਇਹ ਤਿਆਰੀ ਉਸ ਅਨੰਤ ਦੀ ਛੁਹ ਦੀ ਉਡੀਕ ਦੀ ਹੈ। ਇਹ ਉਡੀਕ ਕਿਸੇ ਯਾਦ ਦੇ ਆਸਰੇ ਹੈ। ਯਾਦ ਨਾਮ ਦੇ ਆਧਾਰ ਹੈ। ਇਸ ਯੁਕਤੀ ਦੀ ਲੜੀ ਵਿਚ ਅਸੀਂ ਨਾਮ ਜਪਣ ਵਾਲੇ ਆਦਰਸ਼ ਉਪਰ ਆ ਪਹੁੰਚਦੇ ਹਾਂ। ਇਥੇ ਆਕੇ ਇਹ ਸਵਾਲ ਪੈਦਾ ਹੁੰਦਾ ਹੈ ਕਿ ਇਸ ਨਾਮ ਰਟਨ ਵਿਚ ਕੀ ਖੂਬੀ ਹੈ ਤੇ ਇਕ ਗੱਲ ਨੂੰ ਬਾਰ ਬਾਰ ਦੁਹਰਾਕੇ ਕੀ ਉਸਤੋਂ ਅਲੰਕਤ ਨਹੀਂ ਪੈਦਾ ਹੁੰਦੀ?

ਬੰਗਾਲੀ ਦੀ ਕਹਾਵਤ ਹੈ:-

**ਸਖ਼ੀ! ਕਿ ਪੁੱਛਸਿ ਅਨੁਭਵ ਮੋਯ। ਸੋਈ ਪਿਰਿਤਿ**
**ਅਨੁਰਾਗ ਬਾਖਾਨਿਤੇ ਤਿਲੇ ਤਿਲੇ ਨੂਤੁਨ ਹੋਯ।**

ਹੇ ਸਖੀ ਮੇਰੇ ਕੋਲੋਂ ਅਨੁਭਵ ਦੀ ਗਲ ਕੀ ਪੁੱਛਦੀ ਹੈਂ, ਉਸ ਪ੍ਰੀਤ ਜਾਂ ਉਸ ਅਨੁਰਾਗ ਨੂੰ ਉੱਤਮ ਸਮਝਣਾ ਚਾਹੀਦਾ ਹੈ ਜੋ ਹਰ ਖਿਨ ਨਵਾਂ ਹੁੰਦਾ ਜਾਏ। 'ਹਰਿ ਸਿਮਰਨ' ਵੀ ਜੇ ਹਰ ਖਿਨ ਨਵਾਂ ਹੁੰਦਾ ਜਾਵੇ ਤਦ ਹੀ ਕੋਈ ਰਸ ਵਾਲੀ ਚੀਜ਼ ਹੈ, ਨਹੀਂ ਤੇ ਨਹੀਂ। ਪਰ ਕੋਈ ਚੀਜ਼ਾਂ ਵਿਚ ਖੂਬੀ ਹੁੰਦੀ ਹੈ ਕਿ ਉਹ ਬਾਰ ਬਾਰ ਸਾਡੇ ਸਾਹਮਣੇ ਆਉਂਦੀਆਂ ਹੋਈਆਂ ਵੀ ਹਰ ਵੇਰ ਨਵਾਂ ਰੰਗ ਲੈਕੇ ਆਉਣ। ਜਿਨ੍ਹਾਂ ਨੂੰ ਨਿਤਾਪ੍ਰਤੀ ਦੇ ਸੂਰਜ ਉਦਯ ਵਿਚ ਕੋਈ ਨਵੀਂ ਸ਼ੋਭਾ ਨਹੀਂ ਦਿੱਸਦੀ, ਜਿਨ੍ਹਾਂ ਨੂੰ ਹਰ ਸੰਧਜਾ ਦੇ ਸੂਰਜ ਅਸਤ ਵਿਚ ਕੋਈ ਨਵੀਂ ਕਿਸਮ ਦੀ ਲਾਲੀ ਦੀ ਵੰਨਗੀ ਖਿੜਦੀ ਨਹੀਂ ਦਿਸਦੀ, ਉਨ੍ਹਾਂ ਦੀ ਜ਼ਿੰਦਗੀ ਖੁਸ਼ੀ ਦੀ ਖੁੱਲ੍ਹ ਵਿਚੋਂ ਨਿਕਲ ਕੇ ਕੋਹਲੂ ਦੇ ਬੈਲ ਵਾਕੁਣ ਕਿਸੇ ਤੰਗ ਚੱਕਰ ਵਿਚ ਘੁਮਾਟੀ ਖਾਣ ਲਗ ਜਾਂਦੀ ਹੈ।

ਭਾਈ ਸਾਹਿਬ ਦੇ ਕਾਵ੍ਯ ਵਿਚ ਜੋ ਨਾਮ ਦਾ ਆਦਰਸ਼ ਹੈ ਉਹ 'ਖੁਸ਼ੀਆਂ ਨਿਤ ਨਵੀਆਂ' ਵਾਲਾ ਚਾਉ ਹੈ, ਉਹ ਹਰ ਖਿਨ ਆਪਣੇ ਆਪ ਵਿਚੋਂ ਨਵੀਨ ਰੰਗ ਪੈਦਾ ਕਰਦਾ ਹੈ, ਉਸ ਦਾ ਸੁਆਦ ਨਿਤ ਨਵਾਂ ਹੈ, ਉਸ ਦੀ ਚੋਟ ਡੂੰਘੇ ਥਾਂ ਵਜਦੀ ਹੈ, ਉਹ ਸੰਗੀਤ ਵਾਕੁਣ ਲਹਿਰਦਾ ਹੈ, ਉਹ ਇਲਾਹੀ ਰਾਗ ਵਾਕੁਣ ਵਜਦਾ ਹੈ ਤੇ ਹਰ ਘੜੀ ਇਕ ਨਵਾਂ ਸਰੂਪ, ਇਕ ਨਵੀਂ ਥ੍ਰਰਾਟ, ਇਕ ਨਵਾਂ ਰਸ, ਇਕ ਨਵੀਂ ਕਸਕ ਦੱਸਦਾ ਹੋਇਆ ਛੁਹ ਵਾਲੀ ਘੜੀ ਦੀ ਉਡੀਕ ਦੀ ਤਿਆਰੀ ਦਾ ਬਲ ਬਖਸ਼ਦਾ ਹੈ, ਜਿਹੜੀ ਛੁਹ ਕਿ ਖੇੜੇ ਦੀ ਪੂਰਨਤਾ ਦਾ ਜ਼ਰੀਆ ਹੈ:-

**ਯਾਦ ਸਜਣ ਦੀ ਹਰਦਮ ਰਹਿੰਦੀ, ਲਹਿ ਗਈ ਡੂੰਘੇ ਥਾਂਈਂ,**
**ਵਾਂਗ ਸੰਗੀਤ ਲਹਿਰਦੀ ਅੰਦਰ, ਬਣ ਗਈ ਰਾਗ ਇਲਾਹੀ।**
**ਦਾਰੂ ਵਾਂਗ ਸਰੂਰ ਚਾੜ੍ਹਦੀ, ਤਰਬ ਵਾਂਗ ਥਰਰਾਵੇ,**
**ਖਿੱਚੇ ਤੇ ਰਸ ਭਿੰਨੀ ਕਸਕੇ, ਲੱਗੇ ਫਿਰ ਸੁਖਦਾਈ।**

(ਲਹਿਰਾਂ ਦੇ ਹਾਰ)



# ਨਵੀਨ ਪੰਜਾਬੀ ਕਵਿਤਾ ਵਿਚ ਗੁੱਝੀ ਰਮਜ਼

1. ਨਵੀਂ ਪੰਜਾਬੀ ਕਵਿਤਾ ਦਾ ਮੁੱਢ ਪੰਜਾਬ ਵਿਚ ਅੰਗ੍ਰੇਜ਼ੀ ਰਾਜ ਕਾਇਮ ਹੋਣ ਤੋਂ ਬਾਦ ਦਾ ਹੈ, ਇਸ ਤੋਂ ਪਹਿਲੇ ਅਕਸਰ, ਕਿੱਸੇ ਲਿਖਣ ਦਾ ਰਿਵਾਜ਼ ਸੀ। ਸਭ ਕਿੱਸਿਆਂ ਦਾ ਮਜ਼ਮੂਨ ਤਕਰੀਬਨ ਮਿਲਦਾ ਜੁਲਦਾ ਹੁੰਦਾ ਸੀ। ਵਜ਼ਨ; ਜ਼ਿਆਦਾ ਤਰ ਬੈਂਤ ਦਾ ਵਰਤੋਂ ਵਿਚ ਸੀ। ਕਿੱਸੇ ਕਵਿਤਾ ਦੀ ਇਕ ਸਿੱਕੇ ਬੰਦ ਚੀਜ਼ ਬਣ ਗਈ ਸੀ, ਜੋ ਅੱਜ ਵੀ ਬਾਜ਼ਾਰ ਵਿਚ, ਘਸਮੈਲੇ ਪੈਸੇ ਵਾਂਗ, ਚਲ ਰਹੀ ਹੈ। ਏਸ ਤੰਗ ਨਮੂਨੇ ਅੰਦਰ ਕਵਿਤਾ ਦਾ ਹੋਰ ਵਧਣਾ ਫੁਲਣਾ ਰੁਕ ਗਿਆ ਸੀ। ਨਵੀਂ ਰੌਸ਼ਨੀ ਤੇ ਨਵੀਂ ਤਾਲੀਮ ਦੇ ਅਸਰ ਹੇਠ ਪੰਜਾਬੀ ਕਵਿਤਾ ਨੇ ਨਵੇਂ ਰੂਪ ਰਸਰੰਗ ਦਾ ਪਹਿਰਾਵਾ ਪਹਿਨਿਆਂ। ਸਭ ਤੋਂ ਪਹਿਲੀ ਚੀਜ਼ ਜੋ ਏਸ ਨਵੇਂ ਜ਼ਮਾਨੇ ਦੇ ਸ਼ੁਰੂ ਵਿਚ ਕਹੀ ਗਈ ਉਹ ਇਹ ਸਤਰਾਂ ਹਨ:-

**ਜਾਲਮ ਨੈਣ ਮੇਰੇ ਨਹੀਂ ਰਹਿੰਦੇ।**
**ਲਾਲਚ ਲਗੇ ਰੂਪ ਰਘੁਬਰ ਦੇ, ਕਰ ਆਰਾਮ ਨਹੀਂ ਬਹਿੰਦੇ।**
**ਬਰਜ ਬਰਜਿ ਰਹੀ ਅਰਜ ਨ ਮੰਨਦੇ, ਹਰਜ ਮਰਜ ਸਭ ਸਹਿੰਦੇ।**
**ਕਰਕਰ ਜਤਨ 'ਰਤਨ ਹਰਿ' ਹਾਰੀ, ਜਾਇ ਜੋਰਾਵਰੀ ਖਹਿੰਦੇ।**

2. ਇਹ ਅਠਾਰਾਂ ਸੌ ਸਤਵੰਜਾ ਈਸਵੀ ਦੀ ਰਚਨਾ ਹੈ ਤੇ ਪੰਡਤ ਰਤਨ ਸਿੰਘ ਦੀ ਬਣਾਈ ਹੋਈ ਚੀਜ਼ ਹੈ। ਇਸ ਤੋਂ ਪਿਛੋਂ ਫੇਰ ਸੰਨ ਅਠਾਰਾਂ ਸੌ ਅਠੱਤਰ ਵਿਚ ਨਵੇਂ ਨਮੂਨੇ ਦੀ ਇਕ ਕਵਿਤਾ ਲਿਖੀ ਗਈ। ਇਹ ਸਿਵਾਰ[1] ਬਾਬਤ ਹੈ। ਕਵੀ ਨੇ ਸਿਵਾਰ ਦੇ ਮੂੰਹ ਵਿਚ ਇਹ ਲਫਜ਼ ਪਏ ਹਨ:-

---

1. ਸਿਵਾਰ ਤਲਾਵਾਂ ਉੱਪਰ ਤਰ ਰਹੇ ਸਬਜ਼ ਰੰਗ ਦੇ ਬੂਰ ਨੂੰ ਕਹਿੰਦੇ ਹਨ। ਇਸ ਨੂੰ ਜੰਗਾਲ ਬੀ ਕਹਿ ਦੇਂਦੇ ਹਨ।

**ਕੀ ਸਵਾਰਾਂ ਵਿਚ ਜਗਤ ਮੈਂ? ਸਿਵਾਰ ਕਿੱਥੋਂ ਹੋਈ?**
**ਫੁੱਲ ਕਲੀ ਨਾ ਡੋਡੀ ਕੋਈ, ਨਾ ਮਿੱਠੀ ਖੁਸ਼ਬੋਈ।**
**ਰੰਗ ਜੰਗਾਲੀ ਹੈ ਨਿਰਾ, ਵੇਸ ਗ਼ਰੀਬੀ ਵਾਲਾ।**
**ਦੀਦੇ ਹੀਣੀ ਜਿੰਦ ਲਈ ਹੋਰ ਨਹੀਂ ਉਜਿਆਲਾ।**
**ਨਾ ਜੜ੍ਹ ਨਾ ਪੱਤੇ ਹਨਗੇ, ਨਾ ਡਾਹਨ ਨਾ ਡਾਲਾ।**
**ਮੈਂ ਕੌਣ-ਹਾਂ ਕੌਣ? ਕੀ ਕੇਵਲ ਮੈਂ ਜਾਲਾ?**
**ਪੁਛਾਂ ਪੌਣ, ਉੱਠ, ਗਲੇ ਲਗ, ਕਰ ਜਾਂਦੀ ਪਰ ਟਾਲਾ!**
(ਇਹ ਬਾਬਾ ਕਾਹਨ ਸਿੰਘ ਜੀ ਦੀ ਰਚਨਾ ਹੈ)

3. ਉਪਰਲੇ ਦੋਹਾਂ ਟੁਕੜਿਆਂ ਤੋਂ ਸਾਫ ਦਿੱਸ ਰਿਹਾ ਹੈ ਕਿ ਨਵੀਨ ਪੰਜਾਬੀ ਕਵਿਤਾ ਮੁੱਢ ਤੋਂ ਹੀ ਕਿਸੇ ਗੂੜ੍ਹ ਭਾਵ ਨੂੰ ਉੱਕਰ ਰਹੀ ਹੈ। ਪਹਿਲੀ ਵਿਚ ਤਾਂ ਸ੍ਰੀ ਰਾਮ ਚੰਦਰ ਬਾਬਤ ਪਿਆਰ ਵਿਲਕਣੀ ਹੈ, ਦੂਜੀ ਵਿਚ ਲਫਜ਼ਾਂ ਦੀ ਗੋਂਦ ਹੇਠ ਇਕ ਗੁੱਝੀ ਕੀਮਤ ਹੈ।

4. ਬਾਬਾ ਕਾਹਨ ਸਿੰਘ ਜੀ ਨੇ ਸਿਵਾਰ ਨੂੰ ਇਕ ਨਵੀਂ ਹਸਤੀ ਦਿੱਤੀ ਹੈ। ਉਸ ਦੀ ਢਿਲਕਵੀਂ ਜਿੰਦ ਵਿਚ ਰਮਜ਼ ਦੀ ਰੂਹ ਫੂਕੀ ਹੈ। ਚਾਹੇ ਸਿਵਾਰ ਵਰਗੀ ਨਾਚੀਜ਼ ਚੀਜ਼ ਨੇ ਕਵੀਆਂ ਦੀ ਅੱਖ ਨੂੰ ਆਪਣੇ ਵਲ ਕਦੇ ਨਹੀਂ ਖਿੱਚਿਆ, ਪਰ ਕੁਦਰਤ ਦੀ ਜੀਵਨ ਜੁਗਤਿ ਵਿਚ ਇਹ ਵੀ ਕੋਈ 'ਆਪਾ' ਰਖਦੀ ਹੈ। ਇਸ ਦੇ ਲਿਫਲਿਫੇ ਤਨ ਵਿਚ ਵੀ ਨਿੱਕੀ ਜਿੰਦ ਦੀ ਨਾੜੀ ਟਪ ਟਪ ਕਰ ਰਹੀ ਹੈ। ਉਪਨਿਸ਼ਦਾਂ ਦੇ ਜ਼ਮਾਨੇ ਤੋਂ ਪਿਛੋਂ ਸਿਵਾਰ ਨੇ ਪਹਿਲੀ ਵੇਰ ਪੰਜਾਬੀ ਵਿਚ ਅਲੰਕਾਰਕ ਤ੍ਰੀਕੇ ਨਾਲ ਆਪਣੀ ਹੋਂਦ ਦੀ ਛਾਇਆ ਮਨੁੱਖ ਦੇ ਮਨ ਉੱਪਰ ਸੁੱਟੀ ਹੈ।

5. ਕਵੀ ਨੇ ਅਖੀਰਲੀ ਸਤਰ ਵਿਚ ਅਜੀਬ ਰਸ ਬੱਧਾ ਹੈ। 'ਪੁੱਛਾਂ ਪੌਣ, ਉਠ ਗਲੇ ਲਗ, ਕਰ ਜਾਂਦੀ ਪਰ ਟਾਲਾ' ਇਸ ਪੰਕਤੀ ਦੇ ਗਿਰਦ ਉਮਰ ਖ਼ਯਾਮ ਵਰਗਾ ਈਰਾਨੀ ਵਾਯੂ ਮੰਡਲ ਖੜਾ ਕੀਤਾ ਹੈ, ਜਿਸ ਵਿਚ ਆਸ ਦੀ ਇਕ ਰਿਸ਼ਮ ਚਮਕਦੀ ਹੈ ਜੋ ਝਟ ਹੀ ਅੰਦੇਸੇ ਦੇ ਘਟਾਟੋਪ ਵਿਚ ਗੁੰਮ ਹੋ ਜਾਂਦੀ ਹੈ। ਕਵੀ ਅੱਖ ਦੇ ਇਕ ਇਸ਼ਾਰੇ ਨਾਲ ਇਕ ਐਸੀ ਰਮਜ਼ ਸੁੱਟ ਗਿਆ ਹੈ ਜੋ ਰਸ ਵਿਚ ਦੇਰ ਤਕ ਕਸਕਦੀ ਰਹਿੰਦੀ ਹੈ।

6. ਇਸ ਪਿਛੋਂ ਪੰਜਾਬੀ ਵਿਚ ਫੇਰ ਗੂੜ੍ਹ ਭਾਵ ਦੀਆਂ ਰਚਨਾ ਡਾਕਟਰ ਚਰਨ ਸਿੰਘ ਜੀ ਦੀਆਂ ਹਨ, ਜੋ ਜ਼ਿਆਦਾ ਤਰ ਵਾਰਤਕ ਵਿਚ ਹਨ[1]। ਡਾਕਟਰ ਸਾਹਿਬ ਦਾ ਖਿਆਲ ਸੀ ਕਿ ਜਿਸ ਮਸਾਲੇ ਤੋਂ ਕਿੱਸੇ ਘੜੇ ਜਾਂਦੇ ਹਨ ਉਹ ਅੰਦਰ ਦੀਆਂ ਨਵੀਆਂ ਰੁਚੀਆਂ ਨੂੰ ਉਕਸਾਹਟ ਦੇ ਕੇ ਮਨ ਨੂੰ ਮੋਟਾ ਕਰ ਦਿੰਦੇ ਹਨ। ਉਹਨਾਂ ਨੇ ਇਸ ਲਈ ਹੀਰ ਵਾਰਸ ਸ਼ਾਹ ਦੀ ਬਜਾਏ ਹੀਰ ਭਾਈ ਗੁਰਦਾਸ ਲਿਖੀ। ਇਹ ਸਨ 1900 ਦੀ ਗੱਲ ਹੈ।

7. ਖਾਲਸਾ ਟਰੈਕਟ ਸੁਸਾਇਟੀ ਨੇ ਫੇਰ ਏਸ ਨਮੂਨੇ ਉੱਪਰ ਹੋਰ ਚੀਜ਼ਾਂ ਛਾਪੀਆਂ ਜੈਸੇ ਸੋਹਣੀ ਮੌਲਾ ਦੀ, ਸੱਸੀ ਸਾਈਂ ਲੋਕਾਂ ਦੀ। ਇਨ੍ਹਾਂ ਸਾਰੀਆਂ ਦਾ ਪ੍ਰਯੋਜਨ ਇਹ ਸੀ ਕਿ ਹਿਰਦੇ ਵਿਚ ਪ੍ਰੇਮ ਦਾ ਦੀਵਾ ਤਾਂ ਲਟਲਟ ਬਲਦਾ ਰਹੇ, ਪਰ ਮਨ ਇਸ਼ਕ ਚੁਆਤੀ ਦੀ ਕਾਲਖ ਤੋਂ ਬੇਦਾਗ਼ ਰਹੇ। ਦਿਲ ਇਕ ਫਰਜ਼ੀ ਮਾਸ਼ੂਕ ਦੇ ਜਜ਼ਬਾਤੀ ਵਹਿਣ ਵਿਚ ਨਾ ਰੁੜ੍ਹ ਜਾਵੇ, ਪਰ ਇਕ ਪ੍ਰੇਮ-ਨਦੀ ਦੇ ਪਾਣੀਆਂ ਦਾ ਤਾਰੂ ਹੋ ਕੇ ਆਪ ਉਸ ਦਾ ਰਸ ਮਾਣੇ ਤੇ ਹੋਰ ਡੁਬਦਿਆਂ ਦਾ ਸਾਹਾਰਾ ਹੋਵੇ।

8. ਡਾਕਟਰ ਚਰਨ ਸਿੰਘ ਜੀ ਨੇ ਫੇਰ ਇਕ ਪੁਸਤਕ 'ਜੰਗ ਮੜੋਲੀ' ਨਾਮ ਦੀ ਲਿਖੀ। ਇਹ ਹੈ ਤਾਂ ਸਾਰੀ ਵਾਰਤਕ ਵਿਚ, ਪਰ ਇਸ ਦੀ ਕਹਾਣੀ ਕਵਿਤਾ ਦੇ ਅਲੰਕਾਰ ਵਿਚ ਬੰਨ੍ਹੀ ਹੈ। ਇਹ ਰਹੱਸਜਵਾਦ ਦਾ ਜੀਉਂਦਾ ਜਾਗਦਾ ਨਾਟਕ ਹੈ, ਜੋ ਅੰਦਰ ਦੀ ਰੰਗ ਭੂਮੀ ਉਪਰ ਅੰਤਹਕਰਣ ਦੀਆਂ ਰੁਚੀਆਂ ਦੀ ਰਾਸਲੀਲ੍ਹਾ ਦੀ ਝਾਕੀ ਦਿਖਾਉਂਦਾ ਹੈ।

---

1. ਉਹਨਾਂ ਦੀ ਪੰਜਾਬੀ ਕਵਿਤਾ ਦਾ ਇਕ ਨਮੂਨਾ ਹੈ ਜੋ ਸੰਨ 1900 ਈ: ਤੋਂ ਪਹਿਲਾਂ ਦੀ ਰਚਨਾ ਹੈ ਇਹ ਹੈ:-
ਲੁੜ੍ਹਦਾ ਜਾਂਦਾ ਇਸ਼ਕ ਨਦੀ ਵਿਚ ਡਰਦਾ ਅਰਜ਼ ਨ ਕਰਦਾ, ਜਾਂਦਾ ਮਰਦਾ। ਅਰਜ਼ ਕਰੇਂਦਿਆਂ ਯਾਦ ਤੇਰੀ ਵਿਚ ਰੈਣ ਦਿਨੇ ਹੀ ਨੈਣੋਂ ਪਾਣੀ ਝਰਦਾ, ਬੰਦ ਨ ਕਰਦਾ। 'ਚਰਨ ਸਿੰਘ' ਕਹਿ ਸੁਣ ਜਿੰਦ ਜਾਨੀ! ਹੋਇ ਰਹਾਂ ਮੈਂ ਬਰਦਾ ਤੇਰੇ ਘਰ ਦਾ।

9. ਇਸ ਦੇ ਨਾਲ ਲਗਦਾ ਹੀ ਉਹ ਜ਼ਮਾਨਾ ਹੈ ਜਿਸ ਵਿਚ ਭਾਈ ਵੀਰ ਸਿੰਘ ਜੀ ਦੀ ਕਵਿਤਾ ਪੂਰੇ ਜੋਬਨ ਦੇ ਠਾਠ ਵਿਚ ਨਿਕਲ ਤੁਰਦੀ ਹੈ। ਇਸ ਜ਼ਮਾਨੇ ਉਪਰ ਅੰਗਰੇਜ਼ੀ ਤਾਲੀਮ ਦਾ ਪੂਰਾ ਪ੍ਰਭਾਵ ਛਾਇਆ ਹੋਇਆ ਹੈ। ਪੱਛਮੀ ਵਿਦਜਾ ਦੇ ਅਸਰ ਹੇਠ ਪੰਜਾਬੀ ਕਵਿਤਾ ਨੇ ਦੋ ਸ਼ਕਲਾਂ ਧਾਰਨ ਕੀਤੀਆਂ। ਇਕ ਤੇ ਉਹ ਸ਼ਕਲ ਹੈ ਜਿਸ ਵਿਚ ਕਵੀ ਨੇ ਬਾਹਰਲੇ ਅਸਰ ਨੂੰ ਲੈ ਕੇ ਵੀ ਆਪਣਾ ਆਦਰਸ਼ ਨਹੀਂ ਵਟਾਇਆ ਤੇ ਪੁਰਾਤਨ ਮਰਿਯਾਦਾ ਦੀ ਜਕੜਬੰਦੀ ਨੂੰ ਚੌੜਾ ਕਰਦਿਆਂ ਹੋਇਆਂ ਵੀ ਉਸ ਨੇ ਸਾਬਤ ਕਦਮੀ ਤੋਂ ਕੰਮ ਲੀਤਾ ਹੈ। ਕਵਿਤਾ ਦੀ ਦੂਸਰੀ ਸ਼ਕਲ ਉਹ ਹੈ ਜਿਸ ਵਿਚ ਆਦਰਸ਼ਾਂ ਦੀ ਅਦਲਾ ਬਦਲੀ ਹੋ ਗਈ।

10. ਆਦਰਸ਼ਾਂ ਦੀ ਅਦਲਾ ਬਦਲੀ ਦੀ ਗੜਬੜ ਦਾ ਇਕ ਨਤੀਜਾ ਇਹ ਹੋਇਆ ਕਿ ਪੱਛਮ ਦੀ ਦੁਖਾਤ: (tragedy) ਕਹਾਣੀ ਹੀ ਕਵੀ ਨੂੰ ਅਸਲੀਅਤ ਜਾਪੀ। ਜੀਵਨ ਦੀਆਂ ਅਧੂਰੀਆਂ ਕਾਮਨਾ ਨੂੰ ਹੀ ਕਾਵਜ ਸੁਪਨਿਆਂ ਦੀ ਪੁਸ਼ਪ ਬਰਖਾ ਦੇ ਭਾਰ ਹੇਠਾਂ ਹੀ ਲੱਦ ਦਿੱਤਾ ਗਿਆ ਤੇ ਦਿਲ ਪੀੜਾਂ ਨੂੰ ਨੰਗਿਆਂ ਕਰਨਾ ਹੀ ਜੀਵਨ ਦਾ ਮਨੋਰਥ ਬਣ ਗਿਆ। ਏਸ ਵਿਚ ਕੋਈ ਸ਼ੱਕ ਨਹੀਂ ਕਿ ਹਿੰਦੂਸਤਾਨ ਦੇ ਪ੍ਰਾਚੀਨ ਕਾਵਜ ਵਿਚ ਵੀ ਦਰਦ, ਕਸਕ, ਵੇਦਨਾ ਤੇ ਦਿਲ ਪੀੜਾ ਦੇ ਨਜ਼ਾਰੇ ਸਨ, ਪਰ ਉਹ ਅਨੁਭਵ ਮਾਤ੍ਰ ਹੁੰਦੇ ਸਨ ਜੋ ਕਿਸੇ ਸਥਾਈ ਭਾਵ ਦੇ ਅਨੁਕੂਲ ਕਿਸੇ ਸੰਜਮ ਤੇ ਤਰਤੀਬ ਸਿਰ ਵਰਤੀਂਦੇ ਸਨ। ਉਹ ਸਾਧਨ ਹੁੰਦੇ ਸਨ ਕਿਸੇ ਅੰਤਮ ਰਸ ਸੰਚਾਰ ਦੀ ਪੂਰਣਤਾ ਦੇ, ਪਰ ਉਹ ਜੋ ਸਾਧਨ ਮਾਤ੍ਰ (means) ਸਨ, ਪੱਛਮ ਦੇ ਪ੍ਰਭਾਵ ਹੇਠ, ਨਵੀਨ ਕਵਿਤਾ ਵਿਚ ਸਿਧ ਰੂਪ (ends) ਹੋਕੇ ਵਰਤਣ ਲੱਗੇ।

11. ਪੰਜਾਬੀ ਸਾਹਿਤਜ ਦੀ ਨਵੀਂ ਲਹਿਰ ਨੂੰ ਵਧਾਉਣ, ਫੈਲਾਉਣ, ਚਮਕਾਉਣ ਤੇ ਗਹਿਰਾ ਕਰਨ ਵਾਲੇ ਕਈ ਕਵੀ ਹਨ। ਇਨ੍ਹਾਂ ਵਿਚੋਂ ਕੁਛ ਨਾਮ ਇਹ ਹਨ:-ਪੂਰਨ ਸਿੰਘ, ਮੌਲਾ ਬਖਸ਼ 'ਕੁਸ਼ਤਾ', ਧਨੀ ਰਾਮ ਚਾਤ੍ਰਿਕ', ਮਾਨ ਸਿੰਘ ਜੱਜ, ਡਾਕਟਰ ਮੋਹਨ ਸਿੰਘ, ਚਰਨ ਸਿੰਘ 'ਸ਼ਹੀਦ', ਫੀਰੋਜ਼ਦੀਨ 'ਸਰਫ', ਹਰਨਾਮ ਕੌਰ, ਅਮਰ ਕੌਰ, ਅੰਮ੍ਰਿਤ ਕੌਰ, ਮੋਹਨ ਸਿੰਘ 'ਮਾਹਰ'। ਹੋਰ ਵੀ ਇਸ ਤਰ੍ਹਾਂ ਬਹੁਤ ਹਨ ਜਿਨ੍ਹਾਂ ਨੇ ਆਪੋ ਆਪਣੇ ਵਿੱਤ ਅਨੁਸਾਰ ਪੰਜਬੀ ਜ਼ੁਬਾਨ ਦਾ ਵਾਧਾ ਕੀਤਾ ਹੈ ਤੇ ਇਸ ਵਿਚ ਵਲਵਲੇ ਦਾ ਰਸ

ਸਿੰਜਰਿਆ ਹੈ। ਜਿਨ੍ਹਾਂ ਨੇ ਆਪਣੀ ਰਚਨਾ ਵਿਚ ਫਕੀਰੀ ਦੀ ਗੁੱਝੀ ਰਮਜ਼ ਭਰੀ ਹੈ ਉਹ ਥੋੜੇ ਹਨ ਤੇ ਇਨ੍ਹਾਂ ਦੇ ਮੋਢੀ ਭਾਈ ਵੀਰ ਸਿੰਘ ਜੀ ਹੀ ਹਨ, ਮੈਂ ਇਸ ਕਰਕੇ ਪਹਿਲੇ ਜ਼ਿਕਰ ਵਿਸਥਾਰ ਨਾਲ ਭਾਈ ਸਾਹਿਬ ਦਾ ਹੀ ਕਰਾਂਗਾ।

12. ਭਾਈ ਵੀਰ ਸਿੰਘ ਜੀ ਦੀ ਸਾਹਿਤਜ ਰਚਨਾ ਬੜੇ ਵਡੇ ਪੈਮਾਨੇ ਉੱਪਰ ਹੈ। ਉਨ੍ਹਾਂ ਦੇ ਖਿਆਲ ਦੇ ਪ੍ਰਵਾਹ ਦੀ ਜਲਧਾਰਾ ਲਗਾਤਾਰ ਪੰਜਾਹ ਸਾਲ ਤੋਂ ਜਾਰੀ ਹੈ, ਜਿਸ ਨੇ ਵਜਕਤੀ ਤੇ ਸਮਾਜ ਦੇ ਹਰ ਮਾਮਲੇ ਉਪਰ ਅਪਣੀ ਦਲੀਲ ਦੁੜਾਈ ਹੈ। ਪਰ ਭਾਈ ਸਾਹਿਬ ਦੀਆਂ ਕੁਝ ਕਵਿਤਾਵਾਂ ਐਸੀਆਂ ਹਨ ਜਿਨ੍ਹਾਂ ਵਿਚ ਕੁਦਰਤ ਦੇ ਬਿਆਨ ਦੇ ਹੇਠਾਂ ਜੀਵਨ ਫਿਲਾਸਫੀ ਦੀ ਗਹਿਰੀ ਰਮਜ਼ ਹੈ।

13. ਭਾਈ ਸਾਹਿਬ ਜਿਸ ਵੇਲੇ ਕੁਦਰਤ ਵੱਲ ਦੇਖਦੇ ਹਨ ਤਾਂ ਉਹ ਕੁਦਰਤ ਦੇ ਪਸਾਰੇ ਦੀ ਇਕ ਚੀਜ਼ ਗਿਣਨ ਦਾ ਹਿਸਾਬ ਨਹੀਂ ਕਰਦੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕੁਦਰਤ ਦੇਖਣ ਵਾਲੇ ਦੇ ਮਨ ਨੂੰ ਆਪਣੀ ਬਾਹਰਲੀ ਚਿਤ੍ਰ-ਮਿਤ੍ਰੀ ਸ਼ੋਭਾ ਦੀ ਅਨੇਕਤਾ ਵਲ ਖਿੱਚਦੀ ਹੈ ਤੇ ਸਾਧਾਰਨ ਕਵੀ ਵੀ ਏਸੇ ਹੀ ਗਿਣਤੀ ਵਿਚ ਪੂਰੀ ਜ਼ੋਰ ਅਜ਼ਮਾਈ ਕਰਦੇ ਥੱਕ ਹੁਟਦੇ ਹਨ, ਪਰ ਕੁਦਰਤ ਦੇ ਭੇਤੀ ਉਪਰਲੀ ਰੰਗਸਾਜ਼ੀ ਦੇ ਇੰਦ੍ਰਜਾਲ ਵਿਚ ਜ਼ਿਆਦਾ ਨਹੀਂ ਫਸਦੇ। ਕਵਿ ਵਿਲਿਯਮ ਬਲੇਕ ਤਾਂ ਕੁਦਰਤੀ ਨਜ਼ਾਰਿਆਂ ਵੱਲ ਜ਼ਿਆਦਾ ਦੇਰ ਤੱਕ ਦੇਖ ਹੀ ਨਹੀਂ ਸੀ ਸਕਦਾ। ਉਸਨੇ ਕਿਹਾ ਹੈ ਕਿ ਕੁਦਰਤ ਦੇ ਪਦਾਰਥਾਂ ਨੇ ਸਦਾ ਹੀ ਮੇਰੀ ਸੁਰਤ ਦੀ ਉਡਾਨ ਨੂੰ ਕਮਜ਼ੋਰ ਕੀਤਾ, ਮੁਰਦਾ ਕੀਤਾ ਤੇ ਕਈ ਵਾਰੀ ਸਫਾ ਚੱਟ ਹੀ ਕਰ ਦਿੱਤਾ। ਇਹੋ ਹਾਲ ਮਸ਼ਹੂਰ ਚਿਤ੍ਰਕਾਰ ਜੋਸ਼ੂਆ ਰੇਨਲਡ ਦਾ ਸੀ, ਉਸ ਨੂੰ ਕੁਦਰਤੀ ਨਜ਼ਾਰੇ ਵਿਚ ਕੁਛ ਨਹੀਂ ਸੀ ਦੀਹਦਾ[1] ਜੌਹਨ ਸਟੂਆਰਟ ਮਿੱਲ ਨੇ, ਜਿਸ ਨੇ ਵਰਡਸਵਰਥ ਦੀ ਬੜੀ ਤਾਰੀਫ ਕੀਤੀ ਹੈ, ਆਪਣੀ ਹੱਡ ਬੀਤੀ ਵਿਚ ਲਿਖਿਆ ਹੈ:-

ਮਗਰ ਵਰਡਸਵਰਥ ਦਾ ਮੇਰੇ ਉਪਰ ਕਦੇ ਵੀ ਕੋਈ ਐਡਾ ਅਸਰ ਨਾ ਹੁੰਦਾ, ਅਗਰ ਉਹ ਕੇਵਲ ਕੁਦਰਤੀ ਨਜ਼ਾਰਿਆਂ ਦੀਆਂ ਤਸਵੀਰਾਂ ਮੇਰੇ ਅੱਗੇ ਰਖਦਾ[2]

---

(ਦੋਨੋਂ ਫੁਟ ਨੋਟ ਪੰਨਾ 175 ਤੇ ਦੇਖੋ)

14. ਭਾਈ ਵੀਰ ਸਿੰਘ ਜੀ ਦੀ ਜਦ ਕੁਦਰਤ ਵਲ ਤੱਕਦੇ ਹਨ ਤਦ ਉਨ੍ਹਾਂ ਦਾ ਮਨ ਕੁਦਰਤ ਦੀ ਵਾਧੂ ਤਫਸੀਲ ਵਿਚ ਨਹੀਂ ਅਟਕਦਾ, ਕੁਦਰਤ ਦਾ ਨਜ਼ਾਰਾ ਸਮੁੱਚੇ ਰੂਪ ਵਿਚ ਓਨ੍ਹਾਂ ਉੱਤੇ ਇਕ ਜਾਦੂ ਅਸਰ ਕਰਦਾ ਹੈ:-

**ਉਹ ਹੁਸਨਾਂ ਦਾ ਗ਼ਜ਼ਬ ਨਜ਼ਾਰਾ ਸੁਹਣਾ ਓਹ ਦਿਖਾਵਾ,**
**ਅਖੀਂ ਪਿਆ ਜਦੋਂ, ਦਿਲ ਧਸਿਆ ਛਾਇਆ ਰੰਗ ਸੁਹਾਵਾ।**

15. ਇਕ ਹੋਰ ਤਬਦੀਲੀ ਹੁੰਦੀ ਹੈ, ਕਿਸੇ ਅੰਦਰ ਦੀ ਕੀਮੀਆਗਰੀ ਨਾਲ ਨਜ਼ਾਰਾ ਨਜ਼ਰ ਬਣ ਜਾਂਦਾ ਹੈ। ਤੂੰ ਡਿੱਠਾ ਤੂੰ ਦ੍ਰਿਸ਼ਜ ਰਿਹਾ ਨਾ, ਨਜ਼ਰ ਆਪ ਤੂੰ ਹੋਇ ਗਿਆ।

16. ਭਾਈ ਸਾਹਿਬ ਦੇ ਕਾਵਜ ਵਿਚ ਇਸ ਤਰ੍ਹਾਂ ਨਜ਼ਰ ਤੇ ਨਜ਼ਾਰਾ ਜਜ਼ਬਾਤੀ ਰੰਗ ਭੂਮੀ ਉਪਰ ਪਰਸਪਰ ਏਕਤਾ ਨੂੰ ਪ੍ਰਾਪਤ ਹੁੰਦੇ ਹਨ।

17. ਭਾਈ ਸਾਹਿਬ ਦੇ ਕੁਦਰਤ ਦੇ ਬਿਆਨ ਵਿਚ ਸ਼ਿੰਗਾਰ ਰਸ ਦੀ ਉਕਸਾਹਟ ਪੈਦਾ ਨਹੀਂ ਕੀਤੀ ਜੋ ਮਨੋ ਕਾਮਨਾ ਉਪਰ ਲਾਲਸਾ ਦਾ ਗੁਲਾਬੀ ਰੰਗ ਛਿੜਕਦੀ ਹੋਈ ਦਿਲ ਦੇ ਤਰਸੇਵੇਂ ਨੂੰ ਤੀਬਰ ਕਰਨ ਵਿਚ

---

(ਪੰਨਾ 174 ਦੇ ਫੁਟ ਨੋਟ)

1. ਰੇਨਲਡ ਨੇ ਏਸ ਕਰਕੇ ਜ਼ਮੀਨ ਦੇ ਨਜ਼ਾਰਿਆਂ ਦੀਆਂ ਤਸਵੀਰਾਂ ਖਿੱਚਣੀਆਂ ਛੱਡ ਦਿੱਤੀਆਂ ਸਨ। ਉਸ ਨੇ ਆਪਣੀ ਕਲਾ ਮਨੁਖ ਦਾ ਚਿਹਰਾ ਚਿੱਤ੍ਰਣ ਵਿਚ ਖਰਚ ਕੀਤੀ, ਚਿਹਰਾ ਜੋ ਅੰਦਰਲੀ ਜਜ਼ਬਾਤੀ ਕੁਦਰਤ ਦਾ ਬਾਹਰਲਾ ਚਿੰਨ੍ਹ ਹੈ। ਰੇਨਲਡ ਰਾਇਲ ਅਕੈਡਮੀ ਦਾ ਪਹਿਲਾ ਪ੍ਰੈਜ਼ੀਡੈਂਟ ਸੀ।
   When the Royal Academy was founded in 1768 Reynolds became its first president and received the hounour of Knighthood. Reynolds was the great English master of portraiture. An unerring draughtsman, a wonderful colouristŒ. his portraits represent the finest of English art in its grandest form. (G.C. Williamason)

2. But Wordsworth would never have had any great effect on me if he had merely placed before me beautiful picture of Natural scenery. Scott does this still better than wordsworth, and a very second rate landscape does it more effectually than any poet. (J.S. Mill.)

ਮਜ਼ਾ ਲੈਂਦੀ ਹੈ। ਨਾ ਹੀ ਉਨ੍ਹਾਂ ਨੇ ਉਹ ਹੂਕ ਪੈਦਾ ਕੀਤੀ ਹੈ, ਜਿਸ ਦੀ ਸਲ੍ਹਾਬੀ ਹੋਈ ਹਵਾੜ ਦਿਲ ਦੇ ਉਬਲਦੇ ਕੜਾਹਿਆਂ ਵਿਚੋਂ ਨਿਲਕੇ ਕੁਦਰਤ ਨੂੰ ਆਪਣੇ ਘੁਸਮੁਸੇ ਧੂੰਏਂ ਵਿਚ ਲਪੇਟਦੀ ਹੋਈ ਰੋਮਾਂਸ (Romance) ਦਾ ਇਕ ਬਨਾਉਟੀ ਵਾਯੂਮੰਡਲ ਪੈਦਾ ਕਰਦੀ ਹੈ। ਜਿਥੋਂ ਤੱਕ ਕੁਦਰਤ ਦੇ ਬਿਆਨ ਦਾ ਤਅੱਲਕ ਹੈ, ਭਾਈ ਸਾਹਬਿ ਦੀ ਕਵਿਤਾ ਵਿਚੋਂ ਮਲੂਮ ਹੁੰਦਾ ਹੈ, ਕਿ ਕਵੀ ਕੁਦਰਤ ਦੀ ਰੂਹ ਨਾਲ ਛੁਹ ਪ੍ਰਾਪਤ ਕਰ ਰਿਹਾ ਹੈ। ਕੁਦਰਤ ਦੀ ਰੂਹ ਕੀ ਹੈ? ਕੁਦਰਤ ਦੀ ਰੂਹ ਪਦਾਰਥਾਂ ਵਿਚ ਲੁਕੇ ਹੋਏ ਖੇੜੇ ਦਾ ਚਾਉ ਹੈ ਜੋ ਵਿਗਾਸ ਪੈਦਾ ਕਰਦਾ ਹੈ। ਕੁਦਰਤ ਦੀ ਰੂਹ ਉਹ ਉਮਾਹ ਹੈ ਜਿਸ ਦੇ ਬਲ ਨਾਲ ਕਲੀਆਂ ਚਟਕਦੀਆਂ ਹਨ, ਫੁਲ ਖਿੜਦੇ ਹਨ, ਤਾਰੇ ਲਿਸ਼ਕਦੇ ਹਨ। ਭਾਈ ਸਾਹਿਬ ਦੀ ਕਵਿਤਾ ਤੋਂ ਲੱਗਦਾ ਹੈ ਕਿ ਸ੍ਰਿਸ਼ਟੀ ਦਾ ਇਹ ਬਾਹਰਲਾ ਸੁਹਾਵਾ ਪਾਸਾ ਕੁਦਰਤ ਦੇ ਧੁਰ ਅੰਦਰ ਪਿਘਲੀ ਹੋਈ 'ਭਾਵ ਲਹਿਰ' ਦਾ ਹੀ ਠੋਸ ਉਲਟਾਉ ਹੈ। ਇਹ ਉੱਪਰਲਾ ਰੂਪ ਰੰਗ ਕਿਸੇ ਅੰਦਰਲੇ ਰਸ-ਵੇਗ ਦਾ ਹੀ ਲਹਿਰੀਏਦਾਰ ਫੈਲਾਉ ਹੈ। ਬੁਲਬੁਲ ਰੋਂਦੀ ਹੈ ਕਿ ਗੁਲਾਬ ਨਹੀਂ ਰਿਹਾ। ਬੁਲਬੁਲ ਨੂੰ ਕੀ ਪਤਾ ਕਿ ਫੁਲਾਂ ਦੇ ਕੱਟੇ ਜਾਣ ਨਾਲ ਕੁਦਰਤ ਦੀ ਉਪਜਾਊ ਸ਼ਕਤੀ ਵਿਚ ਕੋਈ ਘਾਟਾ ਨਹੀਂ ਪਿਆ, ਬੁਲਬੁਲ ਰੋਂਦੀ ਹੈ:

**ਬਿਰਹੋਂ ਕਟਾਰ ਸਹਿਣੇ, ਹਾਵੇ ਉਡੀਕ ਤਰਸਣ,**
**ਸਿੱਕਣ ਨਿਰਾਸ ਕੁਸਣ, ਕਿਸ ਅਰਥ ਲੈ ਲਈ ਹੈ?**
**ਲੈਕੇ ਜਿ ਇੱਕ ਝਾਕਾ, ਖਾ ਘਾਉ ਪਟਕਣਾ ਹੈ,**
**ਇਕਰਸ ਨ ਮੇਲ ਹੋਣਾ, ਪ੍ਰੀਤੀ ਕਹੋ ਕਿਹੀ ਹੈ।**

18. ਬੁਲਬੁਲ ਦੀ ਉਦਾਸੀ ਉਸ ਨੂੰ ਨਿਰਾਸਤਾ ਵਾਲੇ ਵੈਰਾਗ ਵਿਚ ਲੈ ਜਾਂਦੀ ਹੈ:-

**ਰਾਹੀ ਉਦਾਸ ਜੀਵਨ ਮੇਰੇ ਸਿਰੇ ਤੇ ਆਯਾ**
**ਜੋਗਨ ਬਣਾਂਗੀ ਤੋੜਾਂ, ਮੋਹ ਸੀਗ ਜੋ ਲਗਾਯਾ।**

19. ਪਰ ਕਵੀ ਬੁਲਬੁਲ ਨੂੰ ਜ਼ਿੰਦਗੀ ਦਾ ਨਵਾਂ ਰਸਤਾ ਦਿਖਾਉਂਦਾ ਹੈ। ਉਹ ਉਸ ਛੁਪੀ ਹੋਈ ਚੀਜ਼ ਵਲ ਧਿਆਨ ਦਿਵਾਉਂਦਾ ਹੈ, ਜਿਸ ਤੋਂ ਕੁਦਰਤ ਦਾ ਬਾਹਰਲਾ ਪਾਸਾ ਪ੍ਰਕਾਸ਼ ਵਿਚ ਆਉਂਦਾ ਹੈ:-

**ਹਰਦਮ ਖੁਸ਼ੀ ਸੁਖੀ ਤੂੰ, ਰਹਿਣਾ ਜਿ ਲੋਚਦੀ ਹੈਂ,**
**ਏ ਮੌਜ ਬੁਲਬਲੇ ਤੂੰ, ਹਿਰਦੇ ਟਿਕੇ ਤੋਂ ਪਾਈਂ।**
**ਸੁਹਣਪ ਪਿਆਰੇ ਦਾ ਜੇ, ਚਾਹੇਂ ਸਦਾ ਰਹਾਵੇ,**
**'ਜਿਸ ਤੋਂ ਪ੍ਰਕਾਸ਼ ਹੋਵੇ', ਵਿਚ ਓਸਦੇ ਤੂੰ ਜਾਈਂ।**
**ਅਣਡਿਠ ਹੈ ਜੋ ਕਾਰਣ ਜਿਸ ਤੋਂ ਸੁਹਣਪ ਪ੍ਰਗਟੇ**
**ਉਸ ਦਾ ਸਰੂਪ ਇਕ ਰਸ ਰਹਿੰਦਾ ਸਦਾ ਸਦਾਈ।**

20. ਇਸ ਕਵਿਤਾ ਵਿਚ ਰਾਹੀ ਬੁਲਬੁਲ ਨੂੰ ਸਮਝਾਉਂਦਾ ਹੈ। ਇਸ ਸਮਝਾਉਣ ਉਪਰ ਇਹ ਖਿਆਲ ਕੀਤਾ ਜਾ ਸਕਦਾ ਹੈ ਕਿ ਇਹ ਅਕਲ ਦੇ ਮੰਡਲ ਦੀ ਚੀਜ਼ ਹੈ। ਪਰ ਇਹ ਉਹ ਅਕਲ ਹੈ ਜੋ ਜਜ਼ਬੇ ਦੇ ਵਿਰੁੱਧ ਨਹੀਂ, ਸਗੋਂ ਉਸ ਦੀ ਓਟ ਹੈ। ਇਹ ਅਕਲ ਬਿਰਹੋਂ ਦੇ ਰੇਤ ਥਲੇ ਵਿਚ ਜਜ਼ਬੇ ਲਈ ਇਕ ਠੰਢੀ ਛਾਉਂ ਹੇਠ ਚਸ਼ਮੇ ਦਾ ਕਿਨਾਰਾ ਹੈ। ਇਹ ਉਹ ਬੁਧਿ ਹੈ ਜੋ ਹਿਜਰਦੀ ਵਹਿਸ਼ਤ ਨੂੰ ਮੱਠਿਆਂ ਕਰਕੇ ਉਸ ਵਿਚ ਵਲਵਲੇ ਦੀ ਨਫਾਸਤ ਨੂੰ ਮਰਨ ਨਹੀਂ ਦੇਂਦੀ। ਇਹ ਉਹ ਮਤਿ ਹੈ ਜੋ ਵਲਵਲੇ ਨੂੰ ਟਿਕਾਉ ਦੀ ਸਥਿਰਤਾ ਵਲ ਰੁਜੂਅ ਕਰਦੀ ਹੈ ਤੇ ਜਿਸ ਬਾਬਤ ਜੌਹਨ ਸਟੂਅਰਟ ਮਿੱਲ ਨੇ ਕਿਹਾ ਹੈ ਕਿ ਉਸਨੂੰ ਕਵਿਤਾ ਵਿਚੋਂ ਲੋੜ ਸੀ, "ਇਹ ਗਲ ਮਹਿਸੂਸ ਕਰਨ ਦੀ ਕਿ ਟਿਕਵੇਂ ਧਿਆਨ ਵਿਚ ਉਹ ਖੁਸ਼ੀ ਹੈ ਜੋ ਸੱਚੀ ਸਦੀਵੀ ਹੈ।"

21. ਇਹ ਸਮਝਾਉਣ ਮਾਤ੍ਰ ਬੇਸ਼ਕ ਅਕਲ ਦੇ ਮੰਡਲ ਦੀ ਚੀਜ਼ ਹੈ, ਪਰ ਭਾਈ ਸਾਹਿਬ ਨੇ ਇਸ ਵਿਚ ਇਹੋ ਰਮਜ਼ ਸੁੱਟੀ ਹੈ ਕਿ ਆਮ ਵਿਛੋੜੇ ਦਾ ਦੁੱਖ, ਵਿਯੋਗ ਦੀਆਂ ਕਸਕਾਂ ਤੇ ਬਿਰਹੋਂ ਦੀਆਂ ਚੀਸਾਂ ਅਕਲ ਨਾਲ ਹੱਲ ਹੋ ਸਕਦੀਆਂ ਹਨ। ਸਾਡਾ ਬਹੁਤ ਸਾਰਾ ਰੋਣਾ ਪਿੱਟਣਾ ਉਸ ਅਕਲ ਦੀ ਥੁੜ ਕਰਕੇ ਹੈ ਜਿਸ ਦਾ ਫ਼ਰਜ਼ ਹਰ ਕਾਰਜ ਪਿਛੇ ਕਾਰਣ ਦੀ ਪਰਖ ਹੈ। ਬੱਸ, ਅਕਲ ਦੀ ਇਤਨੀ ਕੁ ਹੀ ਜ਼ਰੂਰਤ ਹੈ। ਜੀਵਨ ਦਾ ਉੱਚਾ ਰਸ ਮਾਣਨ ਲਈ ਖੁਸ਼ਕ ਅਕਲ ਸਹਾਈ ਨਹੀਂ, ਅਕਲ ਨੂੰ ਇਸ ਕਰਕੇ ਹੋੜਿਆ ਹੈ ਤੇ ਕਿਹਾ ਹੈ:-

**ਜਿਨ੍ਹਾਂ ਉਚਿਆਈਆਂ ਉਤੋਂ ਬੁੱਧੀ ਖੰਭ ਸਾੜ ਢੱਠੀ,**
**ਮੱਲੋ ਮੱਲੀ ਓਥੇ ਦਿਲ ਮਾਰਦਾ ਉਡਾਰੀਆਂ।**

**ਪਜਾਲੇ ਅਣਡਿੱਠੇ ਨਾਲ ਬੁੱਲ੍ਹ ਲੱਗ ਜਾਣ ਓਥੇ,**
**ਰਸ ਤੇ ਸਰੂਰ ਚੜ੍ਹੇ ਝੂਮਾਂ ਆਉਣ ਪਜਾਰੀਆਂ।**
**'ਗਜਾਨੀ' ਸਾਨੂੰ ਹੋੜਦਾ ਤੇ 'ਵਹਿਮੀ ਢੋਲਾ' ਆਖਦਾ ਏ:**
**'ਮਾਰੇ ਗਏ ਜਿਨ੍ਹਾਂ ਲਾਈਆਂ ਬੁੱਧੋਂ ਪਾਰ ਤਾਰੀਆਂ।'**
**"ਬੈਠ ਵੇ ਗਿਆਨੀ! ਬੁੱਧੀ ਮੰਡਲੇ ਦੀ ਕੈਦ ਵਿਚ,**
**'ਵਲਵਲੇ ਦੇ ਦੇਸ਼' ਸਾਡੀਆਂ ਲਗ ਪਈਆਂ ਯਾਰੀਆਂ।"**
(ਬਿਜਲੀਆਂ ਦੇ ਹਾਰ)

ਤੇ ਉਸ ਅਕਲ ਬਾਬਤ ਜੋ ਪੋਥੀਆਂ ਦਾ ਕੀੜਾ ਬਣਕੇ ਹੀ ਲੱਭਦੀ ਹੈ ਕਿਹਾ ਹੈ:-

**ਸਿਰ ਕਚਕੌਲ ਬਨਾ ਹਥ ਲੀਤਾ ਪੜ੍ਹਆਂ ਦ੍ਵਾਰੇ ਫਿਰਿਆ।**
**ਦਰ ਦਰ ਦੇ ਟੁਕ ਮੰਗ ਪਾਏ ਤੁੰਨ ਤੁੰਨਕੇ ਇਹ ਭਰਿਆ,**
**ਭਰਿਆ ਦੇਖ ਅਫਰਿਆ ਮੈਂ ਜਾਂ: ਜਾਣਾ ਪੰਡਤ ਹੋਇਆ:-**
**ਟਿਕੇ ਨ ਪੈਰ ਜ਼ਿਮੀਂ ਤੇ ਮੇਰਾ ਉੱਚਾ ਹੋ ਹੋ ਟੁਰਿਆ।**
**ਇਕ ਦਿਨ ਏ ਕਚਕੌਲ ਲੈ ਗਿਆ ਮੁਰਸ਼ਿਦ ਮੂਹਰੇ ਧਰਿਆ,**
**ਜੂਠ ਜੂਠ ਕਰ ਉਸ ਉਲਟਾਇਆ ਖਾਲੀ ਸਾਰਾ ਕਰਿਆ।**
**ਮਲ ਮਲ ਕੇ ਫਿਰ ਧੋਤਾ ਇਸ ਨੂੰ ਮੈਲ ਇਲਮ ਦੀ ਲਾਹੀ।**
**ਦੇਖੋ, ਇਹ ਕਚਕੌਲ ਲਿਸ਼ਕਿਆ ਕੰਵਲ ਵਾਂਗ ਫਿਰ ਖਿੜਿਆ।**
(ਲਹਿਰਾਂ ਦੇ ਹਾਰ)

22. ਭਾਈ ਸਾਹਿਬ ਦੇ ਅੰਦਰਲੇ ਨੂੰ ਉੱਚੇ ਰਸ ਦਾ ਸਵਾਦ, ਚਖਾਉਣ ਲਈ ਇਕ ਨਵੀਂ ਤਰਕੀਬ ਕੱਢੀ ਹੈ ਉਹ ਹੈ ਆਪਣੇ 'ਆਪੇ' ਦੇ ਤਾਣ ਨਾਲ ਦਿਲ ਦੇ ਅੰਦਰ ਇਕ ਵਲਵਲੇ ਦੀ ਤਾਸੀਰ ਪੈਦਾ ਕਰਨ ਦੀ, ਜਿਸ ਨਾਲ ਜੀਵਨ ਰੌ ਸਰਸ਼ਾਰ ਹੋਵੇ। ਉਹ ਕੁਦਰਤ ਨੂੰ ਤੱਕਦੇ ਹੋਏ ਕੁਦਰਤ ਦੀ ਰੂਹ ਨਾਲ ਮੇਲਾ ਪ੍ਰਾਪਤ ਕਰਦੇ ਹਨ। ਉਹ ਮਿਲਾਪ ਦਾ ਸਰੂਰ ਲਫਜ਼ਾਂ ਦੀ ਤਰਜਮਾਨੀ ਵਿਚ ਆਪਣਾ ਖ਼ਮੀਰ ਲੈ ਵੜਦਾ ਹੈ ਜੋ ਪਾਠਕਾਂ ਦੀ ਪਿਆਸ ਨੂੰ ਮੱਠਿਆਂ ਕਰਕੇ ਉਨ੍ਹਾਂ ਦੇ ਮਨ ਨੂੰ ਜੀਵਨ ਨੂੰ ਮਸਤੀ ਵਿਚ ਮਖ਼ਮੂਰ ਕਰ ਦੇਂਦਾ ਹੈ। ਭਾਈ ਸਾਹਿਬ ਦੀ ਇਹ ਤਰਕੀਬ ਉਨ੍ਹਾਂ ਦੀ ਕਵਿਤਾ 'ਜੀਵਨ ਕੀਹ ਹੈ?' ਵਿਚ ਪੂਰੀ ਸਫਲਤਾ ਨੂੰ ਪ੍ਰਾਪਤ

ਹੁੰਦੀ ਹੈ। ਇਕ ਲੜਕੀ ਹਰ ਰੋਜ਼ ਇਕ ਸਰੋਵਰ ਕੋਲੋਂ 'ਜੀਵਨ ਕੀ ਹੈ?' ਦਾ ਸਵਾਲ ਪੁੱਛਦੀ ਹੁੰਦੀ ਸੀ। ਇਸ ਦਾ ਜਵਾਬ ਉਸਨੂੰ ਉਸ ਦਿਨ ਮਿਲਿਆ ਜਦ ਸਰੋਵਰ ਕੌਲ ਫੁੱਲਾਂ ਨਾਲ ਖਿੜ ਪਿਆ। ਇਸ ਵਿਚ ਗੁੱਝੀ ਰਮਜ਼ ਇਹੋ ਹੈ ਕਿ ਅਕਲ ਨਾਲ ਜੀਵਨ ਦੀ ਘੁੰਡੀ ਨਹੀਂ ਖੁਲ੍ਹਦੀ। ਜੀਵਨ ਤਾਸੀਰ ਦੀ ਛੁਹ ਲੈਣ ਨਾਲ ਆਪਣੀ ਘੁੰਡੀ ਆਪ ਖੋਲ੍ਹਦਾ ਹੈ। ਅਕਲ 'ਜੀਵਨ ਘੁੰਡੀਆਂ' ਵਿਚ ਜ਼ਿਆਦਾ ਗੁੰਝਲਾਂ ਪਾਉਂਦਾ ਹੈ। ਅਕਲ ਨੂੰ ਕਿਸੇ ਤਾਸੀਰ ਵਿਚ ਨੀਮ ਬੇਹੋਸ਼ ਕਰਨ ਨਾਲ ਹੀ ਅੰਦਰ ਦੀ ਜ਼ਿੰਦਗੀ ਜੀਵਨ ਲਹਿਰ ਦੇ 'ਚਾਨਣ ਧੱਕੇ' ਨੂੰ ਸਿਆਣ ਲੈਂਦੀ ਹੈ। 'ਜੀਵਨ ਕੀਹ ਹੈ?' ਕਵਿਤਾ ਵਚੋਂ ਕੁਛ ਚੁਣੇ ਹੋਏ ਫਿਕਰੇ, ਜੋ ਪ੍ਰਸੰਗ ਹਨ, ਇਸ ਤਰ੍ਹਾਂ ਹਨ:-

**ਨਜ਼ਰ ਪਈ ਜਦ ਮੁਟਿਆਰਨ ਦੀ ਉਸ ਖੇੜੇ ਦੇ ਬਨ ਤੇ**
**ਉਸ ਸੁਹਣੇ, ਉਸ ਜੋਬਨ ਭਰਵੇਂ, ਉਸ ਹੁਸਨਾਂ ਦੇ ਚੰਨ ਤੇ।...**
**ਬੇਹੋਸ਼ੀ ਇਕ ਛਾਈ ਉਸ ਤੇ ਰਹੀ ਬਝੱਕ ਤਕਾਂਦੀ**
**ਕੋਈ ਸੁੱਧ ਰਹੀ ਨਹਿੰ ਬਾਕੀ ਮੂਰਤ ਟੱਕ ਬਨ੍ਹਾਂਦੀ,**
**ਧਾਇ ਸਰੂਰ ਹੁਸਨ ਖੇੜੇ ਦਾ ਸਿਰ ਸਾਰੇ ਵਿਚ ਵੜਿਆ,**
**ਖੇੜਾ ਅਰਸ਼ੀ ਰੰਗਾਂ ਵਾਲਾ ਵਿੱਚ ਕਾਲਜੇ ਅੜਿਆ।...**
**ਅੰਦਰ ਫੁੱਟ ਪਿਆ ਜਿਉਂ ਸੋਮਾਂ, ਕੜ ਖੁਸ਼ੀਆਂ ਦਾ ਫਟਿਆ।**
**ਹੁਸਨ ਅੰਦਰੋਂ ਅੰਦਰਲੇ ਦਾ ਚਸ਼ਮੇ ਜਿਉਂ ਫਟ ਛੁਟਿਆ।...**
**ਖੇੜਾ ਦਿਲ ਦਾ, ਖੇੜਾ ਤਨ ਦਾ, ਖੇਡਾ ਸਰਵਰ ਵਾਲਾ,**
**ਸਭ ਖੇੜੇ ਇਕ ਰੂਪ ਹੋ ਗਏ 'ਖੇੜੇ' ਭੰਨੀਆਂ ਪਾਲਾਂ।...**
**ਕਿੱਥੇ ਹੈ ਉਹ ਪੁੱਛਣ ਵਾਲੀ? ਕੀ? ਇਹ ਜੀਵਨ ਕੀ ਹੈ?**
**ਖੇੜੇ ਖੇਡ ਲਈ ਹੈ ਸਾਰੀ ਕੀ ਦੇਹੀ ਕੀ ਜੀ ਹੈ।**

23. 'ਜੀਵਨ ਕੀ ਹੈ' ਇਸ ਸਵਾਲ ਦਾ ਮੁਕੰਮਲ ਜਵਾਬ ਇਹੋ ਹੈ ਕਿ ਜਦ ਆਦਮੀ ਨੂੰ 'ਜੀਵਨ ਖੇੜੇ' ਦੀ ਮਸਤੀ ਵਿਚ ਇਹ ਸਵਾਲ ਹੀ ਭੁੱਲ ਜਾਏ ਕਿ ਜੀਵਨ ਕੀ ਹੈ ਤਦੋਂ ਹੀ ਆਦਮੀ ਨੂੰ ਪਤਾ ਹੁੰਦਾ ਹੈ ਕਿ ਜੀਵਨ ਕੀ ਹੈ?

24. ਭਾਈ ਸਾਹਿਬ ਦੀ ਜੀਵਨ ਫਿਲਾਸਫੀ ਪੰਜਾਬੀ ਸਾਹਿਤਜ ਵਿਚ ਇਕ ਨਵੀਂ ਚੀਜ਼ ਹੈ। ਇਹ ਰੂਹ ਤੇ ਮਾਦੇ ਦੀ ਫਿਲਾਸਫੀ, ਪੁਰਸ਼ ਤੇ

ਪ੍ਰਕ੍ਰਿਤੀ ਦੀ ਫਿਲਾਸਫੀ, ਬ੍ਰਹਮ ਤੇ ਮਾਯਾ ਦੀ ਫਿਲਾਸਫੀ ਕੋਲੋਂ ਵੱਖਰੀ ਸ਼ੈ ਹੈ। ਇਸ ਜੀਵਨ ਲਹਿਰ ਦੀ ਫਿਲਾਸਫੀ ਨੇ ਕਿਸ ਤਰ੍ਹਾਂ ਪੰਜਾਬ ਦੀ ਨਵੀਂ ਕਵਿਤਾ ਉਪਰ ਪ੍ਰਭਾਵ ਪਾਇਆ ਤੇ ਪੰਜਾਬੀ ਕਵੀਆਂ ਨੇ ਕਿਸ ਹੱਦ ਤੱਕ ਇਸਨੂੰ ਕਬੂਲਿਆ, ਜਾਂ ਇਸ ਤੋਂ ਵਧੇਰੀ ਜਾ ਵੱਖਰੀ, ਹੋਰ ਕਿਹੜੀ ਗੱਲ ਕੱਢੀ? ਇਹ ਇਕ ਵੱਖਰਾ ਮਜ਼ਮੂਨ ਹੈ।

25. ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਭਾਈ ਸਾਹਿਬ ਦੀ ਕਵਿਤਾ 'ਜੀਵਨ ਕੀਹ ਹੈ' ਸਾਹਿਤਜ ਦੀ ਤਵਾਰੀਖ ਵਿਚ ਇਕ ਨਵੇਂ ਪੰਧ ਦਾ ਮੁੱਢ ਹੈ। ਇਹ ਹੈ ਵਲਵਲੇ ਤੇ ਗਿਆਨ ਦੀ ਸੰਧੀ। ਨਿਰਾ ਵਲਵਲਾ ਅਗਿਆਨ ਹੈ, ਨਿਰਾ ਗਿਆਨ ਰਸਹੀਨ ਹੈ। ਵਲਵਲੇ ਤੇ ਗਿਆਲ ਦੇ ਇਸ ਮਿਲਾਪ ਵਿਚ ਨੈਣਾਂ ਨੂੰ ਜੀਭ ਲਗ ਜਾਂਦੀ ਹੈ ਤੇ ਜੀਭ ਨੂੰ ਨੈਣ।

26. ਪੁਰਾਤਨ ਕਵਿਤਾ ਵਿਚ ਗਿਆਨ ਨਾਲ ਕਿੱਸੇ ਭਰੇ ਪਏ ਹਨ। ਜੋ ਜਗਤ ਦੇ ਨਾਸ਼ਮਾਨ ਹੋਣ ਦਾ ਉਪਦੇਸ਼ ਕਰਦੇ ਹਨ, ਜੋ ਆਤਮਾ ਦੇ ਅਮਰ ਹੋਦ ਦੀ ਸਾਖ ਭਰਦੇ ਹਨ, ਜੋ ਜੋਗ ਵੈਰਾਗ ਅਭਿਆਸ ਦੀ ਉਸਤਤਿ ਕਰਦੇ ਹਨ ਤੇ ਹਰ ਪ੍ਰਕਾਰ ਦੇ ਜੀਵਨ ਭੇਦ ਦੀਆਂ ਗੰਢਾਂ ਖੋਲ੍ਹਦੇ ਹਨ, ਪਰ ਉਹ ਗੱਲਾਂ ਕਾਟ ਨਹੀਂ ਕਰਦੀਆਂ, ਓਹ ਉਸ ਤੀਰ ਵਾਕਣ ਹਨ ਜੋ ਭੱਥੇ ਵਿਚ ਟੰਗਿਆ ਹੋਇਆ ਹੈ। ਭਾਈ ਸਾਹਿਬ ਦੇ ਗਿਆਨੀ ਲਫਜ਼ ਵਲਵਲੇ ਦੀ ਕਮਾਨ ਵਿਚ ਆਪਣੇ ਨਿਸ਼ਾਨੇ ਦੀ ਸੇਧ ਵਲ ਖਿੱਚੇ ਹੋਏ ਤੀਰ ਵਾਕਣ ਹਨ। ਪੁਰਾਤਨ ਸਿਖਿਆ ਦਾ ਇਕ ਛੰਦਾਂ ਵਿਚ ਤੇ ਭਾਈ ਸਾਹਿਬ ਦੀ ਇਸ ਨਵੀਨ ਰਹਸਜਵਾਦੀ ਸ਼ੈਲੀ ਵਿਚ ਬੱਸ ਇਤਨਾ ਹੀ ਫਰਕ ਹੈ।

27. ਇਕ ਫਰਕ ਹੋਰ ਹੈ: ਪੁਰਾਤਨ ਕਵਿਤਾ ਦੀ ਉਪਦੇਸ਼ ਧਾਰਾ ਇਕੋ ਨਮੂਨੇ ਦੀ ਹੈ। ਗਿਆਨ, ਜੋ ਕਵਿਤਾ ਵਿਚ ਆਇਆ ਹੈ, ਉਹ ਇਤਨੀ ਸੁਤੰਤਰ ਕਿਸਮ ਦਾ ਹੈ ਕਿ ਉਹ ਕਵੀ ਦੀ ਸ਼ਖਸੀ ਮਤ ਉਪਰ ਨਿਰਭਰ ਨਹੀਂ। ਹਰ ਇਕ ਕਵੀ ਨੂੰ ਚੂੰਕਿ ਮੁੜ ਮੁੜ ਓਹੋ ਗੱਲ ਕਹਿਣੀ ਪੈਂਦੀ ਸੀ, ਇਸ ਕਰਕੇ ਹਰ ਇਕ ਨੂੰ ਆਪਣਾ ਨਾਮ ਹਰ ਛੰਦ ਵਿਚ ਰੱਖਣ ਦੀ ਲੋੜ ਪ੍ਰਤੀਤ ਹੁੰਦੀ ਸੀ। ਭਾਈ ਸਾਹਿਬ ਦੀ ਕਵਿਤਾ ਵਿਚ ਇਹ ਪਹਿਲੀ ਵਾਰ ਪੰਜਾਬੀ ਰਚਨਾ ਵਿਚ ਹੋਇਆ ਕਿ ਨਾਮ ਸੰਕੇਤ ਉਡਾਇਆ ਗਿਆ। ਉਨ੍ਹਾਂ ਦੇ ਲਿਖਣ ਦਾ ਢਬ ਸ਼ੁਰੂ ਤੋਂ ਹੀ ਵੱਖਰਾ ਸੀ। ਉਨ੍ਹਾਂ

ਦੀ ਰਚਨਾ ਵਿਚ 'ਆਪੇ' ਦਾ ਖਾਸਾ ਸੀ। ਇਹ ਖਿੜਿਆ ਹੋਇਆ ਆਪਾ ਉਨ੍ਹਾਂ ਦੀ ਸਾਰੀ ਰਚਨਾ ਵਿਚ ਆਪਣੀ ਅਨੂਠੀ ਖੁਸ਼ਬੋ ਦੀ ਮੋਹਰ ਛਾਪ ਲਾ ਦੇਂਦਾ ਹੈ। ਕੌਣ ਹੈ ਜੋ ਇਨ੍ਹਾਂ ਸਤਰਾਂ ਵਿਚ ਉਨ੍ਹਾਂ ਦੀ ਕਾਵਿਜ ਸੁਗੰਧਿ ਨੂੰ ਨਹੀਂ ਭਾਂਪਦਾ:-

**ਆਪੇ ਵਿਚ ਬਿਠਾਲ ਮੈਂ ਆਪਾ ਪਾਲਿਆ,**
**ਮਹਿਕਿਆ ਮੁਸ਼ਕ ਮਚਾਇ ਤੇ ਲਪਟਾਂ ਛੱਡੀਆਂ,**
**ਹਾਂ, ਹੁਣ ਜਦ ਲਪਟ ਬੁਹਾਇ ਮੈਂ ਡੁਲ੍ਹ ਡੁਲ ਪੈ ਰਿਹਾ,**
**ਖੇੜਿਆਂ ਨਾਲ ਭਰਾਂਅ ਮੈਂ ਝੋਲੀਆਂ ਅੱਡੀਆਂ।**
(ਬਿਜਲੀਆਂ ਦੇ ਹਾਰ)

28. ਭਾਈ ਸਾਹਿਬ ਦੇ ਲਫਜ਼ਾਂ ਵਿਚ ਨਿਜੀ ਜੀਵਨ ਦਾ ਪ੍ਰਭਾਵ ਹੈ। ਕਵਿਤਾ, ਕਵਿਤਾ ਦੀ ਖਾਤਰ ਨਹੀਂ, ਨਾ ਹੀ ਹੁਨਰ ਆਪਣੇ ਆਪ ਵਿਚ ਉਦੇਸ਼ ਹੈ। ਕਵਿਤਾ ਅੰਦਰਲੇ ਜੀਵਨ ਦਾ ਪ੍ਰਕਾਸ਼ ਹੈ ਜੋ ਹੁਨਰ ਦੇ ਆਈਨੇ ਵਿਚ ਅਕਸਿਆ ਜਾਂਦਾ ਹੈ। ਜੀਵਨ ਮੁੱਖ ਹੈ, ਕਵਿਤਾ ਗੌਣ ਹੈ। ਕਵਿਤਾ ਤਦੇ ਸਫਲ ਹੈ ਜੇ ਹਿ ਜੀਵਨ ਲਹਿਰ ਵਿਚੋਂ ਨਿਕਲ ਰਹੀ ਹੈ ਤੇ ਹੋਰ ਜਿੰਦੜੀਆਂ ਨੂੰ ਇਕ ਪ੍ਰੀਤ ਤਾਰ ਵਿਚ ਪ੍ਰੋ ਰਹੀ ਹੈ। ਜਦੋਂ ਕਵਿਤਾ ਅੰਦਰਲੀ ਲਹਿਰ ਤੋਂ ਖਾਲੀ ਹੈ ਤਦ ਜੀਵਨ ਲਿੱਸਾ ਪੈ ਜਾਂਦਾ ਹੈ। ਕਿਸੇ ਫਰਜ਼ੀ ਮਾਸ਼ੂਕ ਦੇ ਜ਼ੁਲਮ ਹੇਠ ਕਵੀ ਦਿਨ ਬਦਿਨ ਮਾੜਾ ਹੋਣ ਲੱਗਦਾ ਹੈ। ਦਿਲ ਦੀਆਂ ਫਰਜ਼ੀ ਪੀੜਾਂ ਨੂੰ ਖੁਰਕ ਖੁਰਕ ਕੇ ਉਹ ਸੱਚੀ ਮੁਚੀ ਦੇ ਜ਼ਖਮ ਪਾ ਲੈਂਦਾ ਹੈ, ਜਿਸ ਵਿਚੋਂ ਸੁਆਦ ਝਰਨਾਟ ਪ੍ਰਤੀਤ ਕਰਨ ਦੀ ਮਨ ਨੂੰ ਆਦਤ ਜਿਹੀ ਪੈ ਜਾਂਦੀ ਹੈ ਤੇ ਜੋ ਫੇਰ ਕਵਿਤਾ ਦੀ ਬੁਣਤ ਵਿਚ ਝਿਲਮਿਲ ਕਰਕੇ ਚਮਕਦੀ ਰਹਿੰਦੀ ਹੈ।

29. ਡਾਕਟਰ ਮੋਹਨ ਸਿੰਘ ਨੇ ਕਿਹਾ ਹੈ:- ਬੇਮੁਹਾਰਾਪਨ, ਬੇਕਾਇਦਗੀ, ਹੋਛਾਪਨ ਤੇ ਵਿਗੜੇ ਕਾਮ ਭਾਵ ਜੇਹੜੇ ਸਾਰੀਆਂ ਹੱਦਾਂ, ਵਿਸ਼ੇਸ਼ ਕਰਕੇ ਆਤਮਿਕ ਉੱਨਤੀ ਦੀਆਂ ਹੱਦਾਂ, ਤੋੜਕੇ ਨਿਰਲੱਜਤਾ ਦੇ ਘਾਟ ਪਤਨ ਤੇ ਜਾ ਪੁੱਜੇ ਹਨ ਕਦੇ ਵੀ ਉੱਚੀ ਕਵਿਤਾ ਵਿਚ ਅਸਥਾਨ ਨਹੀਂ ਪਾ ਸਕਦੇ। ਸਾਡੀ ਨਜ਼ਰੇ ਤੇ ਜਾਚੇ ਕਵੀ ਇਕ ਪ੍ਰਕਾਰ ਸੰਤ ਹੈ ਤੇ ਉਸਦੀ ਹੀਰ ਵਿਚ ਵੀ ਵਾਰਸ

ਦੀ ਅਸਲੀ ਹੀਰ ਵਾਂਗ ਅਖੀਰ ਤੇ ਹੀਰ ਰੂਹ ਤੇ ਰਾਂਝਾ ਕਲਬੂਤ ਭਾਵ ਨਿਕਲਣਾ ਚਾਹੀਦਾ ਹੈ। (ਮੌਡਰਨ ਪੰਜਾਬੀ ਪੋਇਟਰੀ)

30. ਅਸਲੀ ਕਵਿਤਾ ਕੁਦਰਤ ਦੀ ਰੰਗਸਾਜ਼ੀ ਦੇ ਵੇਰਵੇ ਦੀ ਫਹਿਰਿਸਤ ਨਹੀਂ, ਨਾ ਹੀ ਇਹ ਬਿਆਨ ਦੇ ਕਿਸੇ 'ਜਜ਼ਬਾਤੀ ਪੁਣੇ' (Sentimentality) ਉਪਰ ਨਿਰਭਰ ਹੈ। ਨਾ ਹੀ ਇਹ ਉਸ ਵਲਵਲੇ ਖੇਜ਼ੀ (Emotionalism) ਉਪਰ ਮੁਨਹਸਰ ਹੈ ਜੋ ਇਸ਼ਕ ਦਾ ਰੰਗ ਚਮੋੜ ਕੇ ਫੇਰ ਉਸ ਬੀਮਾਰੀ ਦੀ ਬੇਢੱਬੀ ਤਾਰੀਫ ਗਾਉਣ ਵਿਚ ਹੀ ਸ਼ਾਇਰੀ ਦਾ ਕਮਾਲ ਸਮਝਦੀ ਹੈ ਤੇ ਕਵਿ ਆਪਣਾ ਸਿਰ ਖੁਰਕ ਖੁਰਕ ਕੇ ਵਾਰਸ ਸ਼ਾਹ ਦੀ ਇਹ ਤੁਕ ਪੜ੍ਹਦਾ ਰਹਿੰਦਾ ਹੈ:-

**ਏਸ ਇਸ਼ਕ ਦੇ ਰੋਗ ਦੀ ਗੱਲ ਐਵੇਂ,**
**ਸਿਰ ਜਾਏ ਤੇ ਏਹ ਨਾ ਜਾ ਮੀਆਂ।**
**ਵਾਰਸਸ਼ਾਹ ਮੀਆਂ ਜਿਵੇਂ ਰੀਜ ਸਿਰ ਦਾ,**
**ਬਾਰਾਂ ਬਰਸ ਟੱਪਣ ਨਹੀਂ ਜਾ ਮੀਆਂ।**

31. ਅਸਲੀ ਕਵਿਤਾ ਵੀਚਾਰ ਧਾਰਾ ਦਾ ਉਹ ਸੋਮਾਂ ਹੈ ਜੋ ਵਲਵਲੇ ਦੇ ਜ਼ੋਰ ਨਾਲ ਉਛਲਕੇ ਸੁਭਾਵਕ ਸੁੰਦਰਤਾ ਦੀ ਕੁਦਰਤੀ ਅਦਾ ਵਿਚ ਵਗ ਟੁਰਦਾ ਹੈ ਤੇ ਵਗਦਾ ਜਾਂਦਾ ਸੀਤਲਤਾ ਦਾ ਪ੍ਰਭਾਵ ਛਿੜਕਦਾ ਜਾਂਦਾ ਹੈ, ਰਸ ਸਿੰਜਰਦਾ ਜਾਂਦਾ ਹੈ ਤੇ ਲੰਘਦਾ ਜਾਂਦਾ ਧਰਤੀ ਅੰਦਰ ਸੁੱਤੇ ਪਏ ਬੀਜਾਂ ਦੇ ਕੰਨਾਂ ਵਿਚ ਜ਼ਿੰਦਗੀ ਦੇ ਸੁਪਨੇ ਦੀ 'ਕਰਨਾਅ' ਫੂਕੀ ਜਾਂਦਾ ਹੈ।

32. ਜੌਹਨ ਸਟੂਅਰਟ ਮਿੱਲ ਨੇ ਠੀਕ ਕਿਹਾ ਹੈ:- ਮਗਰ ਵਰਡਸਵਰਥ ਦਾ ਮੇਰੇ ਉਪਰ ਕਦੇ ਵੀ ਕੋਈ ਐਡਾ ਅਸਰ ਨਾ ਹੁੰਦਾ ਅਗਰ ਉਹ ਕੇਵਲ ਕੁਦਰਤੀ ਨਜ਼ਾਰਿਆਂ ਦੀਆਂ ਤਸਵੀਰਾਂ ਮੇਰੇ ਅੱਗੇ ਰਖਦਾ। ਸਕਾਟ (Scott) ਇਹ ਗਲ ਵਰਡਸਵਰਥ ਕੋਲੋਂ ਕਿਤੇ ਵਧਕੇ ਕਰਦਾ ਹੈ ਤੇ ਇਕ ਘਟੀਆ ਕਿਸਮ ਦੀ ਚਿਤ੍ਰਕਾਰੀ ਇਕ ਕੁਦਰਤੀ ਨਜ਼ਾਰੇ ਨੂੰ ਕਿਸੇ ਵੀ ਕਵਿ ਕੋਲੋਂ ਜ਼ਿਆਦਾ ਖੂਬੀ ਨਾਲ ਪੇਸ਼ ਕਰ ਸਕਦੀ ਹੈ। ਜਿਸ ਗਲ ਨੇ ਵਰਡਸਵਰਥ ਦੀ ਕਵਿਤਾ ਨੂੰ ਮੇਰੇ ਹਿਰਦੇ ਦੀ ਹਾਲਤ ਲਈ ਦਾਰੂ ਬਣਾ ਦਿਤਾ, ਉਹ ਗਲ ਹੋਰ ਸੀ। ਉਹ ਇਹ ਸੀ ਕਿ ਉਸ ਦੀ ਕਵਿਤਾ ਵਿਚ ਕੁਦਰਤ

ਦੀ ਬਾਹਰਲੀ ਖ਼ੂਬਸੂਰਤੀ ਦਾ ਨਿਰਾ ਬਿਆਨ ਨਹੀਂ ਸੀ, ਪ੍ਰੰਤੂ.....ਉਹ ਉਸ ਦੇ ਐਸੇ ਵਲਵਲੇ ਅਰ ਵੀਚਾਰ ਸਨ ਜੋ ਸੁੰਦਰਤਾ ਦੇ ਪ੍ਰਭਾਵ ਹੇਠ ਕਿਸੇ ਜਜ਼ਬਾਤੀ ਰੰਗਣ ਵਿਚ ਰੰਗੇ ਗਏ ਸਨ। ਉਹ ਜਜ਼ਬਿਆਂ ਦੀ ਨਫਾਸਤ ਦਾ ਨਮੂਨਾ ਸਨ, ਜਿਸ ਦੀ ਮੈਂ ਤਲਾਸ਼ ਵਿਚ ਸਾਂ। ਮੇਰੇ ਲਈ ਉਹ ਸੋਮੇ ਸਨ ਕਿਸੇ ਅੰਦਰੂਨੀ ਰਸ ਦੇ, ਕਿਸੇ ਐਸੀ ਸਾਂਝੀ ਤੇ ਖਿਆਲਾਂ ਦੀ ਖ਼ੁਸ਼ੀ ਦੇ, ਜਿਸ ਵਿਚੋਂ ਸਰਬ ਸਾਧਾਰਨ ਆਪਣੀ ਹਿੱਸੇ ਵੰਡ ਲੈ ਸਕਦੇ ਹਨ।...

ਵਰਡਸਵਰਥ ਦੀਆਂ ਕਵਿਤਾਵਾਂ ਤੋਂ ਮੈਨੂੰ ਖੁਸ਼ੀ ਦੇ ਅਮਰ ਸੋਮੇ ਦੀ ਸਮਝ ਆਈ...। ਮੈਨੂੰ ਲੋੜ ਸੀ ਇਹ ਗਲ ਮਹਿਸੂਸ ਕਰਨ ਦੀ ਕਿ ਟਿਕਵੇਂ ਧਿਆਨ ਵਿਚ ਉਹ ਖੁਸ਼ੀ ਹੈ ਜੋ ਸੱਚੀ ਤੇ ਸਦੀਵੀ ਹੈ।

33. ਏਸ ਵਿਚ ਕੋਈ ਸ਼ਕ ਨਹੀਂ ਕਿ ਕਵਿਤਾ ਸੁੰਦਰਤਾ ਦੇ ਪ੍ਰਭਾਵ ਹੇਠ ਉਗਮਦੀ ਹੈ, ਪਰ ਇਹ ਜ਼ਰੂਰੀ ਨਹੀਂ ਕਿ ਕਵਿ ਖ਼ੂਬਸੂਰਤੀਆਂ ਦੇ ਵੇਰਵੇ ਗਿਣਦਾ ਜਮ੍ਹਾਂ ਖਰਚ ਦੇ ਖਾਤੇ ਖਤਾਉਣ ਲਗ ਜਾਏ ਤੇ ਮੁਨਾਫ਼ੇ ਦਾ ਚਿੱਠਾ ਬਣਾ ਦੇਵੇ।

34. ਗਿਣਤੀਆਂ-ਇਹ ਪੁਰਾਣੇ ਕਵੀਆਂ ਦਾ ਕਿੱਤਾ ਸੀ। ਏਸ ਗਿਣਤੀ ਵਿਚ ਅਸਲੀਅਤ ਦੀਆਂ ਹੱਦਾਂ ਟੱਪ ਜਾਂਣੀਆਂ ਏਹ ਕਵੀਆਂ ਦੀ ਸੰਖਿਆ ਕਾਰਕ ਰੁਚੀ ਦਾ ਝਾਂਸਾ ਸੀ। ਕਵਿ ਕੁਦਰਤ ਦੇ ਬਿਆਨ ਵਿਚ ਸੰਜਮ ਦੀ ਲਗਾਮ ਬਿਲਕੁਲ ਹੀ ਲਾਹ ਸੁਟਦੇ ਸਨ। ਹੇਮਕੁੰਟ ਦੀ ਬਰਫਾਨੀ ਕੁਦਰਤ ਵਿਚ ਜਿਸ ਵੇਲੇ ਕਵਿ ਸੰਤੋਖ ਸਿੰਘ ਨੇ ਦਰਖਤ ਗਿਣੇ ਹਨ ਤਾਂ ਉਹ ਗਿਣਤੀ ਉਸ ਦੀ ਕਾਵਜ ਕਲਾ ਦੀ ਖ਼ੂਬੀ ਦੱਸਣ ਦੀ ਬਜਾਏ ਉਸ ਦੀ ਬੂਟਿਆਂ ਦੀ ਵਿਦਜਾ (Botany) ਦੀ ਡੂੰਘਾਈ ਦਾ ਪਤਾ ਦੇਣ ਲਗ ਜਾਂਦੀ ਹੈ[1]।

---

1. ਹੇਮਕੁੰਟ ਹਿਮਾਲਯ ਦੀਆਂ ਵੂਹਨਾਂ ਉਚਿਆਈਆਂ ਉਪਰ ਹੈ ਜਿੱਥੇ ਵਰ੍ਹੇ ਦਾ ਬਹੁਤਾ ਹਿੱਸਾ ਬਰਫ ਰਹਿੰਦੀ ਹੈ, ਜਿਥੇ ਕੋਈ ਵੀ ਦਰਖਤ ਨਹੀਂ ਉਗ ਸਕਦਾ, ਪਰ ਕਵਿ ਸੰਤੋਖ ਸਿੰਘ ਨੇ ਉਥੋਂ ਦੇ ਕੁਦਰਤੀ ਬਿਆਨ ਵਿਚ 82 ਦਰਖਤਾਂ ਦੇ ਨਾਮ ਗਿਣੇ ਹਨ। ਯਥਾ:- ਸਾਲ, ਸਰਲ, ਬਦਰੀ, ਕਚ਼ਨਾਲ। ਨਾਲਕੇਰ, ਬ੍ਰਿਦੂਲ ਕ੍ਰਿਤਮਾਲ। ਮਾਲਕ-ਪਿਚ, ਫਲਰਹਾ, ਰਸਾਲ। ਇਲਮਲੀ ਪੁੰਨਾਂਗ ਬਿਸਾਲ। ਵਿਤਜਾਦਿਕ।

35. ਕਵਿ ਸੰਤੋਖ ਸਿੰਘ ਨੇ ਫੇਰ ਜਦ ਜਮਨਾਂ ਦੇ ਕਿਨਾਰੇ ਜਾਨਵਰ ਗਿਣੇ ਹਨ ਤਾਂ ਉਸ ਗਿਣਤੀ ਲਈ ਸਚਾਈ ਦੇ ਗਜ਼ ਤਰਾਜ਼ੂ ਕੱਸੇ ਪੈ ਜਾਂਦੇ ਹਨ[1]

36. ਇਹਨਾਂ ਗਲਾਂ ਤੋਂ ਕਿਸੇ ਇਕ ਖਾਸ ਵਜਕਤੀ ਦਾ ਦੋਸ਼ ਜਤਾਉਣ ਤੋਂ ਮਤਲਬ ਨਹੀਂ; ਕਹਿਣ ਦਾ ਭਾਵ ਸਿਰਫ ਇਤਨਾ ਹੈ ਕਿ ਏਸ ਕਿਸਮ ਦੇ ਬਿਆਨ ਦੀ ਇਕ ਪ੍ਰਥਾ ਹੀ ਚਲ ਪਈ ਸੀ ਤੇ ਇਹ ਸੰਸਥਾ ਮੁੱਢ ਕਦੀਮਾਂ ਤੋਂ ਆ ਰਹੀ ਸੀ। ਅਜ ਤੋਂ ਚਾਰ ਪੰਜ ਹਜ਼ਾਰ ਵਰ੍ਹੇ ਦੀ ਪੁਰਾਣੀ ਕਵਿਤਾ, ਜੋ ਮਿਸਰ ਦੇ ਪਿਰਾਮਿਡਜ਼ (pyramids) ਵਿਚੋਂ ਲੱਭਦੀ ਹੈ, ਵਿਚ ਵੀ ਇਹ ਵਾਧੂ ਗਿਣਤੀ ਗਿਣਨ ਦਾ ਤੱਤ ਹੈ। ਰੈਮਸੇਸ ਨਾਮੀ ਸ਼ਹਿਰ ਦੀ ਤਾਰੀਫ ਵਿਚ ਇਕ ਮਿਸਰੀ ਕਵਿ ਨੇ ਜੋ ਗਿਣਤੀ ਗਿਣੀ ਹੈ ਉਸ ਵਿਚ ਇਕ ਦਮ ਇਹ ਚੀਜ਼ਾਂ ਗਿਣ ਦਿੱਤੀਆਂ ਹਨ: ਖਰਬੂਜ਼ੇ ਜੋ ਸ਼ਹਦ ਵਾਕਣ ਮਿਠੇ ਹਨ, ਕਣਕ ਦੇ ਬੋਹਲ ਤੇ ਬਾਜਰੇ ਦੇ ਖਲਵਾੜੇ ਜੋ ਇਡੇ ਉਚੇ ਹਨ ਕਿ ਅਸਮਾਨ ਤਕ ਅੱਪੜਦੇ ਹਨ, ਪਿਆਜ ਤੇ ਤਿਲ ਤੇ ਸੇਬਾਂ ਦੇ ਸ਼ਗੂਫੇ। ਅੰਗੂਰਾਂ ਦੀਆਂ ਵੇਲਾਂ, ਬਦਾਮਾਂ ਦੇ ਦਰਖਤ ਤੇ ਅੰਜੀਰਾਂ ਦੇ ਬੂਟੇ ਆਦਿਕ[2]

37. ਇਹ ਮੁਬਾਲਗ਼ੇ ਸਿਰਫ ਕੁਦਰਤ ਦੇ ਬਿਆਲ ਵਿਚ ਹੀ ਨਹੀਂ, ਕਵੀਆਂ ਨੂੰ ਹਰ ਮੌਕੇ ਉਪਰ ਵਾਧੂ ਗਿਣਤੀਆ ਗਿਣਨ ਦੀ ਆਦਤ ਪੈ ਗਈ ਸੀ। ਜੇ ਕਿਤੇ ਵਿਆਹ ਦੀ ਰੋਟੀ ਦਾ ਜ਼ਿਕਰ ਆਇਆ ਹੈ ਤਾਂ ਹਰ ਕਿਸਮ ਦੇ ਪਕਵਾਨਾਂ ਨਾਲ ਛੱਤੀ ਪ੍ਰਕਾਰ ਦੇ ਭੋਜਨਾਂ ਦੀ ਗਿਣਤੀ ਥਾਲ ਵਿਚ ਪ੍ਰੋਸੀ ਹੋਈ ਪੂਰੀ ਹੈ। ਜੇ ਕਿਤੇ ਨਾਚ ਤੇ ਰਾਗ ਦਾ ਜ਼ਿਕਰ ਆਇਆ ਤਾਂ 'ਕਾਮ ਕੰਦਲਾ' ਦਾ ਅਲਾਪ ਸਾਰੇ ਹੀ ਰਾਗ ਰਾਗਣੀਆਂ ਦੀ ਗਿਣਤੀ ਵਿਚੋਂ ਲੰਘ ਕੇ ਸੰਪੂਰਨ ਹੋਵੇਗਾ। ਜੇ ਇਸ਼ਕ ਦਾ ਜ਼ਿਕਰ ਛਿੜ ਪਿਆ ਹੈ ਤਦ ਹਰ ਜ਼ਾਤ ਦੀ ਇਸਤ੍ਰੀ ਗਿਣੀ ਗਈ ਹੈ ਜਿਹਨਾਂ

---

1. ਜਾਨਵਰਾਂ ਦੀ ਗਿਣਤੀ ਏਸ ਤਰ੍ਹਾਂ ਚਲਦੀ ਹੈ:-ਮੋਰ ਬਿਹੰਗ, ਮਰਾਲ ਬਿਸਾਲ ਕਬੂਤਰ, ਕੋਕਿਲ, ਕੀਰ, ਅਘੋਰ....ਆਦਿਕ ਬੱਤੀ ਤੇਤੀ ਜਾਨਵਰਾਂ ਦੇ ਨਾਮ ਦਿੱਤੇ ਹੋਏ ਹਨ।
2. ਦੇਖੋ Papyrus Anas, Egypt under the Phatohas by Brugsoh Bay..

ਦੇ ਪ੍ਰੇਮ ਕਰਤੱਵ ਫਰਜ਼ੀ ਤ੍ਰੀਕੇ ਉਪਰ ਇਕ ਦੂਜੀ ਤੋਂ ਨਿਆਰੇ ਹਨ ਤੇ ਵਾਰਸਸ਼ਾਹ ਨੇ ਏਸ ਗਿਣਤੀ ਵਿਚ ਫਰੰਗਾਣਾ ਵੀ ਸ਼ਾਮਲ ਕਰ ਲਈਆਂ ਜੋ ਉਸ ਦੇ ਇਲਮ ਤੇ ਤਜਰਬੇ ਦੀ ਹੱਦ ਤੋਂ ਬਾਹਰ ਸਨ।

38. ਕੁਦਰਤ ਦੀਆਂ ਗਿਣਤੀਆਂ ਗਿਣਨੀਆਂ ਤੇ ਹਰ ਪ੍ਰਕਾਰ ਦੀਆਂ ਗਿਣਤੀਆਂ ਦੀ ਕਵੈਦ, ਕਵਿਤਾ ਵਿਚ ਕਰਵਾ ਦੇਣੀ ਰਿਵਾਜ਼ ਅੰਦਰ ਆ ਗਈ ਗਲ ਸੀ।

39. ਭਾਈ ਸਾਹਿਬ ਦੇ ਕਾਵਿਜ ਨੇ ਏਸ 'ਫਾਲਤੂਪਨ' ਨੂੰ 'ਅਸਲੀਅਤ ਦੀ ਵਲਗਣ ਵਲ ਮੋੜਿਆ[1]। ਉਨ੍ਹਾਂ ਨੇ ਗਿਣਤੀਆਂ ਗਿਣਨ ਦੀ ਬਜਾਏ ਕਵਿਤਾ ਅੰਦਰ ਉਸ ਸੂਛ ਭਾਵ ਦਾ ਪ੍ਰਭਾਵ ਪੈਦਾ ਕੀਤਾ ਜੋ ਸਾਰੇ ਗਗਨ ਨੂੰ ਅਨਗਿਣਤ ਨਛਤ੍ਰਾਂ ਸਮੇਤ ਲਫਜ਼ਾਂ ਦੇ ਸੰਜਮ ਦੀ ਨਿਰਮਲਤਾ ਵਿਚ ਇਕ ਸਾਨੀਏ ਵਿਚ ਅਕਸ ਲੈਂਦਾ ਹੈ। ਨਾ ਗਿਣਤੀ ਗਿਣਨ ਦੀ ਲੋੜ ਰਹਿੰਦੀ ਹੈ ਨਾ ਗਿਣਤੀ ਤੋਂ ਬਾਹਰ ਕੁਛ ਰਹਿ ਜਾਂਦਾ ਹੈ। ਕੁਦਰਤ ਦੇ ਝਲਕਾਰੇ ਦੀ ਛੁਹ ਅਸਮਾਨ ਨੂੰ ਜ਼ਮੀਨਾਂ ਉਪਰ ਉਤਾਰ ਲੈਂਦੀ ਹੈ:-

**ਤਾਰੇ ਵਿਚ ਅਕਾਸ਼ਾਂ ਚਿਤਰੇ, ਲਟਕ ਗਏ ਵਿਚ ਸਰ ਦੇ।**
**ਨੀਲਾ ਹੇਠ ਅਕਾਸ਼ ਵਿਛਾਕੇ, ਖਿਲਰੇ ਜਲ ਵਿਚ ਤਰਦੇ॥**
**ਡਲ੍ਹਕ ਆਪਣੀ, ਡੋਲਣ ਜਲ ਦੀ, ਦੋ ਡਲ੍ਹਕਾਂ ਰਲ ਗਈਆਂ।**
**ਵਿਚ ਡੂੰਘਾਣਾਂ ਅਰਸ਼ੀ ਮੌਜਾਂ, ਦੂਣੀਆਂ ਹੋ ਹੋ ਪਈਆਂ।**
**ਅਜ਼ਬ ਸਫਾਈ ਨੀਰ ਤੁਧੇ ਜੀ ਜਿਸਨੇ ਬੰਨ੍ਹ ਉਤਾਰੀ,**
**ਸਾਰੀ ਛਬੀ ਅਕਾਸ਼ਾਂ ਵਾਲੀ ਅਪਣੇ ਵਿਚ ਖਿਲਾਰੀ।**
(ਜੀਵਨ ਕੀ ਹੈ?)

---

1. ਦੇਖੋ ਕਲਗੀਧਰ ਚਮਤਕਾਰ ਵਿਚ ਹੇਮਕੁੰਟ ਵਿਚ ਕੁਦਰਤ ਦਾ ਬਿਆਨ ਜੋ ਇਸ ਤਰ੍ਹਾਂ ਹੈ:-
ਜਿਥੇ ਬਰਫਾਂ ਹੀ ਬਰਫਾਂ ਪਈਆਂ ਹਨ, ਉਥੇ ਨਾ ਸਰੋਂ ਫੱਲਣੀ ਹੈ, ਨਾ ਤੋਰੀਆ, ਨਾ ਸ਼ਗੂਫਾ ਖਿੜਨਾ ਹੈ, ਨਾ ਕਣਕਾਂ ਨਿੱਸਰਨੀਆਂ ਹਨ, ਕੀ ਪਤਾ ਕਿ ਬਸੰਤ ਨੇ ਪੈਰ ਪਾਏ ਹਨ ਕਿ ਅਜੇ ਸਿਆਲਾ ਹੀ ਪਾਸੇ ਭੰਨੀ ਜਾ ਰਿਹਾ ਹੈ। ਹੁਣ ਬਰਫ ਨਹੀਂ ਪੈਂਦੀ, ਇਹ ਰੁਤ ਫਿਰੀ ਦੀ ਨਿਸ਼ਾਨੀ ਹੈ...ਇਤਯਾਦਿਕ। (ਕਲਗੀਧਰ ਚਮਤਕਾਰ)

ਕਵੀ ਬਾਹਰਲੀ ਨਕਸ਼ਾ ਨਵੀਸੀ ਤੋਂ ਜਲਦੀ ਵਿਹਲਾ ਹੋ ਕੇ ਉਸ ਰਸ ਦਾ ਸ੍ਵਾਦ ਮਾਣਨ ਲੱਗ ਜਾਂਦਾ ਹੈ ਜੋ ਸੁੰਦਰਤਾ ਦੇ ਪ੍ਰਭਾਵ ਹੇਠ ਉਸ ਦੇ ਅੰਦਰ ਉਠ ਰਹੇ ਜਜ਼ਬਿਆਂ ਤੋਂ ਝਰਨ ਲਗਦਾ ਹੈ।

40. ਬਾਹਰਲੀ ਸੁੰਦਰਤਾ ਦੀ ਛੁਹ ਮਾਤ੍ਰ ਕਵਿ ਨੂੰ ਆਪਣੇ 'ਆਪੇ' ਦੇ ਅਮਰ ਸੋਮਿਆਂ ਵਲ ਰੁਜੂਅ ਕਰਦੀ ਹੈ, ਜਿਸ ਵਿਚੋਂ ਰਾਗ ਦੇ ਝਰਨੇ ਝਰ ਰਹੇ ਹਨ। ਇਹਨਾਂ ਅੰਤੀਵ ਸੋਮਿਆਂ ਦੀ ਹੀ ਤਾਰੀਫ ਜੌਹਨ ਸਟੂਅਰਟ ਮਿੱਲ ਨੇ ਕੀਤੀ ਹੈ ਤੇ ਇਸੇ ਕਿਸਮ ਦੀ ਰਾਗਮਈ ਅੰਤ੍ਰੀਵਤਾ ਵਲ ਇਸ਼ਾਰਾ ਪਲਾਤੂਸ ਫਿਲਾਸਫਰ ਨੇ ਕੀਤਾ ਹੈ[1]

41. ਇਕ ਮਨੁੱਖ ਦਾ ਆਪਣੇ ਅੰਦਰ ਦੀ ਜੀਵਨ ਲਹਿਰ ਦੇ ਨੇੜੇ ਹੋ ਜਾਣਾ ਹੀ ਉਸ ਨੂੰ ਕਵਿ ਬਣਾ ਦੇਂਦਾ ਹੈ।

42. ਭਾਈ ਸਾਹਿਬ ਨੇ ਜੀਵਨ ਲਹਿਰ ਨੂੰ ਆਪਣੇ ਨਿਜੀ ਤਜਰਬੇ ਵਿਚ ਪ੍ਰਤੀਤ ਕੀਤਾ ਹੈ। ਇਕ ਥਾਵੇਂ ਉਨ੍ਹਾਂ ਨੇ ਇਸ ਦੇ ਭੇਤ ਖੋਲ੍ਹਕੇ ਦੱਸੇ ਹਨ। ਏਸੇ ਜੀਵਨ ਲਹਿਰ ਦੇ ਨੁਕਤੇ ਤੋਂ ਹੀ ਉਨ੍ਹਾਂ ਅਸਲੀ ਕਵੀ ਦੀ ਵਜਾਖਜਾ ਕੀਤੀ ਹੈ। ਅਸਲੀ ਕਵੀ ਸਾਧਾਰਨ ਮਨੁੱਖਾਂ ਕੋਲੋਂ ਉੱਚਾ ਗਿਣਿਆ ਹੈ ਤੇ ਫਕੀਰ ਅਸਲੀ ਕਵੀ ਕੋਲੋਂ ਵੀ ਉੱਚਾ। ਉਨ੍ਹਾਂ ਦੇ ਲਫਜ਼ ਹਨ:-

"ਕਵਿ ਆਦਿ ਉਹ ਲੋਕ ਹਨ ਜਿਨ੍ਹਾਂ ਦੀ ਸੁਰਤ ਕੁਦਰਤਨ ਸੰਸਾਰ ਦੇ ਆਮ ਜੀਵਾਂ ਤੋਂ ਉੱਚੀ ਹੈ। ਉਨਾਂ ਵਿਚ ਇਲਾਹੀ ਰੰਗ ਫੇਰੇ ਮਾਰਦਾ ਹੈ, ਜਿਸਨੂੰ ਉਹ ਆਪਣੀ ਕਵਿਤਾ ਆਦਿ ਵਿਚ ਖਰਚ ਕਰਕੇ ਬਾਕੀ ਜੀਵਾਂ ਨੂੰ ਉੱਚੇ ਮੰਡਲਾਂ ਵੱਲ ਤੱਕਣ ਦੀ ਉਕਸਾਹਟ ਦੇਂਦੇ ਹਨ।"

43. ਉਨ੍ਹਾਂ ਦੇ ਖਿਆਲ ਅਨੁਸਾਰ ਅਸਲੀ ਕਵੀ ਦੀ ਸੁਰਤ ਵਿਚ ਅਮਰੀ ਚੜ੍ਹਾਉਂਦੀਆਂ ਕਾਗਾਂ ਆਉਂਦੀਆਂ ਹਨ; ਜਿਸ ਦੇ ਲੰਘ ਜਾਣ ਪਿਛੋਂ ਓਹ ਸਾਧਾਰਨ ਮਨੁੱਖ ਰਹਿ ਜਾਂਦੇ ਹਨ, ਪਰ ਫਕੀਰ ਦੀ ਸੁਰਤ ਉਸ ਨਦੀ ਵਾਂਗ ਹੈ ਜਿਸ ਵਿਚ ਜਦ ਕਾਂਗ ਆਉਂਦੀ ਹੈ ਤਦ ਹਾਥੀ ਰੁੜਦੇ ਹਨ, ਪਰ ਕਾਂਗ ਮਗਰੋਂ ਉਹ ਸੁੱਕ ਨਹੀਂ ਜਾਂਦੀ ਸਗੋਂ ਲਗਾਤਾਰ ਅੱਠੇ ਪਹਿਰ ਵੇਗ ਵਾਲੀ ਜਲਧਾਰਾ ਥੋੜੀ ਬਹੁਤੀ ਵਗਦੀ ਹੀ ਰਹਿੰਦੀ ਹੈ। ਇਸ ਲਗਾਤਾਰ ਪ੍ਰਵਾਹ ਨੂੰ 'ਲਿਵ' ਕਹਿੰਦੇ ਹਨ। ਇਸਦਾ ਸਰੂਪ ਉਨ੍ਹਾਂ ਦੇ ਆਪਦੇ ਲਫਜ਼ਾਂ

1. Music and rhythm find their way into the secret places of the soul (Piat, Rep. III, 140.).

ਵਿਚ ਇਹ ਹੈ ਕਿ "ਸੁਰਤ ਦੇ ਵਿਚ ਇਕ ਉੱਚਾ ਪਨ, ਇਕ ਮੱਧਮ ਵੇਗ ਦਾ ਰਸ, ਇਕ ਲਗਾਤਾਰ 'ਹੈ' ਦਾ ਪ੍ਰਭਾਵ ਜਾਰੀ ਹੋ ਜਾਂਦਾ ਹੈ। ਨਜ਼ਰ ਜਿੱਧਰ ਪੈਂਦੀ ਹੈ ਇਕ ਮੱਧਮ ਰੰਗ ਦੀ ਸੁੰਦਰਤਾ ਦਾ ਪ੍ਰਭਾਵ ਹਰ ਸ਼ੈ ਪਰ ਚੜ੍ਹਿਆ ਰਹਿੰਦਾ ਹੈ।....ਲਿਵ ਵਾਲਾ ਹਸਮੁਖ, ਅੱਖਾਂ ਵਿਚ ਬਿਨੋਦੀ, ਮਨ ਵਿਚ ਰਸੀਆ ਤੇ ਉਚੇ ਉਚੇ ਰੰਗ ਦੇ ਭਾਵ ਵਿਚ ਵਸਣ ਵਾਲਾ ਹੁੰਦਾ ਹੈ। ਇਕ ਅਮਰੀ ਲਗਾਤਾਰ ਖਿੱਚ ਉਸਦੀ ਸੁਰਤ ਨੂੰ ਸੋਚ ਦੇ ਮੰਡਲ ਵਿਚ ਸਾਰਾ ਨਹੀਂ ਉਤਰਨ ਦੇਂਦੀ।"

44. ਭਾਈ ਸਾਹਿਬ ਦੇ ਕਾਵਜ ਵਿਚ ਲਿਵ ਦਾ ਰਹਸਜਵਾਦ ਹੈ। ਪੁਰਾਤਨ ਫਿਲਾਸਫੀਆਂ ਵਿਚ ਲਿਵ ਦਾ ਮਤਲਬ ਕਿਸੇ ਚੀਜ਼ ਵਿਚ ਜਜ਼ਬ ਹੋਣ ਜਾਂ ਫ਼ਨਾਹ ਹੋਣ ਦਾ ਹੈ। ਇਹ ਸੰਸਕ੍ਰਿਤ ਦੇ ਲਫਜ਼ 'ਲਯ' ਤੋਂ ਬਦਲਕੇ ਬਣਿਆ ਹੈ। ਇਸਦੇ ਅਰਥਾਂ ਵਿਚ ਤਬਦੀਲੀ ਪਹਿਲੀ ਵੇਰ ਗੁਰੂ ਅਮਰਦਾਸ ਜੀ ਨੇ ਕੀਤੀ। ਉਨ੍ਹਾਂ ਇਸ ਲਫਜ਼ ਨੂੰ 'ਲਯ' ਤੋਂ ਉਲਟੇ ਸੰਬੰਧ ਵਿਚ ਵਰਤਿਆ। ਉਨ੍ਹਾਂ ਨੇ ਇਸਦੀ ਵਰਤੋਂ 'ਵਿਗਾਸ' ਸ਼ਬਦ ਨਾਲ ਜੋੜਕੇ ਕੀਤੀ:-

**ਗਿਆਨੀਆਂ ਅੰਦਰਿ ਗੁਰ ਸਬਦੁ ਹੈ**
**ਨਿਤ ਹਰਿ ਲਿਵ ਸਦਾ ਵਿਗਾਸੁ।**
(ਸਲੋਕ ਮ: ੩ ਵਾਰਾਂ ਤੇ ਵਧੀਕ)

45. ਗੁਰਮਤ ਦੇ ਰਹਸਜਵਾਦ ਦਾ ਸਭ ਤੋਂ ਵਡਾ ਫਰਕ ਏਸ ਟਿਕਾਣੇ ਆਕੇ ਪੈਂਦਾ ਹੈ। ਸੂਫੀ ਫਨਾਫਿੱਲਾ ਦੀ ਇਸ਼ਕ ਵਾਲੀ ਫਿਲਾਸਫੀ, ਹਿੰਦੂਆਂ ਦੀ ਆਤਮਾ ਨੂੰ ਪਰਮਾਤਮਾ ਵਿਚ ਲਯ ਕਰਨ ਵਾਲੀ ਗਜਾਨ ਦੀ ਫਿਲਾਸਫੀ, ਸਿੱਖੀ ਦੇ ਏਸ ਪ੍ਰੀਤ-ਖੇੜੇ ਵਾਲੀ ਲਿਵ ਦੀ ਫਿਲਾਸਫੀ ਤੋਂ ਵੱਖਰੀਆਂ ਰਹਿ ਜਾਂਦੀਆਂ ਹਨ।

46. ਭਾਈ ਸਾਹਿਬ ਦੀ ਕਾਵਜ ਰਚਨਾ ਵਿਚ ਮੁੜ ਮੁੜ ਏਸ ਪ੍ਰੀਤ ਖੇੜੇ ਦੀ ਲਿਵ ਵਾਲੀ ਰਮਜ਼ ਕਸਕਦੀ ਹੈ। ਲਿਵ ਦੇ ਪ੍ਰੀਤ ਖੇੜੇ ਦਾ ਰਹਸਜਵਾਦ ਮਨੁੱਖ ਨੂੰ ਸਦਾ ਉਤਸਾਹ ਵਿਚ, ਹਮੇਸ਼ਾਂ ਚੜ੍ਹਦੀਆਂ ਕਲਾਂ ਵਿਚ ਕਰਮ ਯੋਗੀ ਬਣਾ ਕੇ ਰਖਦਾ ਹੈ। ਭਾਈ ਸਾਹਿਬ ਦਾ ਸਾਹਿਤਜ ਏਸ ਕਰਕੇ ਸਿਖੀ ਦੀਆਂ ਸਮਾਜਕ ਲਹਿਰਾਂ ਨਾਲ ਗੂੜ੍ਹਾ ਸੰਬੰਧ ਰਖਦਾ

ਹੈ। ਉਨ੍ਹਾਂ ਦਾ ਸਾਹਿਤਜ ਸੰਨ 1873 ਵਿਚ ਚਲੀ ਸਿੰਘ ਸਭਾ ਲਹਿਰ ਦਾ ਨਤੀਜਾ ਹੈ ਤੇ ਹੁਣ ਦੀ ਅਕਾਲੀ ਲਹਿਰ ਦਾ ਕਾਰਣ ਹੈ।

47. ਪਰ ਇਹ ਕਾਰਣ ਤੇ ਕਾਰਯ ਦਾ ਸਿਲਸਿਲਾ ਕਿਸੇ ਸੋਚੀ ਸਮਝੀ ਸਕੀਮ ਦਾ ਨਤੀਜਾ ਨਹੀਂ। ਭਾਈ ਸਾਹਿਬ ਨੂੰ ਆਪ ਠੀਕ ਪਤਾ ਨਹੀਂ ਕਿ ਉਨ੍ਹਾਂ ਕਵਿਤਾ ਕਿਸ ਕਾਰਨ ਸ਼ੁਰੂ ਕੀਤੀ ਤੇ ਇਹ ਪਾਠਕਾਂ ਨੂੰ ਕਿਸ ਰੁਖ ਵਲ ਰੁਜੂਅ ਕਰੇਗੀ। ਉਨ੍ਹਾਂ ਦੇ ਅੰਦਰ ਸ਼ੁਰੂ ਵਿਚ ਇਕ ਕੌਮੀ ਪਿਆਰ ਦਾ ਜੋਸ਼ ਸੀ, ਉਹ ਪਿਆਰ ਜਿਸ ਬਾਬਤ ਕਾਰਲਾਈਲ ਨੇ ਕਿਹਾ ਹੈ ਕਿ ਇਹ ਗਿਆਨ ਦੇ ਪ੍ਰਕਾਸ਼ ਦਾ ਮੁੱਢ ਹੁੰਦਾ ਹੈ, ਜਿਸ ਤਰ੍ਹਾਂ ਅੱਗ ਰੋਸ਼ਨੀ ਦਾ[1] ਭਾਈ ਸਾਹਿਬ ਨੇ ਆਪ ਇਕ ਖਿਆਲ ਏਸ ਤਰ੍ਹਾਂ ਦਾ ਪ੍ਰਗਟ ਕੀਤਾ ਹੈ ਜੋ ਉਨ੍ਹਾਂ ਦੀ ਸਾਹਿਤਜ ਰਚਨਾ ਉਪਰ ਘਟਾਇਆ ਜਾ ਸਕਦਾ ਹੈ।

**ਬੱਦਲ ਬੇਮਲੂਮ ਉਠ ਨੀਵਜੋਂ ਜਾ ਚੜ੍ਹਿਆ ਅਸਮਾਨੀ।**
**ਪਰ ਕਾਲਾ ਬੋਲਾ ਕਰ ਸਕਦਾ ਨਾ ਅਪਣੀ ਅਗੁਵਾਨੀ।**
**ਉਸ ਅਜਾਨ ਤੋਂ ਛਿਪੀ ਦਾਮਨੀ ਕਦੇ ਲਿਸ਼ਕ ਇਕ ਮਾਰੇ,**
**ਨੂਰ ਝਮੱਕਾ ਪਏ ਅਝੱਲਵਾਂ, ਜਗ ਹੁੰਦਾ ਨੂਰਾਨੀ।**
(ਇਕ ਅਣਛਪੀ ਕਵਿਤਾ)



1. Love is ever the beginning of knowledge as fire is of light. (Catlyle).

# ਮਜ਼੍ਹਬ ਵਿਚ ਦਖ਼ਲ

1.

ਤ੍ਰਾਰੀਖ ਵਿਚ ਤੇ ਪੁਰਾਣੀਆਂ ਰਵਾਇਤਾਂ ਵਿਚ ਇਸ ਕਿਸਮ ਦਾ ਜ਼ਿਕਰ ਹੈ ਕਿ ਹਰ ਜ਼ਮਾਨੇ ਵਿਚ ਕਿਸੇ ਨਾ ਕਿਸੇ ਸ਼ਕਲ ਵਿਚ ਬਾਦਸ਼ਾਹਾਂ ਨੇ ਜਾਂ ਸਮੇਂ ਦੇ ਹੋਰ ਹਾਕਮਾਂ ਨੇ ਮਜ਼੍ਹਬ ਵਿਚ ਦਖਲ ਦਿੱਤਾ ਹੈ।

ਜਰਮਨੀ ਵਿਚ ਅਜ ਕਲ* ਲੇਖਕਾਂ ਉਪਰ ਸਖ਼ਤ ਬੰਦਸ਼ਾਂ ਹਨ। ਜੋ ਗਲ ਰਾਜ ਪ੍ਰਬੰਧਕਾਂ ਦੀ ਮਰਜ਼ੀ ਮੁਤਾਬਿਕ ਨਾ ਹੋਵੇ ਪ੍ਰਕਾਸ਼ਤ ਨਹੀਂ ਹੋ ਸਕਦੀ। ਛਪ ਚੁਕੀਆਂ ਚੀਜ਼ਾਂ ਨੂੰ ਜੋੜ ਤੋੜ ਕੇ ਰਾਜਨੀਤਕ ਲੋੜਾਂ ਅਨੁਸਾਰ ਦਰੁਸਤ ਕੀਤਾ ਜਾ ਰਿਹਾ ਹੈ।

ਹੁਣ ਇਸ ਸੁਧਾਈ ਵਿਚ ਅੰਜੀਲ ਵੀ ਸ਼ਾਮਲ ਕੀਤੀ ਗਈ ਹੈ। ਈਸਾ ਦੇ ਪਹਾੜੀ ਵਾਅਜ਼ (Sermon on the mount) ਦੀ ਸੁਧਾਈ ਖਰ੍ਹਵੇ ਹੱਥਾਂ ਨਾਲ ਕੀਤੀ ਗਈ ਹੈ*। ਜਿਥੇ ਇਹ ਲਿਖਿਆ ਹੋਇਆ ਸੀ ਕਿ 'ਧੰਨ ਹਨ ਓਹ ਜਿਹੜੇ ਸੋਗ ਕਰਦੇ ਹਨ, ਕਿਉਂ ਜੇ ਉਹ ਸ਼ਾਂਤਿ ਕੀਤੇ ਜਾਣਗੇ', ਉਸ ਦੀ ਥਾਂ ਤੇ ਇੰਜ ਕੀਤਾ ਗਿਆ ਹੈ–'ਧੰਨ ਹੈ ਉਹ ਜੋ ਆਪਣੇ ਦੁੱਖ ਨੂੰ ਮਰਦਊਪੁਣੇ ਨਾਲ ਝੱਲਦਾ ਹੈ।'

ਮਤੀ ਦੀ ਅੰਜੀਲ ਵਿਚ ਜਿੱਥੇ ਇਹ ਲਿਖਿਆ ਹੋਇਆ ਸੀ:–"ਧੰਨ ਹਨ ਓਹ ਜਿਹੜੇ ਮਨ ਦੇ ਕੋਮਲ ਹਨ, ਕਿਉਂ ਜੋ ਓਹ ਧਰਤੀ ਦੇ ਵਾਰਸ ਹੋਣਗੇ।" ਉਸ ਜਗ੍ਹਾ ਤੇ ਇਹ ਕਰ ਦਿੱਤਾ ਹੈ:–"ਧੰਨ ਹੈ ਉਹ ਜਿਸ ਦੇ ਅੰਦਰ ਹਮਵਤਨੀ ਦਾ ਖਰਾ ਜਜ਼ਬਾ ਹੈ; ਉਹ ਇਸ ਧਰਤੀ ਦਾ ਵਾਰਿਸ ਹੋਵੇਗਾ।"

* ਇਹ ਸਮਾਚਾਰ 1936 ਈ: ਦੇ ਹਨ, ਜਦੋਂ ਇਹ ਲੇਖ ਲਿਖਿਆ ਗਿਆ ਸੀ।

ਇਸ ਤਰ੍ਹਾਂ ਦੀਆਂ ਕਈ ਹੋਰ ਤਬਦੀਲੀਆਂ ਧਰਮ ਪੁਸਤਕਾਂ ਵਿਚ ਕੀਤੀਆਂ ਜਾ ਰਹੀਆਂ ਹਨ ਜੋ ਅੱਜ ਕਲ ਕੌਮ ਦੀਆਂ ਜੰਗੀ ਲੋੜਾਂ ਨੂੰ ਮੁੱਖ ਰਖਕੇ ਜ਼ਰੂਰੀ ਸਮਝੀਆਂ ਜਾਂਦੀਆਂ ਹਨ ਤੇ ਜਿਸ ਸੁਧਾਈ ਲਈ ਤ੍ਵਾਰੀਖੀ ਤੇ ਧਾਰਮਕ ਪਹਿਲੂ ਨਾਲ ਬੇਪ੍ਰਵਾਹੀ ਕੀਤੀ ਜਾ ਰਹੀ ਹੈ।

ਜਰਮਨੀ ਵਿਚ ਭਾਵੇਂ ਕੁਛ ਜ਼ਮਾਨਾ ਬੜੀ ਖੁੱਲ੍ਹ ਦਾ ਲੰਘਿਆ ਹੈ, ਪਰ ਕੁਝ ਸਮਾਂ ਹੋਇਆ ਹੈ ਤਾਂ ਉਥੇ ਇਕ ਵੇਰ ਰਾਜ ਪ੍ਰਬੰਧ ਵਲੋਂ ਨਿਧੜਕ ਲੇਖਾਂ ਉਪਰ ਕਰੜੀਆਂ ਬੰਦਸ਼ਾਂ ਲਗੀਆਂ ਸਨ। 1786 ਈਸਵੀ ਜਦ ਫ੍ਰੈਡ੍ਰਿਕ ਵਿਲੀਅਮ ਦੂਜਾ (Fredrick William II) ਪਰਸ਼ੀਆ (ਜਰਮਨੀ) ਦੀ ਰਾਜ ਗੱਦੀ ਉਪਰ ਬੈਠਾ ਤਾਂ ਸਾਰੇ ਲਿਖਾਰੀਆਂ ਦੇ ਨਾਮ ਕਰੜੇ ਹੁਕਮ ਜਾਰੀ ਹੋ ਗਏ ਸਨ। ਉਸ ਵੇਲੇ ਜਰਮਨੀ ਦਾ ਪ੍ਰਸਿੱਧ ਵਿਦ੍ਵਾਨ ਕਾਂਟ (Kant) ਆਪਣੀ ਫਿਲਾਸਫੀ ਦੀ ਇਕ ਕਿਤਾਬ ਪ੍ਰਕਾਸ਼ਤ ਕਰ ਰਿਹਾ ਸੀ। ਭਾਵੇਂ ਕਾਂਟ ਦੀਆਂ ਪੁਸਤਕਾਂ ਦੀ ਦਲੀਲ ਈਸ਼੍ਵਰ ਨੂੰ ਇਖ਼ਲਾਕੀ ਨੁਕਤੇ ਤੋਂ ਸਿੱਧ ਕਰਨ ਹਿਤ ਸੀ ਤੇ ਉਹ ਦਲੀਲ ਦੇ ਸਾਰੇ ਪੇਹਨ ਨੂੰ ਫਰੋਲਕੇ ਅੰਤ ਉਸ ਅਮਲੀ ਤਜਰਬੇ ਤੇ ਅਮਲੀ ਯੁਕਤੀ ਤੋਂ ਈਸ਼ਵਰ ਨੂੰ ਸਿਧ ਕਰ ਦੇਣ ਵਿਚ ਕਾਮਯਾਬ ਹੋਇਆ ਕਿ ਜਿਸ ਲਈ ਅੱਜ ਕਾਂਟ ਸਤਿਕਾਰਿਆ ਜਾ ਰਿਹਾ ਹੈ, ਪਰ ਤਦ ਵੀ ਪਾਦਰੀ ਤੇ ਸਰਕਾਰ ਉਸ ਤੋਂ ਨਾਰਾਜ਼ ਹੋ ਗਏ। ਇਕ ਵਾਰ ਸਰਕਾਰੇ ਜਦ ਕਾਂਟ ਬਾਬਤ ਸਲਾਹ ਮਸ਼ਵਰਾ ਹੋ ਰਿਹਾ ਸੀ ਤਾਂ ਇਕ ਵਜ਼ੀਰ ਨੇ ਸਲਾਹ ਦਿੱਤੀ ਕਿ ਇਸ ਆਦਮੀ ਬਾਬਤ ਕੁਛ ਖਿਆਲ ਕਰਨ ਦੀ ਲੋੜ ਨਹੀਂ, ਕਿਉਂਕਿ ਇਕ ਤਾਂ ਇਸ ਨੂੰ ਲੋਕ ਪੜ੍ਹਦੇ ਹੀ ਬਹੁਤ ਘੱਟ ਹਨ ਤੇ ਜੋ ਇਸ ਨੂੰ ਪੜ੍ਹਦੇ ਹਨ ਉਨ੍ਹਾਂ ਦੇ ਹੱਥ ਪੱਲੇ ਕੱਖ ਨਹੀਂ ਪੈਂਦਾ। ਇਨ੍ਹਾਂ ਗੱਲਾਂ ਦੇ ਹੁੰਦਿਆਂ ਹੋਇਆਂ ਵੀ ਸਰਕਾਰੀ ਹੁਕਮ ਬਰਲਿਨ ਦੇ ਇਕ ਛਾਪੇਖਾਨੇ ਨੂੰ ਭੇਜਿਆ ਗਿਆ, ਜਿਸ ਨਾਲ ਕਾਂਟ ਦੀ ਇਕ ਕਿਤਾਬ ਦੀ ਛਪਾਈ ਬੰਦ ਕੀਤੀ ਗਈ।

ਕਾਂਟ ਦੀ ਉਮਰ ਇਸ ਵੇਲੇ 70 ਸਾਲ ਤੋਂ ਉਪਰ ਸੀ ਤੇ ਉਹ ਸਾਰੇ ਯੂਰਪਦੇ ਕਦਰਦਾਨਾਂ ਵਿਚ ਕਦਰ ਪਾ ਚੁਕਾ ਸੀ। ਕਿਤਾਬ ਦੀ ਛਪਾਈ ਉਤੇ ਬੰਦਸ਼ ਲੱਗਣ ਨਾਲ ਉਸ ਦੀ ਤਬੀਅਤ ਬੜੀ ਖਿਝੀ। ਉਸ ਨੇ ਉਪਰਾਲਾ ਕਰਕੇ ਖਰੜਾ ਮੁਲਕੋਂ ਬਾਹਰ ਭੇਜ ਦਿੱਤਾ ਜੋ ਸ਼ੀਘਰ ਹੀ ਛਪ ਗਿਆ। ਇਸ ਦਾ ਨਤੀਜਾ ਇਹ ਹੋਇਆ ਕਿ ਕਾਂਟ ਦੇ ਨਾਮ ਇਕ ਸਰਕਾਰੀ ਫੁਰਮਾਨ ਜਾਰੀ ਹੋਇਆ, ਜਿਸ ਵਿਚ ਇਹ ਲਿਖਿਆ ਸੀ:-

"ਸਾਡੇ ਬਾਦਸ਼ਾਹ ਸਲਾਮਤ ਨੂੰ ਜੋ-ਸਾਡੇ ਦੇਸ਼ ਦੀ ਮਨੁੱਖੀ ਸ਼੍ਰੇਣੀ ਵਿਚ ਸਭ ਤੋਂ ਉੱਤਮ ਹਸਤੀ ਹੈ-ਇਹ ਦੇਖਕੇ ਬਹੁਤ ਨਾਰਾਜ਼ਗੀ ਹੋਈ ਹੈ ਕਿ ਤੂੰ ਆਪਣੀ ਫਿਲਾਸਫੀ ਨੂੰ ਪੁੱਠਾ ਚਲਾ ਰਿਹਾ ਹੈਂ, ਜਿਸ ਨਾਲ ਈਸਾਈ ਮਜ਼ਹਬ ਦੇ ਮੁੱਖ ਅਸੂਲ ਤਬਾਹ ਹੋ ਰਹੇ ਹਨ। ਅਸੀਂ ਆਸ ਕਰਦੇ ਹਾਂ ਕਿ ਤੂੰ ਆਪਣੀ ਭੁੱਲ ਨੂੰ ਫੌਰਨ ਸਮਝ ਲਵੇਂਗਾ ਤੇ ਅਗੇ ਤੋਂ ਐਸੇ ਪਾਪ ਦਾ ਭਾਗੀ ਨਹੀਂ ਹੋਵੇਂਗਾ। ਸਾਨੂੰ ਉਮੀਦ ਹੈ ਕਿ ਹੁਣ ਤੋਂ ਤੂੰ ਆਪਣੀ ਅਕਲ ਤੇ ਅਧਿਕਾਰ ਐਸ ਤਰੀਕੇ ਨਾਲ ਵਰਤੇਂਗਾ ਜੋ ਸਾਡੇ ਪਰੰਪਰਾਵੀ ਅਸੂਲਾਂ ਦੇ ਸਿੱਟੇ ਨੂੰ ਹਾਸਲ ਕਰਨ ਵਿਚ ਸਹਾਈ ਹੋਣ। ਯਾਦ ਰਖ, ਤੇਰੀ ਕੋਈ ਵੀ ਕਾਰਵਾਈ, ਇਸ ਹੁਕਮ ਦੇ ਉਲਟ ਕੀਤੀ ਹੋਈ, ਤੇਰੇ ਵਾਸਤੇ ਭੈੜੇ ਨਤੀਜੇ ਪੈਦਾ ਕਰੇਗੀ।"

ਕਾਂਟ ਨੇ ਇਸ ਚਿੱਠੀ ਦਾ ਜਵਾਬ ਬੜੇ ਠਰ੍ਹੰਮੇ ਨਾਲ ਦਿੱਤਾ।

ਉਸ ਲਿਖਿਆ ਕਿ ਭਾਵੇਂ ਹਰ ਇਕ ਵਿਦਵਾਨ ਦਾ ਹੱਕ ਹੈ ਕਿ ਧਾਰਮਿਕ ਮਸਲਿਆਂ ਉਪਰ ਆਪਣੀ ਸੁਤੰਤ੍ਰ ਰਾਇ ਬਣਾ ਸਕੇ ਤੇ ਰਾਇ ਨੂੰ ਪ੍ਰਗਟ ਕਰ ਸਕੇ, ਪਰ ਉਹ (ਕਾਂਟ) ਵਰਤਮਾਨ ਬਾਦਸ਼ਾਹ ਦੀ ਹਕੂਮਤ ਤਕ ਚੁਪ ਰਹੇਗਾ।

ਕਈ ਪੁਰਸ਼ਾਂ ਦਾ ਖਿਆਲ ਹੈ ਕਿ ਕਾਂਟ ਦਾ ਇਹ ਜਵਾਬ ਠੀਕ ਨਹੀਂ ਸੀ। ਚੁਪ ਪਰਵਾਨ ਕਰਨੀ ਡਰਪੋਕ ਹੋਣ ਦੀ ਨਿਸ਼ਾਨੀ ਸੀ।

ਇਸ ਗਲ ਉੱਪਰ ਬਹਿਸ ਕਰਨੀ ਖਰੀ ਕਠਨ ਹੈ ਕਿ ਕਾਂਟ ਨੂੰ ਇਸ ਮੌਕੇ ਉੱਪਰ ਕੀ ਕਰਨਾ ਚਾਹੀਦਾ ਸੀ, ਪਰ ਇਹ ਗਲ ਨਜ਼ਰੋਂ ਪਰੇ ਨਹੀਂ ਹੋ ਸਕਦੀ ਕਿ ਕਾਂਟ ਦੀ ਉਮਰ ਐਸ ਵੇਲੇ 70 ਬਰਸ ਤੋਂ ਉੱਪਰ ਹੋਣ ਕਰਕੇ ਕਮਜ਼ੋਰ ਸਿਹਤ ਵਾਲੀ ਸੀ ਤੇ ਉਹ ਆਪਣੇ ਬਹੁਤ ਸਾਰੇ ਵੀਚਾਰ ਪ੍ਰਕਾਸ਼ਤ ਕਰ ਚੁਕਾ ਸੀ। ਪਰ ਇਸ ਜਬਰ ਦੀਆਂ ਮਿਸਾਲਾਂ ਹਿੰਦ ਦੀ ਤਵਾਰੀਖ ਵਿਚ ਵੀ ਮਿਲਦੀਆਂ ਹਨ, ਜੋ ਉਹ ਜ਼ਹਿਰਾ ਸ਼ਕਲ ਵਿਚ ਕਾਂਟ ਦੇ ਵਤੀਰੇ ਤੋਂ ਉਲਟ ਹੋਣ, ਪਰ ਲੋਕਾਂ ਵਲੋਂ ਵਿਦਵਾਨਾਂ ਉਤੇ ਹੋਏ ਜ਼ੁਲਮ ਦੀ ਸਾਖ ਭਰਦੀਆਂ ਹਨ, ਉਦਾਹਰਨ ਲਈ ਸ਼ੰਕਰਾਚਾਰਯ ਦਾ ਹਾਲ ਸੁਣੋ:-

ਜਿਤਨਾ ਹਿੰਦੂ ਧਰਮ ਦਾ ਪ੍ਰਚਾਰ ਸ਼ੰਕਰਾਚਾਰਯ ਨੇ ਕੀਤਾ ਹੈ ਉਤਨਾ ਅਜ ਤਕ ਕਿਸੇ ਹੋਰ ਹਿੰਦੂ ਨੇ ਨਹੀਂ ਕੀਤਾ ਹੋਣਾ। ਉਸ ਜ਼ਮਾਨੇ ਵਿਚ ਹਿੰਦੂ ਮਤ ਨਸ਼ਟ ਹੁੰਦਾ ਜਾਂਦਾ ਸੀ ਤੇ ਬੁਧ ਮਜ਼ਹਬ ਸਾਰੇ ਮੁਲਕ ਉਪਰ

ਜ਼ੱਫਾ ਪਾ ਚੁਕਾ ਸੀ। ਸ਼ੰਕਰ ਨੇ ਸੰਨਜਾਸ ਧਾਰਨ ਕਰ ਕੇ ਸਾਰੇ ਮੁਲਕ ਵਿਚ ਦੌਰਾ ਕੀਤਾ ਤੇ ਆਪਣੇ ਦਿਗ-ਵਿਜਯ ਚੱਕਰ ਵਿਚ ਬੋਧੀਆਂ ਨਾਲ ਬਹਿਸ ਮੁਬਾਹਿਸੇ ਕਰਕੇ ਉਨ੍ਹਾਂ ਨੂੰ ਹਰਾਇਆ; ਹਿੰਦੂ ਮਤ ਮੁੜ ਸੁਰਜੀਤ ਕੀਤਾ; ਬੋਧੀ ਬਣ ਗਏ ਹਿੰਦੂਆਂ ਨੂੰ ਫੇਰ ਆਪਣੇ ਵਿਚ ਰਲਾ ਲੀਤਾ। ਸ਼ੰਕਰਾਚਾਰਯ ਬਹੁਤ ਕਰਨੀ ਵਾਲਾ, ਧਾਰਣਾ ਵਾਲਾ, ਗਜਾਨ ਦੀ ਅਗਨੀ ਵਿਚ ਭਖ ਰਿਹਾ ਸਮਰੱਥ ਪੁਰਸ਼ ਸੀ। ਇਹ ਜਿੱਥੇ ਜਾਂਦਾ ਸੀ ਆਪਣਾ ਸੰਖ ਵਜਾਉਂਦਾ ਸੀ। ਸੰਖ ਦੀ ਆਵਾਜ਼ ਦੇ ਹਲਕੇ ਦੇ ਅੰਦਰ ਦੇ ਆਦਮੀ ਝਟ ਇਕੱਠੇ ਹੋ ਜਾਂਦੇ ਉਨ੍ਹਾਂ ਨੂੰ ਇਹ ਆਪਣੇ ਬਲੰਦ ਖ਼ਿਆਲਾਂ ਦੇ ਪ੍ਰਭਾਵ ਨਾਲ ਬੋਧੀ ਨਾਸਤਿਕਤਾ ਵਿਚੋਂ ਕੱਢ ਕੇ ਵੇਦਾਂਤੀ ਆਸਤਿਕਤਾ ਵਲ ਲੈ ਜਾਂਦਾ। ਪਰ ਏਡੇ ਪ੍ਰਭਾਵਸ਼ੀਲ ਆਦਮੀ ਨੂੰ ਕੀ ਇਨਾਮ ਮਿਲਿਆ? ਹਿੰਦੂ ਖ਼ੁਦ ਉਸ ਦੇ ਬਰਖ਼ਿਲਾਫ ਹੋ ਗਏ ਤੇ ਸ਼ੰਕਰ ਦੀ ਜ਼ਿੰਦਗੀ ਨੂੰ ਖ਼ਤਰੇ ਵਿਚ ਪਾ ਦਿੱਤਾ।

ਇਕ ਦਿਨ ਸ਼ੰਕਰਾਚਾਰਯ ਜੀ ਜੰਗਲ ਵਿਚ ਇਕੱਲੇ ਜਾ ਰਹੇ ਸਨ ਤਾਂ ਇਕ ਕਪਾਲਿਕ, ਜੋ ਦੇਵੀ ਦਾ ਉਪਾਸਕ ਸੀ, ਮਿਲ ਗਿਆ। ਉਸਨੇ ਮੌਕਿਆ ਚੰਗਾ ਜਾਣਕੇ ਚਾਹਿਆ ਕਿ ਸ਼ੰਕਰ ਦੇ ਸਿਰ ਦੀ ਭੇਟਾ ਦੇਵੀ ਨੂੰ ਚੜ੍ਹਾ ਦੇਵੇ ਤੇ ਕੋਲ ਆਕੇ ਕਹਿਣ ਲਗਾ-'ਮਹਾਰਾਜ ! ਮੈਨੂੰ ਬਲੀਦਾਨ ਲਈ ਇਕ ਆਦਮੀ ਚਾਹੀਦਾ ਹੈ। ਤੁਸੀਂ ਸਮਦ੍ਰਿਸ਼ਟਾ ਹੋ, ਤੁਹਾਡੇ ਲਈ ਮਰਨ ਜੀਵਨ ਇਕ ਵਸਤੂ ਹੈ। ਜਦ ਸਾਰੇ ਇਕ ਬ੍ਰਹਮ ਹੀ ਹੈ-ਜੋ ਅਮਰ ਹੈ-ਤਦ ਤੁਹਾਨੂੰ ਕਾਸਦੀ ਚਿੰਤਾ, ਪ੍ਰੰਤੂ ਮੇਰਾ ਕੰਮ ਸੌਰ ਜਾਏਗਾ। ਨਾਲੇ ਤੁਹਾਡੇ ਵਰਗਾ ਸਤਿ ਪੁਰਸ਼ ਮੈਨੂੰ ਫੇਰ ਕਦ ਮਿਲੇਗਾ, ਇਸ ਕਰਕੇ ਮੈਂ ਤੁਹਾਡੀ ਹੀ ਬਲੀ ਦੇਣਾ ਚਾਹੁੰਦਾ ਹਾਂ। ਸ਼ੰਕਰ ਨੇ ਉੱਤਰ ਦਿੱਤਾ-'ਤੇਰਾ ਕੰਮ ਅਗਜਾਨ ਦੀ ਕ੍ਰਿਯਾ ਹੈ ਤੇ ਮੈਂ ਤੇਰੇ ਇਸ ਕਾਰਜ ਵਿਚ ਜਾਣ ਬੁੱਝ ਕੇ ਸਹਾਇਤਾ ਨਹੀਂ ਦੇ ਸਕਦਾ। ਹਾਂ, ਜਦੋਂ ਮੈਂ ਸਮਾਧਿ ਵਿਚ ਬੈਠਾ ਹੋਵਾਂ, ਓਦੋਂ ਮੇਰੇ ਲਈ ਮਰਨਾ ਜੀਉਣਾ ਇਕ ਗਲ ਹੈ, ਭਾਵੇਂ ਮੇਰਾ ਕੋਈ ਸਿਰ ਵੱਢ ਲਵੇ'। ਇਹ ਕਹਿਕੇ ਸ਼ੰਕਰ ਬੈਠ ਗਿਆ। ਅੱਖਾਂ ਮੀਟ ਲਈਆਂ ਤੇ ਸਮਾਧਿ ਸਥਿਤ ਹੋਣ ਦਾ ਯਤਨ ਕਰਨ ਲਗਾ। ਕਪਾਲਿਕ ਨੇ ਵੀ ਆਪਣਾ ਛੁਰਾ ਤੇਜ਼ ਕਰਨਾ ਸ਼ੁਰੂ ਕਰ ਦਿੱਤਾ।

ਸ਼ੰਕਰ ਦਾ ਬਗ਼ੈਰ ਚੂੰ ਚਰਾਂ ਦੇ ਇਸ ਤਰ੍ਹਾਂ ਚੁਪ ਧਾਰਨ ਕਰ ਕੇ ਬੈਠ ਜਾਣਾ ਆਪਣੀ ਥਾਂਵੇਂ ਉਸੇ ਮੌਲ ਬ੍ਰਿਤੀ ਦੀ ਚੀਜ਼ ਹੈ ਜੋ ਕਾਂਟ ਨੇ ਫ੍ਰੈਡਰਿਕ ਵਿਲੀਅਮ ਦੇ ਸਮੇਂ ਆਪਣੇ ਉੱਪਰ ਜਬਰ ਕਰਕੇ ਧਾਰਨ ਕਰ ਲੀਤੀ ਸੀ। ਭਾਵੇਂ ਕਾਂਟ ਦੀ ਜਾਨ ਖ਼ਤਰੇ ਵਿਚ ਨਹੀਂ ਸੀ ਪਈ, ਪਰ ਅੰਦਰ ਦਾ ਦੁਖ ਕਿਸੇ ਤਰ੍ਹਾਂ ਘੱਟ ਨਹੀਂ ਸੀ। ਕਾਂਟ ਦੀ ਚੁੱਪ ਸ਼ਾਇਦ ਜ਼ਿਆਦਾ ਤਕਲੀਫ ਵਾਲੀ ਸੀ, ਕਿਉਂਕਿ ਉਹ ਸਮਾਧਿ ਦੀ ਸ਼ਾਂਤੀ ਤੋਂ ਵਿਹੂਣਾ ਸੀ। ਸ਼ੰਕਰਾਚਾਰਯ ਦੀ ਸਮਾਧੀ ਅਜੇ ਚੰਗੀ ਤਰ੍ਹਾਂ ਲਗੀ ਨਹੀਂ ਸੀ ਕਿ ਕਪਾਲਿਕ ਦਾ ਛੁਰਾ ਤਿਆਰ ਹੋ ਗਿਆ। ਵਾਰ ਹੋਣ ਹੀ ਲਗਾ ਸੀ ਕਿ ਕਿਸਮਤ ਨਾਲ ਸ਼ੰਕਰ ਦਾ ਇਕ ਚੇਲਾ, ਜਿਸਦਾ ਨਾਮ ਪਦਮਪਾਦ ਸੀ ਆ ਨਿਕਲਿਆ ਤੇ ਉਸਨੇ ਆਪਣੇ ਗੁਰੂ ਨੂੰ ਬਚਾ ਲੀਤਾ। ਉਸ ਵੇਲੇ ਤਾਂ ਖ਼ੈਰ ਗੁਜ਼ਰੀ, ਪਰ ਸ਼ੰਕਰ ਦੇ ਦੁਸ਼ਮਨ ਪਿੱਛਾ ਕਰਦੇ ਹੀ ਰਹੇ, ਛੇਕੜ ਉਨਾਂ ਨੇ ਇਸਨੂੰ ਜ਼ਹਿਰ ਪਿਲਾ ਦਿੱਤੀ, ਜਿਸਦਾ ਨਤੀਜਾ ਇਹ ਹੋਇਆ ਕਿ ਜਿਸਮ ਫੋੜਿਆਂ ਨਾਲ ਫੁਟ ਗਿਆ ਤੇ ਸ਼ੰਕਰ ਬੱਤੀ ਵਰ੍ਹੇ ਦੀ ਉਮਰ ਵਿਚ ਹੀ ਮਰ ਗਿਆ। ਪਰ ਇਨ੍ਹਾਂ ਬੱਤੀ ਵਰ੍ਹਿਆਂ ਵਿਚ ਕੰਮ ਇਤਨਾ ਹੋ ਚੁਕਾ ਸੀ ਜੋ ਕਾਂਟ ਦੇ ਅੱਸੀ ਬਰਸ ਕੰਮ ਨਾਲ ਨਿਸਬਤ ਰਖਦਾ ਹੈ।

2.

ਮੁਲਕ ਫਤਹ ਕਰਨ ਨਾਲ ਬਾਦਸ਼ਾਹਾਂ ਦਾ ਢਿੱਡ ਨਹੀਂ ਭਰਦਾ, ਕਿਤੇ ਨ ਕਿਤੇ ਕੁਛ ਕਮਜ਼ੋਰੀ ਬਾਕੀ ਰਹਿ ਜਾਂਦੀ ਹੈ, ਜਿਸ ਨਾਲ ਵਡੇ ਤੋਂ ਵਡੇ ਜਾਬਰ ਹਾਕਮ ਦਾ ਤਖ਼ਤ ਵੀ ਹਿਲਦਾ ਰਹਿੰਦਾ ਹੈ। ਹਰ ਸਲਤਨਤ ਦੀਆਂ ਨੀਹਾਂ ਪੋਲੀਆਂ ਹਨ। ਉਪਰ ਦੀ ਨੌ ਮੰਜ਼ਲੀ ਉਸਾਰੀ ਦੀ ਟੀਪ ਟਾਪ ਵਾਲਾ ਬੋਝ ਕਿਸੇ ਵੇਲੇ ਨਿਕੇ ਜਿਹੇ ਧੱਕੇ ਨਾਲ ਧੜੰਮ ਕਰਕੇ ਢਹਿ ਪੈਂਦਾ ਹੈ।

ਸੁਲਤਾਨ ਅਲਾਉਦੀਨ ਖ਼ਿਲਜੀ ਨੂੰ, ਜੋ ਹਿੰਦੁਸਤਾਨ ਦਾ ਪਾਤਸ਼ਾਹ ਹੋਇਆ ਹੈ, ਇਹ ਖਿਆਲ ਆਇਆ ਕਿ ਜੇ ਮੈਂ ਆਪਣੀ ਸਲਤਨਤ ਵਿਚ ਨਵਾਂ ਮਜ਼੍ਹਬ ਚਲਾਵਾਂ ਤੇ ਸਾਰੀ ਰੱਯਤ ਨੂੰ ਚੇਲਾ ਬਣਾ ਲਵਾਂ ਤਾਂ ਹਕੂਮਤ ਦੀ ਬੁਨਿਆਦ ਪੱਕੇ ਪੈਰਾਂ ਤੇ ਹੋ ਜਾਵੇਗੀ। ਏਸ ਖਿਆਲ ਨਾਲ ਉਹ ਘੜੀ ਦੀ ਘੜੀ ਪਾਗਲ ਜਿਹਾ ਹੋ ਗਿਆ ਤੇ ਉਹ ਇਨ੍ਹਾਂ ਸੋਚਾਂ ਵਿਚ ਪੈ ਗਿਆ ਕਿ ਕਿਸ ਤਰ੍ਹਾਂ ਆਪਣੇ ਰਾਜ ਦੀਆਂ ਨੀਹਾਂ ਲੋਕਾਂ ਦੇ ਦਿਲਾਂ

ਵਿਚ ਧਰ ਦੇਵੇ, ਜਿਸ ਵਰਗੀ ਹੋਰ ਪੱਕੀ ਤੇ ਡੂੰਘੀ ਤਹਿ ਕੋਈ ਨਹੀਂ। ਪਰ ਅਲਾਉੱਦੀਨ ਦੇ ਪੱਲੇ ਕੋਈ ਸੱਚ ਦੀ ਦਾਤ ਨਹੀਂ ਸੀ, ਉਸ ਕੋਲ ਤਲਵਾਰ ਸੀ, ਜਿਸ ਦੇ ਜ਼ੋਰ ਨਾਲ ਉਹ ਰੱਯਤ ਦਾ ਦਿਲ ਕਿਸੇ ਆਪਦੇ ਨਵੇਂ ਮਜ਼੍ਹਬ ਵਲ ਫੇਰਨਾ ਚਾਹੁੰਦਾ ਸੀ।

ਮੁਹੰਮਦ ਸਾਹਿਬ ਦਾ ਜੀਵਨ ਚਰਿਤ੍ਰ ਪੜ੍ਹਕੇ ਉਸਨੂੰ ਇਹ ਵਹਿਮ ਹੋਇਆ ਕਿ ਮੁਸਲਮ ਧਰਮ ਦੇ ਪ੍ਰਚਾਰ ਦੀ ਕਾਮਯਾਬੀ ਦੋ ਕਾਰਨਾ ਕਰਕੇ ਸੀ-ਇਕ ਤੇ ਤਲਵਾਰ: ਦੂਜੇ ਮੁਹੰਮਦ ਸਾਹਿਬ ਦੇ ਚਾਰ ਯਾਰ (ਅਸਹਾਬ)। ਅਲਾਉੱਦੀਨ ਨੂੰ ਆਪਣੀ ਤਲਵਾਰ ਦੇ ਲੋਹੇ ਵਿਚ ਉਤਨੀ ਹੀਂ ਆਬਦਾਰ ਚਮਕ ਦਿੱਸੀ, ਉਤਨੀ ਹੀ ਅਸਪਾਤੀ ਲਚਕ ਨੂਰ ਆਈ ਤੇ ਆਪਣੀ ਮੁੱਠ ਪੇਸ਼ ਕਬਜ਼ ਉਪਰ ਉਤਨੀ ਹੀ ਭਾਰੀ ਦਿੱਸੀ ਕਿ ਉਸ ਦਾ ਦਿਲ ਨਵੇਂ ਮਜ਼੍ਹਬ ਚਲਾਉਣ ਦੀ ਅੱਗ ਨਾਲ ਭੜਕ ਉਠਿਆ। ਉਸ ਪਾਸ ਦੋਸਤਾਂ ਦਾ ਵੀ ਘਾਟਾ ਨਹੀਂ ਸੀ। ਅੱਲ੍ਹਾ ਨੇ ਉਸ ਨੂੰ ਵੀ ਚਾਰ ਯਾਰ ਬਖਸ਼ੇ ਹੋਏ ਸਨ-ਉਲਘ ਖਾਂ, ਜ਼ਫਰ ਖਾਂ, ਨੁਸਰਤ ਖਾਂ, ਅਲਫ਼ ਖਾਂ-ਜਿਨ੍ਹਾਂ ਨੂੰ ਉਹ ਬੜੇ ਮੁਦੱਬਰ ਸਮਝਦਾ ਸੀ।

ਬਹੁਤ ਸੋਚ ਦੇ ਬਾਦ ਆਖ਼ਰ ਅਲਾਂਉੱਦੀਨ ਨੇ ਆਪਣੇ ਨਵੇਂ ਮਜ਼੍ਹਬ ਦੀ ਸਕੀਮ ਜ਼ਾਹਿਰ ਕਰ ਦਿਤੀ। ਕਹਿਣ ਲੱਗਾ-"ਮੈਂ ਇਨ੍ਹਾਂ ਚਾਰ ਦੋਸਤਾਂ ਦੀ ਮਦਦ ਨਾਲ ਨਵਾਂ ਦੀਨ ਤੇ ਨਵੀਂ ਸ਼ਰਅ ਕਾਇਮ ਕਰ ਸਕਦਾ ਹਾਂ। ਮੇਰੀ ਤਲਵਾਰ ਤੇ ਮੇਰੇ ਸਾਥੀਆਂ ਦੀ ਤਲਵਾਰ ਇਸ ਦੀਨ ਨੂੰ ਕਬੂਲ ਕਰਾਉਣ ਵਿਚ ਪੂਰੀ ਕਾਮਯਾਬ ਹੋਵੇਗੀ ! ਇਸ ਦੀਨ ਦੀ ਬਰਕਤ ਨਾਲ ਮੇਰਾ ਤੇ ਮੇਰੇ ਦੋਸਤਾਂ ਦਾ ਨਾਮ ਰਹਿੰਦੀ ਦੁਨੀਆ ਤਕ ਰਹੇਗਾ, ਜਿਸ ਤਰ੍ਹਾਂ ਕਿ ਪੈਗੰਬਰ (ਮੁਹੰਮਦ) ਤੇ ਉਸ ਦੇ ਦੋਸਤਾਂ ਦਾ।"

ਇਕ ਦਿਨ ਅਲਾਉੱਦੀਨ ਮਹਿਫਲ ਵਿਚ ਬੈਠਾ ਹੋਇਆ ਸੀ, ਸ਼ਰਾਬ ਦਾ ਦੌਰ ਜਾਰੀ ਸੀ, ਨਵੇਂ ਦੀਨ ਦਾ ਜ਼ਿਕਰ ਸ਼ੁਰੂ ਹੋ ਗਿਆ, ਉਸ ਵੇਲੇ ਦਿੱਲੀ ਦਾ ਕੋਟਵਾਲ 'ਅਲਾਉਲ ਮੁਲਕ' ਵੀ ਮੌਜੂਦ ਸੀ। ਇਹ ਸਾਰੀ ਗਲ ਸੁਣ ਰਿਹਾ ਸੀ ਤੇ ਅੰਦਰੇ ਅੰਦਰ ਸੜ ਰਿਹਾ ਸੀ। ਸੱਚ ਦੀ ਅਗਨੀ ਨੇ ਕੋਟਵਾਲ ਦੇ ਹਿਰਦੇ ਨੂੰ ਦਗਧ ਕਰ ਦਿੱਤਾ ਸੀ। ਆਪਣੀ ਇਸ ਜੁਆਲਾ ਨੂੰ ਅੰਦਰ ਬੰਦ ਕਰਕੇ ਰਖਦਿਆਂ ਹੋਇਆਂ ਵੀ ਇਕ ਲਾਟ ਅਲਾਉਲ ਮੁਲਕ ਦੀ ਜ਼ਬਾਨ ਦੇ ਰਸਤਿਓਂ ਬਾਹਰ ਨਿਕਲ ਗਈ।

ਕਹਿਣ ਲਗਾ–"ਹਜ਼ੂਰ! ਮੈਂ ਏਸ ਵਿਸ਼ਯ ਉਪਰ ਕੁਛ ਅਰਜ਼ ਕਰਨੀ ਚਾਹੁੰਦਾ ਹਾਂ। ਜੁਨਾਬ ਮਿਹਰਬਾਨੀ ਫੁਰਮਾਕੇ ਮਹਿਫਲ ਬਰਖ਼ਾਸਤ ਕਰਾ ਦਿਓ, ਸ਼ਰਾਬ ਬਾਹਰ ਭਿਜਵਾ ਦਿਓ। ਤੁਸੀਂ ਤੇ ਤੁਹਾਡੇ ਚਾਰ ਦੋਸਤ ਮੇਰੀ ਆਜਜ਼ੀ ਨੂੰ ਕਬੂਲ ਕਰਦੇ ਹੋਏ ਮੇਰੀ ਗਲ ਏਕਾਂਤ ਵਿਚ ਸੁਣੋ।"

ਅਲਾਉੱਦੀਨ ਇਕ ਤੁੰਦ ਮਿਜ਼ਾਜ, ਜ਼ਾਲਮ ਤੇ ਕਹਾਰ ਬਾਦਸ਼ਾਹ ਸੀ। ਕੋਟਵਾਲ ਦੀ ਗਲ ਸੁਣਕੇ ਉਸਦੇ ਮੱਥੇ ਉੱਪਰ ਇਕ ਨਿੱਕੀ ਜਿਹੀ ਤਿਊੜੀ ਚੜ੍ਹੀ। ਮਹਿਫਲ ਇਕ ਦਮ ਬਰਖ਼ਾਸਤ ਹੋ ਗਈ, ਲੋਕ ਤਿਤਰ ਬਿਤਰ ਹੋ ਗਏ। ਜਾਮ ਭਰੇ ਦੇ ਭਰੇ ਰਹਿ ਗਏ। ਪਤਾ ਨਹੀਂ ਹੁਣ ਕੀ ਹੋਵੇਗਾ? ਪਰ ਅਲਾਉਲ ਮੁਲਕ ਦੀ ਜ਼ੁਬਾਨ ਉਪਰ ਮਾਨੋ ਕੋਈ ਅੱਲਾ ਦਾ ਘੱਲਿਆ ਹੋਇਆ ਫਰਿਸ਼ਤਾ ਆਣ ਬੈਠਾ ਤੇ ਅਸਰ ਭਰੀ ਅਵਾਜ਼ ਵਿਚ ਕਹਿਣ ਲੱਗਾ:-

"ਐ ਸੁਲਤਾਨ! ਤੈਨੂੰ ਵਾਜਬ ਨਹੀਂ ਕਿ ਤੂੰ ਸ਼ਰਅ ਜਾਂ ਦੀਨ ਨੂੰ ਕਿਸੇ ਤਰ੍ਹਾਂ ਆਪਣੇ ਵਿਚਾਰਾਂ ਦੇ ਮਗਰ ਲਾਵੇਂ। ਇਹ ਕੰਮ ਪੈਗੰਬਰਾਂ ਦੀ ਸਪੁਰਦੀ ਵਿਚ ਦਿੱਤਾ ਗਿਆ ਹੈ, ਨਾ ਕਿ ਬਾਦਸ਼ਾਹਾਂ ਦੀ। ਦੀਨ ਤੇ ਸ਼ਰਅ ਅਰਸ਼ ਦੇ ਜ਼ਹੂਰ ਤੋਂ ਜ਼ਾਹਿਰ ਹੁੰਦੇ ਹਨ। ਇਹ ਕਦੇ ਵੀ ਆਦਮੀਆਂ ਦੀ ਉਧੇੜ ਬੁਣਤ ਦੇ ਮੁਤਾਬਿਕ ਕਾਇਮ ਨਹੀਂ ਕੀਤੇ ਜਾਂਦੇ।

"ਆਦਮ ਤੋਂ ਲੈ ਕੇ ਹੁਣ ਤਕ ਇਹ ਕੰਮ ਕੇਵਲ ਨਬੀਆਂ ਤੇ ਔਲਿਯਾਵਾਂ ਦੇ ਹੱਥ ਰਿਹਾ ਹੈ। ਜਿਸ ਤਰ੍ਹਾਂ ਕਿ ਦੁਨਿਆਵੀ ਹਕੂਮਤ ਸੁਲਤਾਨਾਂ ਦੇ ਜ਼ਿੰਮੇ ਰਹੀ ਹੈ। ਨਬੀ ਦਾ ਹੁੰਦਾ ਕਦੇ ਬਾਦਸ਼ਾਹਾਂ ਨੂੰ ਨਸੀਬ ਨਹੀਂ ਹੋਇਆ ਤੇ ਨਾ ਕਦੇ ਹੋਵੇਗਾ, ਭਾਵੇਂ ਕਈ ਨਬੀਆਂ ਨੂੰ ਕਈ ਵੇਰ ਸ਼ਾਹ ਫਰਜ਼ ਪੂਰੇ ਕਰਨ ਲਈ ਚੁਣਿਆ ਗਿਆ ਹੈ।"

ਉੱਪਰਲਾ ਕਥਨ ਕਿਸੇ ਐਸੇ ਲਹਜ਼ੇ ਵਿਚ ਅਦਾ ਹੋਇਆ ਕਿ ਸੁਲਤਾਨ ਕਿਸੇ ਵਿਚਾਰ ਵਿਚ ਗ਼ਰਕ ਹੋ ਆਪਣਾ ਸਿਰ ਨੀਵਾਂ ਪਾਕੇ ਕੁਛ ਦੇਰ ਚੁੱਪ ਬੈਠਾ ਰਿਹਾ। ਚਾਰ ਦੋਸਤਾਂ ਨੇ ਕੋਟਵਾਲ ਦੇ ਖਿਆਲ ਦੀ ਪ੍ਰਸ਼ੰਸਾ ਕੀਤੀ। ਸੁਲਤਾਨ ਨੇ ਫੇਰ ਸਿਰ ਚੁਕ ਕੇ ਕਿਹਾ: "ਐ ਅਲਾਉਲ ਮੁਲਕ! ਮੈਂ ਤੇਰੇ ਉਪਰ ਬੜਾ ਖੁਸ਼ ਹੋਇਆ ਹਾਂ। ਅਜ ਤੋਂ ਬਾਦ ਮੇਰੀ ਜ਼ੁਬਾਨ ਤੋਂ ਕੋਈ ਐਸਾ ਲਫਜ਼ ਨਹੀਂ ਸੁਣੇਂਗਾ। ਅੱਲਾ ਤੇਰੇ ਉਪਰ ਆਪਣੀ ਰਹਿਮਤ ਕਰੇ ਕਿ ਤੂੰ ਆਪਣੇ ਮੂੰਹੋਂ ਸੱਚ ਦੀ ਅਵਾਜ਼ ਕੱਢੀ ਹੈ ਤੇ ਆਪਣੇ ਫਰਜ਼ ਨੂੰ ਪੂਰਾ ਕਰਕੇ ਨਿਮਕ ਹਲਾਲੀ ਦਾ ਸਬੂਤ ਦਿੱਤਾ ਹੈ।"

3.

ਸੁਲਤਾਨ ਅਲਾਉੱਲਦੀਨ ਖ਼ਿਲਜੀ ਵਾਲਾ ਮਾਮਲਾ ਤਾਂ ਇਕ ਇਤਿਹਾਸਕ ਮਾਜਰਾ ਹੈ, ਇਸ ਨੂੰ ਤਾਰੀਖੇ ਫਿਰੋਜ਼ਸ਼ਾਹੀ ਨੇ ਵਿਸਥਾਰ ਪੂਰਬਕ ਲਿਖਿਆ ਹੈ, ਪਰ ਇਕ ਰਵਾਇਤੀ ਬਾਦਸ਼ਾਹ 'ਦੁਕੀਆਨੂਸ' ਦੀ ਗਲ ਕਰਦੇ ਹਨ ਕਿ ਇਸਨੂੰ ਵੀ ਖ਼ੁਦਾਈ ਦੇ ਦਾਵੇਦਾਰ ਹੋਣ ਦੇ ਸੁਪਨੇ ਆਉਂਦੇ ਰਹਿੰਦੇ ਹਨ। ਦੁਕੀਆਨੂਸ ਦਾ ਸਮਾਂ 'ਆਦਿਲ ਬਾਦਸ਼ਾਹ' ਨਾਲੋਂ ਕੋਈ ਤਿੰਨ ਕੁ ਸੌ ਵਰ੍ਹੇ ਪਹਿਲੇ ਦਾ ਗਿਣਿਆ ਜਾਂਦਾ ਹੈ।

ਦੁਕੀਆਨੂਸ ਦਾ ਇਹ ਖਿਆਲ ਸੀ ਕਿ ਜੇ ਉਹ ਕਿਸੇ ਤਰ੍ਹਾਂ ਕਰਾਮਾਤਾਂ ਕਰਨ ਲਗ ਜਾਏ ਤਾਂ ਉਸਨੂੰ ਆਪਣੇ ਖਿਆਲਾਂ ਦੇ ਪ੍ਰਚਾਰ ਵਿਚ ਬਹੁਤ ਸੁਖੈਨਤਾ ਪ੍ਰਾਪਤ ਹੋਵੇਗੀ। ਦੁਕੀਆਨੂਸ ਨੇ ਇਸ ਕਰਕੇ ਇਕ ਇਤਬਾਰੀ ਆਦਮੀ ਜਾਦੂਗਰੀ ਸਿੱਖਣ ਵਾਸਤੇ ਬਾਹਰ ਘੱਲਿਆ। ਇਹ ਆਦਮੀ, ਜਿਸ ਦਾ ਨਾਉਂ ਮਹਿਰੂ ਸੀ, ਜਦ ਜਾਦੂਗਰੀ ਦੇ ਕ੍ਰਿਸ਼ਮੇ ਸਿੱਖ ਕੇ ਵਾਪਸ ਆ ਰਿਹਾ ਸੀ, ਇਸਨੂੰ ਰਾਹ ਵਿਚ ਕੋਈ ਕਰਨੀ ਵਾਲਾ ਫਕੀਰ ਮਿਲ ਪਿਆ, ਜਿਸਦੀ ਸੁਹਬਤ ਨਾਲ ਇਸਨੇ ਜਾਦੂਗਰੀ ਤਿਆਗ ਕੇ ਮੁਸਲਮਾਨੀ ਸ਼ਰਅ ਵਾਲਾ ਰਸਤਾ ਅਖਤਿਆਰ ਕੀਤਾ। ਦੁਕੀਆਨੂਸ ਨੂੰ ਇਹ ਗਲ ਸਖਤ ਨਾਰਾਜ਼ ਕਰਨ ਵਾਲੀ ਸੀ। ਉਸ ਮਹਿਰੂ ਨੂੰ ਫੜਨ ਦਾ ਤੇ ਸੂਲੀ ਲਾਉਣ ਦਾ ਹੁਕਮ ਜਾਰੀ ਕਰ ਦਿੱਤਾ। ਮਹਿਰੂ ਨੂੰ ਜਦ ਪਤਾ ਲਗਾ ਤਾਂ ਉਹ ਜਿੱਥੇ ਸੀ, ਉਥੋਂ ਨੱਸ ਪਿਆ। ਮਹਿਰੂ ਰਾਤ ਦਿਨ ਦੇ ਸਫਰ ਬਾਦ ਇਕ ਕੰਦਰਾ ਵੇਖਕੇ ਅੰਦਰ ਅਰਾਮ ਕਰਨ ਲਈ ਵੜਿਆ। ਇਸ ਕੰਦਰਾ ਵਿਚ ਅਗੇ ਚਾਰ ਆਦਮੀ ਸੁੱਤੇ ਪਏ ਸਨ ਤੇ ਨੀਂਦਰ ਦਾ ਗੂੜ੍ਹਾ ਪ੍ਰਭਾਵ ਸੀ। ਮਹਿਰੂ ਵੀ ਉੱਥੇ ਲੇਟ ਗਿਆ ਤੇ ਡੂੰਘੀ ਨੀਂਦ ਵਿਚ ਸੌਂ ਗਿਆ।

ਇਹ ਚਾਰ ਕੌਣ ਸਨ? ਇਹ ਬਾਦਸ਼ਾਹ 'ਦੌਰ ਮੁਲਕ' ਦੇ ਸ਼ਾਹਜ਼ਾਦੇ ਸਨ। 'ਦੌਰ ਮੁਲਕ' ਇਕ ਲੜਾਈ ਵਿਚ ਦੁਕੀਆਨੂਸ ਕੋਲੋਂ ਹਾਰ ਖਾਕੇ ਮਾਰਿਆ ਜਾ ਚੁਕਾ ਸੀ ਤੇ ਉਸ ਦੇ ਚਾਰ ਪੁਤ੍ਰ ਦੁਕੀਆਨੂਸ ਦੀ ਕੈਦ ਵਿਚ ਪੈ ਗਏ ਸਨ। ਚਾਰੇ ਸ਼ਾਹਜ਼ਾਦੇ ਕੁਛ ਦੇਰ ਤਕ ਦੁਕੀਆਨੂਸ ਦੇ ਮਹਲ ਅੰਦਰ ਗੁਲਾਮੀ ਕਰਦੇ ਰਹੇ: ਛੇਕੜ ਸ਼ਿਕਾਰ ਪਾਰਟੀਆਂ ਵਿਚ ਸ਼ਾਮਲ ਕੀਤੇ ਗਏ। ਇਕ ਦਿਨ ਮੌਕਾ ਤਾੜਕੇ ਚਾਰੇ ਜੰਗਲ ਵਿਚੋਂ ਨੱਠ ਗਏ। ਤਿੰਨ ਦਿਨ ਦੇ ਸਫਰ ਬਾਦ ਇਕ ਅਯਾਲੀ ਨੂੰ ਮਿਲੇ, ਜਿਸ ਨੂੰ ਇਨ੍ਹਾਂ

ਰੋ ਕੇ ਦੁਖੜੇ ਸੁਣਾਏ। ਅਯਾਲੀ ਕੁਝ ਰਮਜ਼ ਰਮੂਜ਼ ਵਾਲਾ ਆਦਮੀ ਸੀ, ਇਨ੍ਹਾਂ ਚੌਹਾਂ ਨੂੰ ਲੈ ਕੇ ਇਕ ਕੰਦਰਾ ਵਲ ਅਰਾਮ ਕਰਨ ਲਈ ਲੈ ਗਿਆ। ਇਸ ਕੰਦਰਾ ਵਿਚ ਗ਼ੈਬ ਦਾ ਪ੍ਰਭਾਵ ਸੀ, ਕੋਈ ਨੀਂਦਰ ਦਾ ਦਰਿਆ ਚਲ ਰਿਹਾ ਸੀ। ਜੋ ਵੀ ਅੰਦਰ ਜਾਕੇ ਲੇਟਦਾ ਸੀ ਉਸ ਦੇ ਦੁਖ ਦਲਿੱਦਰ ਭੁੱਲ ਵਿਚ ਰੁੜ੍ਹ ਜਾਂਦੇ ਸਨ ਤੇ ਉਸ ਉਪਰ ਇਕ ਨੀਮ ਬੇਹੋਸ਼ੀ ਵਾਲੀ ਨੀਂਦਰ ਦੀ ਛਾਇਆ ਪੈ ਜਾਂਦੀ ਸੀ।

ਮਹਿਰੂ ਤੇ ਚਾਰ ਸ਼ਾਹਜ਼ਾਦੇ-ਕਹਿੰਦੇ ਹਨ-ਬਹੁਤ ਦੇਰ ਤਕ ਸੁੱਤੇ ਰਹੇ; ਤੇਕੜ ਜਦ ਮਹਿਰੂ ਦੀ ਜਾਗ ਖੁੱਲੀ ਤਾਂ ਉਹ ਕੰਦਰਾ ਦੇ ਹਨੇਰੇ ਤੋਂ ਬਾਹਰ ਨਿਕਲਿਆ। ਬਾਹਰ ਨਿਕਲਦਿਆਂ ਹੀ ਸਖਤ ਭੁੱਖ ਲਗ ਪਈ, ਉਸਨੇ ਜੇਬ ਵਿਚ ਜਦ ਹੱਥ ਪਾਇਆ ਤਾਂ ਕੁਛ ਪੈਸੇ ਟਟੋਲ ਕੇ ਉਹ ਬਹੁਤ ਖੁਸ਼ ਹੋਇਆ। ਥੋੜ੍ਹੀ ਦੂਰ ਜਾ ਕੇ ਇਕ ਦੁਕਾਨਦਾਰ ਨੂੰ ਪੈਸੇ ਦਿਤੇ ਤੇ ਉਸ ਕੋਲੋਂ ਖਾਣ ਦੀ ਚੀਜ਼ ਮੰਗੀ। ਦੁਕਾਨਦਾਰ ਪੈਸੇ ਦੇਖ ਕੇ ਅਚੰਭਿਤ ਰਹਿ ਗਿਆ, ਕਿਉਂਕਿ ਇਹ ਦੁਕੀਆਨੂਸੀ* ਸਿੱਕਾ ਸੀ, ਜੋ ਤਿੰਨ ਸੌ ਵਰ੍ਹੇ ਦਾ ਪੁਰਾਣਾ ਸੀ। ਹੁਣ ਜ਼ਮਾਨਾ 'ਆਦਿਲ' ਬਾਦਸ਼ਾਹ ਦਾ ਸੀ। ਦੁਕਾਨਦਾਰ ਨੇ ਸਮਝਿਆ ਕਿ ਇਸ ਆਦਮੀ ਨੂੰ ਕੋਈ ਪੁਰਾਣਾ ਖ਼ਜ਼ਾਨਾ ਲੱਭਾ ਹੈ ਤੇ ਫੜਾ ਦੇਣ ਦਾ ਡਰਾਵਾ ਦੇ ਕੇ ਖ਼ਜ਼ਾਨੇ ਦਾ ਹਿੱਸਾ ਮੰਗਣ ਲੱਗਾ। ਵਧਦੇ ਵਧਦੇ ਝਗੜਾ ਵਧ ਗਿਆ, ਸਰਕਾਰੇ ਖ਼ਬਰ ਹੋ ਗਈ ਤੇ ਮਹਿਰੂ ਪਕੜਿਆ ਗਿਆ। ਮਹਿਰੂ ਆਦਿਲ ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤਾ ਗਿਆ, ਉਸਨੇ ਆਪਣੀ ਸਫਾਈ ਲਈ ਚਾਰ ਗਵਾਹ ਪੇਸ਼ ਕਰਨ ਲਈ ਇਜਾਜਤ ਲੀਤੀ। ਮਹਿਰੂ ਜਦ ਆਪਣੇ ਸਾਥੀਆਂ ਨੂੰ ਜਗਾਉਣ ਲਈ ਕੰਦਰਾ ਵਿਚ ਵੜਿਆ ਤਾਂ ਅੰਦਰ ਜਾਂਦਿਆਂ ਹੀ ਫੇਰ ਨੀਂਦਰ ਆ ਗਈ ਤੇ ਉਥੇ ਹੀ ਲੇਟ ਗਿਆ।

ਕਹਿੰਦੇ ਹਨ ਇਹ ਪੰਜੇ ਆਦਮੀ ਅਜੇ ਤਕ ਉਥੇ ਸੁੱਤੇ ਹੋਏ ਹਨ ਤੇ ਪਤਾ ਨਹੀਂ ਕਦ ਜਾਗਣਗੇ।

ਆਦਿਲ ਬਾਦਸ਼ਾਹ ਦੇ ਕੁਝ ਸਿਪਾਹੀਆਂ ਨੇ ਕੰਦਰਾ ਦੇ ਅੰਦਰ ਵੜਨ ਦੀ ਕੋਸ਼ਿਸ਼ ਕੀਤੀ, ਪਰ ਇਕ ਦੋ ਕਦਮ ਜਾਣ ਨਾਲ ਲੜਖੜਾਉਂਦੀ ਬੇਹੋਸ਼ੀ ਵਿਚ ਡਰਕੇ ਬਾਹਰ ਨੱਸੇ ਆ ਗਏ।

---

* ਇਸੇ ਕਰਕੇ ਪੁਰਾਣੀ ਚੀਜ਼ ਨੂੰ ਹੁਣ ਵੀ ਲੋਕ ਦੂਕੀਆਨੂਸੀ ਕਹਿੰਦੇ ਹਨ

ਦੁਕੀਆਨੂਸ ਜਾਦੂਗਰੀ ਨਾ ਸਿੱਖ ਸਕਿਆ। ਮਹਿਰੂ, ਜੋ ਸਿੱਖ ਗਿਆ ਸੀ, ਕੰਮ ਦਾ ਸਾਬਤ ਨਾ ਹੋਇਆ। ਇਸ ਕਰਕੇ ਦੁਕੀਆਨੂਸੀ ਮਨਸੂਬੇ ਸਾਰੇ ਰੱਦੀ ਹੋ ਗਏ, ਪਰ ਦੁਕੀਆਨੂਸ ਇਕ ਸੇਵਾ ਅਭੋਲ ਹੀ ਕਰ ਗਿਆ ਹੈ ਉਹ ਹੈ ਸਾਹਿਤਜ ਨੂੰ ਸ਼ਬਦ ਦਾਨ। ਭਾਵੇਂ ਦੁਕੀਆਨੂਸੀ ਸਿੱਕਾ ਨਹੀਂ ਚਲ ਸਕਦਾ, ਪਰ 'ਦੁਕੀਆਨੂਸੀ' ਮੁਹਾਵਰਾ ਸਦਾ ਲਈ ਥਿਰ ਹੋ ਗਿਆ ਹੈ।

4.

ਨਵਾਂ ਮਜ਼ਹਬ ਕਾਇਮ ਕਰਨ ਲਈ ਅਕਬਰ ਦਾ ਖਿਆਲ ਵਧੇਰੇ ਪੱਕਾ ਸੀ। ਉਸ ਦੀ ਤਾਕਤ ਵੱਧ ਸੀ। ਉਸ ਦੀ ਅਕਲ ਜ਼ਿਆਦਾ ਬਾਰੀਕੀ ਵਾਲੀ ਸੀ ਤੇ ਉਹ ਸਮਝਦਾ ਸੀ ਕਿ ਜੋ ਗਲ ਸੁਲਤਾਨ ਅਲਾਉੱਦੀਨ ਖ਼ਿਲਜੀ ਸਿਰੇ ਨਹੀਂ ਚੜ੍ਹਾ ਸਕਿਆ ਉਹ ਉਸਨੂੰ ਪੂਰਾ ਕਰ ਲਏਗਾ।

ਇਕ ਦਿਨ ਇਕ ਦੋਸਤ ਨੂੰ ਹਿੰਮਤ ਕਰਕੇ ਕਿਹਾ:-ਹਜ਼ੂਰ! ਮੇਰਾ ਗੁਨਾਹ ਮਾਫ, ਜੇ ਸਰਕਾਰ ਮੇਰੀ ਜਾਨ ਬਖਸ਼ੀ ਕਰਨ ਤਾਂ ਮੈਂ ਇਸ ਬਾਰੇ ਕੁਛ ਅਰਜ਼ ਕਰਾਂ?

ਅਕਬਰ-ਹਾਂ ਕਹੋ।

ਦੋਸਤ-ਹਜ਼ੂਰ! ਸੁਲਤਾਨ ਖਿਜਲਜੀ ਨਵਾਂ ਦੀਨ ਚਲਾਉਣ ਲਈ ਬਹੁਤ ਕੋਸ਼ਿਸ਼ ਕਰਦਾ ਰਿਹਾ, ਅੱਲ੍ਹਾ ਨੂੰ ਇਹ ਮਨਜ਼ੂਰ ਨਹੀਂ ਸੀ ਜੇ ਖਿਲਜੀ ਸੁਲਤਾਨ ਨੂੰ ਥੋੜ੍ਹੀ ਜਿਤਨੀ ਵੀ ਕਾਮਯਾਬੀ ਨਵੇਂ ਦੀਨ ਦੇ ਕਾਇਮ ਕਰਨ ਵਿਚ ਹੋ ਜਾਂਦੀ ਤਾਂ ਸਾਨੂੰ ਭਰੋਸਾ ਜਿਹਾ ਹੋ ਜਾਂਦਾ ਕਿ ਕੋਈ ਨਾ ਕੋਈ ਫਰਿਸ਼ਤਾ ਏਸ ਨਵੀਂ ਗਲ ਦਾ ਪੱਖਦਾਰ ਹੈ। ਪੂਰੀ ਕਾਮਯਾਬੀ ਲਈ ਤਾਂ ਸਾਰੇ ਫਰਿਸ਼ਤਿਆਂ ਦੀ ਮਦਦ ਦੀ ਲੋੜ ਹੈ, ਕਿਉਂਕਿ ਹਜ਼ੂਰ ਨੂੰ ਪਤਾ ਹੈ ਕਿ ਦੀਨ ਨਾਲ ਸ਼ੈਤਾਨ ਦੀ ਲੜਾਈ ਹੈ। ਉਸ ਮੂਜ਼ੀ ਨਾਲ ਮੁਕਾਬਲਾ ਹੈ।

ਅਕਬਰ-ਹਾਂ ਮੈਨੂੰ ਪਤਾ ਹੈ, ਦੀਨ ਨਾਲ ਸ਼ੈਤਾਨ ਦੀ ਲੜਾਈ ਹੈ। ਓਹੋ ਸ਼ੈਤਾਨ ਐਸ ਵੇਲੇ ਤੇਰੀ ਜ਼ਬਾਨ ਉਪਰ ਚੜ੍ਹਕੇ ਬੈਠਾ ਹੈ ਜੋ ਮੇਰੇ ਨਵੇਂ ਦੀਨ ਦਾ ਮੁਕਾਬਲਾ ਕਰ ਰਿਹਾ ਹੈ; ਏਹੋ ਸ਼ੈਤਾਨ ਕੋਟਵਾਲ ਅਲਾਉਲ ਮੁਲਕ ਦੀ ਜ਼ੁਬਾਨ ਉਪਰ ਜਾ ਬੈਠਾ ਸੀ, ਜਿਸਨੇ ਸੁਲਤਾਨ ਖ਼ਿਲਜੀ ਦਾ ਮਜ਼ਹਬ ਨਾ ਚਲਣ ਦਿੱਤਾ, ਪਰ ਮੈਂ ਖ਼ਿਲਜੀ ਨਹੀਂ ਹਾਂ। ਖ਼ਿਲਜੀ ਨੂੰ ਮਜ਼ਹਬ ਦੇ ਭੇਤਾਂ ਦਾ ਪਤਾ ਨਹੀਂ ਸੀ, ਉਹ ਤਲਵਾਰ ਨਾਲ ਪ੍ਰਚਾਰ ਕਰਨਾ ਚਾਹੁੰਦਾ

ਸੀ, ਉਹ ਖ਼ੂਨ ਦੇ ਦਰਿਯਾ ਵਿਚ ਕੁਫਰ ਨੂੰ ਰੋੜ੍ਹਨਾ ਚਾਹੁੰਦਾ ਸੀ, ਪਰ ਕੁਫਰ ਖ਼ੂਨ ਵਿਚ ਰੁੜ੍ਹਦਾ ਨਹੀਂ, ਖ਼ੂਨ ਜੰਮ ਜਾਂਦਾ ਹੈ; ਲਹੂ ਦੀ ਧਾਰ ਵੱਟ ਖਾਕੇ ਪੱਥਰ ਬਣ ਜਾਂਦੀ ਹੈ, ਲਹੂ ਦੇ ਤੁਬਕੇ ਮਰੋੜੀ ਖਾ ਕੇ ਵੱਟੇ ਜਾਂਦੇ ਹਨ,-ਏਹੋ ਗੀਟੇ ਸਮੇਂ ਦੀ ਸਿਕਲ ਉਪਰ ਚੜ੍ਹਕੇ ਲਾਲ ਹੋ ਚਮਕਦੇ ਹਨ। ਇਨ੍ਹਾਂ ਲਾਲ ਪੱਥਰਾਂ ਦਾ ਅਸਲਾ ਚੂੰਕਿ ਖ਼ੂਨ ਹੈ, ਏਸ ਕਰਕੇ ਇਨ੍ਹਾਂ ਦਾ ਲਾਲਚ ਹੋਰ ਖ਼ੂਨ ਕਰਾਉਂਦਾ ਰਹਿੰਦਾ ਹੈ। ਪਰ ਮੈਂ ਮਜ਼ਹਬ ਦਾ ਪ੍ਰਚਾਰ ਖ਼ੂਨ ਦੇ ਦਰਿਯਾ ਵਗਾ ਕੇ ਨਹੀਂ ਕਰਨਾ ਚਾਹੁੰਦਾ ਤੇ ਨਾ ਮੈਨੂੰ ਲਾਲ ਪੈਦਾ ਕਰਨ ਦਾ ਸ਼ੌਕ ਹੈ; ਮੇਰੇ ਖ਼ਜ਼ਾਨੇ ਲਾਲਾਂ ਦੀ ਰੌਸ਼ਨੀ ਨਾਲ ਸੁਰਖ ਹਨ। ਮੈਨੂੰ ਪਤਾ ਹੈ ਕਿ ਸੱਚ ਇਕ ਹੈ ਉਹ ਸੱਚ ਨਾ ਹਿੰਦੂ ਹੈ ਨਾ ਮੁਸਲਮਾਨ ਹੈ। ਮੈਂ ਉਸ ਸੱਚ ਦਾ ਪ੍ਰਚਾਰ ਕਰਨਾ ਚਾਹੁੰਦਾ ਹਾਂ।

ਦੋਸਤ-ਸੱਚ ਅੱਲ੍ਹਾ ਦੀ ਜ਼ਾਤ ਹੈ।

ਅਕਬਰ-ਹਾਂ ਸੱਚ ਅੱਲ੍ਹਾ ਦੀ ਜ਼ਾਤ ਹੈ। ਮੈਂ ਉਸ ਸੱਚ ਦਾ ਜ਼ਰੀਆ ਹਾਂ, ਮੈਂ ਉਸ ਜ਼ਾਤ ਪਾਕ ਦਾ ਨਬੀ ਹਾਂ, ਰਸੂਲ ਹਾਂ। ਮੈਂ ਉਸ ਸੱਚ ਨੂੰ ਫੈਲਾਵਾਂਗਾ, ਮੈਂ ਨਵਾਂ ਦੀਨ ਕਾਇਮ ਕਰਾਂਗਾ, ਮੈਂ ਨਵੀਂ ਸ਼ਰਅ ਚਲਾਵਾਂਗਾ, ਇਹ ਸ਼ਰਅ ਖ਼ੁਦ ਬਖ਼ੁਦ ਕਬੂਲ ਹੋਵੇਗੀ, ਏਸ ਨੂੰ ਮੋਮਨ ਬੁਤ ਪਰਸਤ, ਆਤਸ਼ ਪਰਸਤ, ਨਾਸਤਕ, ਅਮੀਰ, ਗ਼ਰੀਬ, ਫਕੀਰ ਸਭ ਕਬੂਲਣਗੇ। ਮਜ਼ਹਬ ਦੀ ਤਵਾਰੀਖ ਵਿਚ ਇਹ ਪਹਿਲਾ ਮੌਕਾ ਹੋਵੇਗਾ ਕਿ ਸਾਰੇ ਫਰਕ ਮਿਟ ਜਾਣਗੇ। ਕੇਵਲ ਇਕ ਧਰਮ ਰਹਿ ਜਾਏਗਾ, ਹਿੰਦੂ ਮੁਸਲਮਾਨਾਂ ਦੀ ਰੋਜ਼ ਦੀ ਖਹਿ ਖਹਿ ਹਟ ਜਾਏਗੀ। ਮੁੱਲਾਂ ਮੌਲਾਣੇ, ਜੋ ਹੁਣ ਸੱਪ ਵਾਕਣ ਸ਼ੂਕਦੇ ਰਹਿੰਦੇ ਹਨ, ਇਹ ਅੰਦਰ ਦਾ ਧੂੰਆਂ ਕੇਵਲ ਬੁਝੇ ਹੋਏ ਚਰਾਗ਼ ਵਾਂਗੂ ਕੱਢ ਸਕਣਗੇ। ਮੈਂ ਹਿੰਦੂਆਂ ਨੂੰ ਮਗਰ ਲਾ ਕੇ 'ਦੀਨ ਇਲਾਹੀ' ਦੀ ਬੈਤ ਦਿਆਂਗਾ।

ਇਹ ਗੱਲਾਂ ਹੋ ਹੀ ਰਹੀਆਂ ਸਨ ਕਿ ਚੋਬਦਾਰ ਨੇ ਰਾਜ ਮਾਨ ਸਿੰਹ ਦੇ ਡਿਉੜੀ ਉਪਰ ਆਉਣ ਦੀ ਖ਼ਬਰ ਦਿੱਤੀ। ਇਸ਼ਾਰਾ ਹੁੰਦਿਆਂ ਹੀ ਮਹਾਰਾਜਾ ਮਾਨ ਸਿੰਹ ਹਾਜ਼ਰ ਹੋਇਆ, ਫਰਸ਼ੀ ਸਲਾਮ ਕਰਕੇ ਅਜੇ ਉਸ ਨੇ ਸਿਰ ਚੁੱਕਿਆ ਹੀ ਸੀ ਕਿ ਅਕਬਰ ਨੇ ਸ਼ੁਰੂ ਕਰ ਦਿੱਤੀ।

ਅਕਬਰ-ਕਿਉਂ ਰਾਜਾ ਸਾਹਿਬ! ਆਪ ਨੇ ਸਾਡੇ ਦੀਨ ਇਲਾਹੀ ਉਪਰ ਕੋਈ ਹੋਰ ਦਲੀਲ ਦੁੜਾਈ ਹੈ?

ਰਾਜਾ ਮਾਨ ਸਿੰਹ-ਸਰਕਾਰ! ਮੈਂ ਕੀ ਅਰਜ਼ ਕਰ ਸਕਦਾ ਹਾਂ। ਹਜ਼ੂਰ ਦੇ ਮੌਲਾਣਿਆਂ ਦੀ ਸ਼ਰਅ ਦੇ ਸਿਰਪੋਸ਼ ਨੂੰ ਚੁਕਕੇ ਜੋ ਅੰਦਰ ਦੇ ਬੰਦ ਖਿਆਲਾਂ ਨੂੰ ਤਾਜ਼ਾ ਹਵਾ ਲਗਵਾਈ ਹੇ ਉਸ ਲਈ ਮੇਰੀ ਪੂਰਨ ਪ੍ਰਸੰਸਾ ਹੈ। ਸ਼ਰਅ ਦੀ ਛਬੀ ਨੂੰ ਤਾਜ਼ਾ ਹਵਾ ਲਗਣ ਨਾਲ ਮਜ਼ਹਬ ਦੀ ਗ਼ਜ਼ਾ ਮੁੱਸਦੀ ਨਹੀਂ। ਹਜ਼ੂਰ ਸਮਰੱਥ ਸਮਰਾਟ ਹੋ ਸਮਰੱਥ ਨੂੰ ਕੋਈ ਪਾਪ ਨਹੀਂ।

ਅਕਬਰ-ਪਰ ਰਾਜਾ ਜੀ! ਮੈਂ ਚਾਹੁੰਦਾ ਹਾਂ ਕਿ ਹਿੰਦੂ ਮਸਲਮਾਨ ਇਕ ਹੋਣ। ਮੁਸ਼ਕਲ ਇਹ ਹੈ ਕਿ ਹਿੰਦੂ ਮੁਸਲਮਾਨ ਨਹੀਂ ਹੋ ਸਕਦੇ ਤੇ ਮੁਸਲਮਾਨ ਹਿੰਦੂ ਨਹੀਂ ਹੋ ਸਕਦੇ, ਏਸ ਲਈ ਮੈਂ ਚਾਹੁੰਦਾ ਹਾਂ ਕਿ ਦੋਨੋਂ ਇਕ ਨਵਾਂ ਮਜ਼ਹਬ ਇਖਤਿਆਰ ਕਰਨ। ਜਦ ਤਕ ਹਿੰਦੂ ਤੇ ਮੁਸਲਮਾਨ ਦੇ ਦਿਲ ਆਪਸ ਦੀ ਬੇਵਸਾਹੀ ਨਾਲ ਧੁੱਖਦੇ ਰਹਿਣ ਸਲਤਨਤ ਦਾ ਕੁਝ ਮਜ਼ਾ ਨਹੀਂ। ਜਿਤਨਾ ਚਿਰ ਤਕ ਕਾਜ਼ੀ ਸੜਦੇ ਧੁਖਦੇ ਰਹਿਣ ਮੈਨੂੰ ਆਪਣੀਆਂ ਰਾਜਪੂਤ ਸ਼ਾਹਜ਼ਾਦੀਆਂ ਨਾਲ ਗੰਧਰਵ ਵਿਵਾਹਾਂ ਦਾ ਪੂਰਨ ਆਨੰਦ ਨਹੀਂ। ਜਿੰਨਾਂ ਚਿਰ ਤਕ ਹਿੰਦੂ ਭਰਮਾਂ ਤੋਂ ਪਾਰ ਨਾ ਕਰ ਦਿੱਤੇ ਜਾਣ ਉੱਨਾਂ ਚਿਰ ਤਕ ਮੈਨੂੰ ਜਮਨਾ ਦੇ ਇਸ਼ਨਾਨ ਦਾ ਕੁਛ ਲੁਤਫ ਨਹੀਂ। ਜਮਨਾ ਦਾ ਸੀਤਲ ਜਲ ਮੇਰੇ ਹਿਰਦੇ ਨਹੀਂ ਪੋਂਹਦਾ। ਹਿੰਦੂਆਂ ਦੀ ਛੂਤ ਛਾਤ ਦੀ ਵਿਚਾਰ ਕਾਲੇ ਨਥਨੀ ਨਾਗ ਵਾਂਗੂੰ ਇਨ੍ਹਾਂ ਪਾਣੀਆਂ ਵਿਚ ਸ਼ੂਕਦੀ ਰਹਿੰਦੀ ਹੈ ਜੋ ਮਨ ਦੀ ਛੱਡ ਕੇ ਬਦਨ ਦੀ ਮੈਲ ਵੀ ਉਤਰਨ ਨਹੀਂ ਦੇਂਦੀ। ਮੈਂ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸ਼ਿਵ ਜੀ ਨੇ ਅਸਮਾਨਾਂ ਤੋਂ ਗੰਗਾ ਹੇਠ ਲੈ ਆਂਦੀ ਸੀ ਏਸ ਤਰ੍ਹਾਂ ਮੈਂ ਬਹਿਸ਼ਤ ਵਿਚੋਂ ਹੌਦ ਕੌਸਰ ਦਾ ਆਬਹਯਾਤ ਹੇਠ ਉਤਾਰਾਂ ਤੇ ਉਸ ਰਵਸ਼ ਨੂੰ ਗੰਗਾ ਧਾਰਾ ਵਿਚ ਮਿਲਾ ਦੇਵਾਂ। ਫੇਰ ਹਿੰਦੁਸਤਾਨ ਹੀ ਜੰਨਤ ਹੋ ਜਾਏ। ਗੰਗਾ ਦੇ ਕਿਨਾਰੇ ਦਰਖਤ ਤੂਬਾ* ਦੇ ਜੰਗਲ ਖੜੇ ਹੋ ਜਾਣ। ਸਾਰੇ ਮੁਲਕ ਵਿਚ ਅੰਮ੍ਰਿਤ ਦੀਆਂ ਰਵਸ਼ਾਂ ਵਗ ਟੁਰਨ। ਦੀਨ ਇਲਾਹੀ ਨਾਲ ਏਸ ਦੇਸ਼ ਦੇ ਬੰਜਰ ਸੈਰਾਬ ਹੋ ਜਾਣ, ਮੁੜ ਅਦਨ ਦੇ ਬਾਗ਼ ਦਾ ਨਮੂਨਾ ਪੈਦਾ ਹੋ ਜਾਵੇ।

ਰਾਜਾ ਮਾਨ ਸਿੰਹ-ਪਰ ਹਜ਼ੂਰ ਬਾਗਾਂ ਵਿਚ ਸੱਪਾਂ ਦੀਆਂ ਖੁੱਡਾਂ ਕੌਣ ਬੰਦ ਕਰ ਸਕਦਾ ਹੈ?

---

* ਬਹਿਸ਼ਤ ਦਾ ਇਕ ਖੁਸ਼ਬੂਦਾਰ ਦਰਖਤ।

ਅਕਬਰ-ਇਹ ਬਾਗ਼ ਨਵੀਂ ਕਿਸਮ ਦਾ ਲਗੇਗਾ। ਪਿਛਲੇ ਅਦਨ ਦੇ ਬਗ਼ੀਚੇ ਵਿਚ ਇਕ ਗਲਤੀ ਹੋ ਗਈ ਸੀ। ਅੱਲਾ ਨੇ ਪਹਿਲੇ ਆਦਮ ਬਣਾਇਆ ਉਸ ਵਿਚ ਆਪਣੀ ਜ਼ਾਤ ਭਰੀ। ਆਦਮ ਵਿਚ ਜੋ ਗ਼ੈਰ ਅੱਲਾ ਚੀਜ਼ ਸੀ ਉਸਨੂੰ ਕੱਢਕੇ ਉਸਤੋਂ ਹੱਵਾ ਬਣਾਈ। ਏਸ ਊਣੀ ਬਣਤ ਵਿਚ ਹੀ ਸੱਪ ਦੀ ਖੁਡ ਰਹਿ ਗਈ; ਜਿਸ ਨਾਲ ਉਸਦਾ ਦਾਉ ਲਗ ਗਿਆ। ਮੈਂ ਇਹ ਗੱਲ ਨਹੀਂ ਕਰਨ ਲਗਾ। ਮੈਂ ਸਭ ਤੋਂ ਪਹਿਲੇ ਇਸਤ੍ਰੀਆਂ ਨੂੰ ਧਰਮ ਦੀ ਸਿੱਖਿਆ ਦੇਵਾਂਗਾ, ਮੇਰੀ ਰਾਣੀ ਏਸ ਗਲ ਲਈ ਤਿਆਰ ਹੈ। ਜਦ ਇਸਤ੍ਰੀ ਜਾਤੀ ਵਿਚ ਅੱਲਾ ਦੀ ਜ਼ਾਤ ਨੂੰ ਸਿੱਖਿਆ ਦੁਆਰਾ ਹਲੂਲ ਕਰ ਦਿਤਾ ਜਾਵੇਗਾ, ਫੇਰ ਸ਼ੈਤਾਨ ਦਾ ਦਾਉ ਨਹੀਂ ਲਗ ਸਕੇਗਾ। ਮੈਂ ਸਾਰੇ ਬਜ਼ੁਰਗਾਂ ਕੋਲੋਂ ਇਸਤ੍ਰੀ ਨੂੰ ਸਜਦਾ ਕਰਵਾਵਾਂਗਾ, ਸੱਪ ਦੀਆਂ ਸਾਰੀਆਂ ਖੁਡਾਂ ਆਪੇ ਲਿੰਬੀਆਂ ਪੋਚੀਆਂ ਜਾਣਗੀਆਂ।

ਰਾਜਾ ਮਾਨ ਸਿੰਹ ਇਹ ਗੱਲ ਸੁਣਕੇ ਦਿਲ ਵਿਚ ਬੜਾ ਕਰੁੱਝਿਆ, ਪਰ ਉਸ ਦੀ ਕੁਛ ਪੇਸ਼ ਨਹੀਂ ਸੀ ਜਾ ਸਕਦੀ। ਆਖਣ ਲਗਾ ਹਜ਼ੂਰ ਜੋ ਕੁਛ ਆਪ ਫ਼ੁਰਮਾਉਂਦੇ ਹੋ ਉਸ ਵਿਚ ਕੇਵਲ ਪੈਗੰਬਰ ਹੋਣ ਦਾ ਦਾਵਾ ਹੀ ਨਹੀਂ ਪਰੰਤੂ ਆਪ ਤਾਂ ਪਰਮੇਸ਼ਰ ਹੋਣ ਦਾ ਦਾਵਾ ਕਰ ਰਹੇ ਹੋ। ਪੈਗੰਬਰੀ ਦੇ ਦਾਵੇ ਕੋਲੋਂ ਪਰਮੇਸ਼ਰ ਦੇ ਦਾਵੇ ਨੂੰ ਮੈਂ ਜ਼ਿਆਦਾ ਚੰਗਾ ਸਮਝਦਾ ਹਾਂ, ਪਰ ਆਪ ਪਰਮੇਸ਼ਰ ਹੀ ਬਣੇ ਰਹੋ ਤੇ ਅਸੀਂ ਆਪੋ ਆਪਣੇ ਖ਼ਿਆਲਾਂ ਮੁਜਬ ਪਰਮੇਸ਼ਰ ਦੀ ਪੂਜਾ ਕਰਦੇ ਰਹੀਏ। ਆਪ ਪੈਗੰਬਰ ਨਾ ਬਣੋ ਤੇ ਨਵੇਂ ਦੀਨ ਦਾ ਪੈਗ਼ਾਮ ਨਾ ਦੇਵੋ।

ਅਕਬਰ (ਹੱਸਕੇ)-ਅੱਛਾ ਰਾਜਾ ਮਾਨ ਸਿੰਹ! ਤੂੰ ਆਪਣੀ ਨੀਤੀ ਨਾਲ ਦੀਨ ਨੂੰ ਰੋਕਣਾ ਚਾਹੁੰਦਾ ਹੈਂ? ਮੈਂ ਨੀਤੀ ਨੂੰ ਦੀਨਦਾਰ ਕਰਨਾ ਚਾਹੁੰਦਾ ਹਾਂ, ਮੈਂ ਸਾਰੇ ਹਿੰਦੋਸਤਾਨ ਨੂੰ ਇਕ ਰੰਗਣ ਵਿਚ ਰੰਗਣਾ ਚਾਹੁੰਦਾ ਹਾਂ।

ਰਾਜਾ ਮਾਨ ਸਿੰਹ-ਹਜ਼ੂਰ! ਮੈਂ ਕਾਲਾ ਕੰਬਲ ਹਾਂ, ਮੇਰੇ ਉਪਰ ਕੀ ਰੰਗ ਚੜ੍ਹੇਗਾ। ਮੈਨੂੰ ਆਪਣੀ ਖ਼ੁਦ ਰੰਗੀ ਵਿਚ ਹੀ ਰਹਿਣ ਦਿਓ, ਮੈਨੂੰ ਖੁੰਬੇ ਨਾ ਚਾੜ੍ਹੋ।

ਅਕਬਰ ਨੇ ਇਹ ਸੁਣਕੇ ਮੱਥੇ ਤੇ ਵੱਟ ਪਾਇਆ। ਰਾਜਾ ਮਾਨ ਸਿੰਘ ਨੀਤੀ ਨਿਪੁੰਨ ਪੁਰਸ਼ ਸੀ; ਤਾੜ ਗਿਆ ਤੇ ਜਲਦੀ ਕਹਿਣ ਲਗ ਪਿਆ: ਹਜ਼ੂਰ ਜੇ ਆਪਦਾ ਦੀਨ ਕਬੂਲਣ ਦੇ ਇਹ ਅਰਥ ਹਨ ਕਿ ਅਸੀਂ ਆਪਣੀ

ਜਾਨ ਤੁਹਾਡੇ ਤੋਂ ਕੁਰਬਾਨ ਕਰ ਦੇਈਏ ਤਾਂ ਹਜ਼ੂਰ ਦੀ ਖ਼ਾਤਰ ਆਪਣੀ ਜਾਨ ਹਮੇਸ਼ਾਂ ਤਲੀ ਉਤੇ ਰੱਖਕੇ ਅਸੀਂ ਅੱਗੇ ਹੀ ਖੜੇ ਹਾਂ; ਏਸ ਤੋਂ ਹੋਰ ਜ਼ਿਆਦਾ ਸਬੂਤ ਅਸੀਂ ਆਪਣੀ ਦੀਨਦਾਰੀ ਦਾ ਕੀ ਦੇ ਸਕਦੇ ਹਾਂ। ਹਾਂ, ਮੈਂ ਆਪਣੀ ਕਰਮ ਧਰਮ ਦੀ ਕ੍ਰਿਆ ਅਨੁਸਾਰ ਹਿੰਦੂ ਹਾਂ। ਜੇ ਆਪ ਚਾਹੋ ਤਾਂ ਮੈਂ ਮੁਸਲਮਾਨ ਵੀ ਬਣ ਸਕਦਾ ਹਾਂ, ਉਹ ਵੀ ਇਕ ਧਰਮ ਹੈ। ਪਰ ਇਨ੍ਹਾਂ ਦੋ ਧਰਮਾਂ ਦੇ ਸਿਵਾ ਮੈਂ ਕਿਸੇ ਹੋਰ ਧਰਮ ਦੀ ਹੋਂਦ ਨੂੰ ਨਹੀਂ ਪਛਾਣਦਾ।

ਰਾਜਾ ਮਾਨ ਸਿੰਹ ਤਾਂ ਦਨਾਈ ਨਾਲ ਮੌਕਾ ਟਾਲ ਗਿਆ ਸੀ, ਪਰ ਰਾਜਾ ਬੀਰਬਲ ਨੇ ਅਕਬਰ ਦੇ ਵਿਉਂਤੇ ਦੀਨ ਇਲਾਹੀ ਨੂੰ ਕਬੂਲਣ ਵਿਚ ਜ਼ਰਾ ਢਿੱਲ ਨਾ ਲਾਈ ਤੇ ਉਹ ਪੂਰਨ ਵਿਸਤਾਰ ਵਿਚ ਅਕਬਰ ਦਾ ਮੁਰੀਦ ਬਣ ਗਿਆ। ਅਕਬਰ ਦਾ ਦਿਲ ਏਸ ਗਲ ਨਾਲ ਬਹੁਤ ਪ੍ਰਸੰਨ ਹੋਇਆ। ਬੀਰਬਲ ਦਾ ਜਸ ਅੱਗੇ ਹੀ ਬੜਾ ਸੀ, ਜਿਸ ਕਰਕੇ ਅਕਬਰ ਉਸ ਦੀ ਬਹੁਤ ਕਦਰ ਕਰਦਾ ਸੀ, ਪਰ ਹੁਣ ਤੋਂ ਬੀਰਬਲ ਉਸਨੂੰ ਬਹੁਤ ਪਿਆਰਾ ਹੋ ਗਿਆ।

ਅਕਬਰ ਹਿੰਦੀ ਕਵੀਆਂ ਦੀ ਸੁਹਬਤ ਵਿਚ ਆਪੂੰ ਹਿੰਦੀ ਕਵਿਤਾ ਕਰਨੀ ਸਿੱਖ ਗਿਆ ਸੀ ਤੇ ਜਦ ਬੀਰਬਲ ਨੇ ਦੀਨ ਇਲਾਹੀ ਕਬੂਲਿਆ ਤਦੋਂ ਅਕਬਰ ਨੇ ਉਸ ਦੀ ਸ਼ਾਨ ਵਿਚ ਹੇਠ ਲਿਖਿਆ ਹਿੰਦੀ ਦੋਹਿਰਾ ਰਚਿਆ–

**ਜਾਂਕੋ ਜਸ ਹੈ ਜਗਤ ਮੈਂ ਜਗਤ ਸਰਾਹੈਂ ਜਾਂਹਿ॥**
**ਤਾਂ ਕੋ ਜੀਵਨ ਸਫਲ ਹੈ ਕਹਿਤ ਅਕੱਬਰ ਸ਼ਾਹਿ॥**

ਪਰ ਅਕਬਰ ਨੂੰ ਵਧੇਰੇ ਖੁਸ਼ੀ ਤਾਂ ਹੁੰਦੀ ਜੇਕਰ ਰਾਜਾ ਮਾਨ ਸਿੰਹ ਉਸ ਦਾ ਚੇਲਾ ਬਣ ਜਾਂਦਾ। ਮਾਨ ਸਿੰਹ ਭਤੀਜਾ ਤੇ ਮੁਤਬੰਨਾ ਸੀ ਰਾਜਾ ਭਗਵਾਨ ਦਾਸ ਦਾ, ਜੋ ਰਾਜਾ ਬਿਹਾਰ ਮਲ ਦੀ ਗੱਦੀ ਦਾ ਵਾਰਸ ਸੀ। ਰਾਜਾ ਬਿਹਾਰ ਮਲ ਅੰਬੇਰ (ਜੈ ਪੁਰ) ਦਾ ਰਾਜਾ ਸੀ, ਜੋ ਆਪਣੀ ਵੱਡੀ ਲੜਕੀ ਅਕਬਰ ਨੂੰ ਵਿਆਹ ਵਿਚ ਦੇ ਚੁਕਾ ਸੀ, ਸੋ ਰਾਜਾ ਭਗਵਾਨਦਾਸ ਅਕਬਰ ਦਾ ਸਾਲਾ ਸੀ। ਅਕਬਰ ਦੀ ਇਹ ਰਾਜਪੂਤ ਬੇਗਮ ਦਾ ਤਵਾਰੀਖੀ ਨਾਮ ਮਰੀਯਮ ਜ਼ਮਾਨੀ ਪੈ ਗਿਆ ਸੀ, ਜੋ ਜਹਾਂਗੀਰ ਬਾਦਸ਼ਾਹ ਦੀ ਮਾਂ ਬਣੀ। ਰਾਜਾ ਮਾਨ ਸਿੰਘ ਏਸ ਹਿਸਾਬ ਜਹਾਂਗੀਰ ਬਾਦਸ਼ਾਹ ਦਾ (ਮਾਮੇ ਦਾ ਪੁੱਤ) ਭਰਾ ਸੀ।

ਅਕਬਰ ਦਾ ਬੜਾ ਦਿਲ ਸੀ ਰਾਜਾ ਮਾਨ ਸਿੰਹ ਨੂੰ ਆਪਣਾ ਚੇਲਾ ਬਨਾਉਣ ਲਈ। ਉਹ ਆਪਣੀ ਅਗਲੀ ਨਸਲ ਦਾ ਮਜ਼੍ਹਬੀ ਤੇ ਮੁਲਕੀ ਫਾਇਦਾ ਸ਼ਾਇਦ ਏਸੇ ਗੱਲ ਵਿਚ ਸੋਚਦਾ ਸੀ। ਉਸ ਨੂੰ ਭਾਵੇਂ ਕਈ ਵੇਰ ਮਾਨਸਿੰਹ ਉਪਰ ਸ਼ੱਕ ਗੁਜ਼ਰਦੇ, ਪਰ ਤਦ ਬੀ ਉਸ ਦੀ ਬਹਾਦਰੀ, ਉਸਦੀ ਜੰਗੀ ਸੇਵਾ ਤੇ ਉਸਦੀਆਂ ਕਈ ਹੋਰ ਮੁਲਕੀ ਖ਼ਿਦਮਤਾਂ ਦਾ ਉਹ ਕਾਫੀ ਕਾਇਲ ਹੋ ਚੁਕਾ ਸੀ। ਉਸਦੀ ਸਮਝ ਵਿਚ ਰਾਜਾ ਮਾਨ ਸਿੰਹ ਉਸਦੀ ਔਲਾਦ ਦਾ ਨੇਕ ਸਰਬਰਾਹ ਬਣ ਸਕਦਾ ਸੀ, ਏਸ ਕਰਕੇ ਰਿਸ਼ਤੇਦਾਰੀ ਗੰਢ ਹੋਰ ਪੱਕੀ ਕਰਨ ਲਈ ਉਸਨੇ ਜਹਾਂਗੀਰ (ਸਲੀਮ) ਦੀ ਸ਼ਾਦੀ ਮਾਨ ਸਿੰਹ ਦੀ ਭੈਣ ਮਾਨ ਬਾਈ ਨਾਲ ਕਰ ਦਿੱਤੀ। ਮਾਨ ਸਿੰਹ ਨੂੰ ਇਨ੍ਹਾਂ ਰਿਸ਼ਤੇਦਾਰੀਆਂ ਉਪਰ ਕੋਈ ਇਤਰਾਜ਼ ਨਹੀਂ ਸੀ। ਭਾਵੇਂ ਉਸਨੇ ਇਕ ਸੌ ਹਾਥੀ ਹੋਰ ਮਾਲ ਹੋਰ ਮਾਲ ਮਤੇ ਤੋਂ ਵੱਖਰਾ ਭੈਣ ਦੇ ਦਾਜ ਵਿਚ ਅਕਬਰ ਨੂੰ ਸੌਂਪ ਦਿੱਤਾ, ਪਰ ਉਹ ਆਪਣਾ ਧਰਮ ਏਸ ਤਰ੍ਹਾਂ ਹਵਾਲੇ ਕਰਨ ਲਈ ਤਿਆਰ ਨਹੀਂ ਸੀ।

ਰਾਜਾ ਮਾਨ ਸਿੰਹ ਜਿਸ ਤਰ੍ਹਾਂ ਅਕਬਰ ਬਾਦਸ਼ਾਹ ਦੀਆਂ ਜੰਗੀ ਜ਼ਰੂਰਤਾਂ ਪੂਰੀਆਂ ਕਰਦਾ ਰਿਹਾ ਹੈ, ਉਨ੍ਹਾਂ ਤਫਸੀਲਾਂ ਨਾਲ ਭਾਵੇਂ ਤਵਾਰੀਖਾਂ ਦੇ ਸਫੇ ਭਰਪੂਰ ਹਨ, ਪਰ ਅਕਬਰ ਨੂੰ ਕੋਈ ਨਾ ਕੋਈ ਢੁੱਚਰ ਮਾਨ ਸਿੰਹ ਨਾਲ ਖ਼ਫਾ ਹੋਣ ਦੀ ਨਿਕਲ ਹੀ ਆਉਂਦੀ ਸੀ। ਅਕਬਰ ਦੀ ਲੜਾਈ ਜਦ ਰਾਣਾ ਪ੍ਰਤਾਪ ਨਾਲ ਹੋਈ ਤਦ ਸ਼ਾਹੀ ਫੌਜ ਰਾਜਾ ਮਾਨ ਸਿੰਹ ਦੀ ਜਰਨੈਲੀ ਹੇਠ ਲੜ ਰਹੀ ਸੀ। ਏਸ ਮੌਕੇ ਉਪਰ ਜਿਸ ਬਹਾਦਰੀ ਨਾਲ ਤੇ ਜਿਸ ਮੁਸ਼ਕਲ ਦਾ ਸਾਹਮਣਾ ਕਰਕੇ ਮਾਨ ਸਿੰਹ ਨੇ ਹਲਦੀ ਘਾਟ ਮੈਦਾਨ ਫਤਹ ਕੀਤਾ ਉਹ ਅਕਬਰ ਨੂੰ ਮਲੂਮ ਸੀ, ਪਰ ਮਾਨ ਸਿੰਹ ਨੇ ਜਦ ਏਸ ਲੜਾਈ ਦਾ ਹਾਲ ਲਿਖਕੇ ਇਕ ਹਰਕਾਰੇ ਦੇ ਘੱਲਿਆ ਤੇ ਨਾਲ ਇਕ ਲੁੱਟ ਦਾ ਹਾਥੀ ਵੀ ਘੱਲਿਆ ਤਦ ਅਕਬਰ ਨੂੰ ਬਹੁਤ ਗੁੱਸਾ ਚੜ੍ਹਿਆ। ਉਸ ਆਖਿਆ ਮਾਨ ਸਿੰਹ ਨੇ ਫਤਹ ਦੇ ਬਾਦ ਦੁਸ਼ਮਨਾ ਦਾ ਪਿੱਛਾ ਕਿਉਂ ਨਾ ਕੀਤਾ।

ਰਾਣੇ ਪ੍ਰਤਾਪ ਦੇ ਮੁਕਾਬਲੇ ਦਾ ਆਦਮੀ ਅਕਬਰ ਪਾਸ ਇਕ ਬੀ ਨਹੀਂ ਸੀ। ਅਕਬਰ ਆਪੂੰ ਜੇ ਕਿਸੇ ਪਾਸੋਂ ਡਰਦਾ ਸੀ ਤਾਂ ਇਸੇ ਰਾਣੇ ਕੋਲੋਂ, ਜਿਸ ਦੇ ਮਨ ਦੀ ਵਧੀ ਹੋਈ ਬਹਾਦਰੀ ਆਪਣੇ ਬੱਬਰ ਸ਼ੇਰ ਵਰਗੇ

ਜੁੱਸੇ ਵਿਚ ਵੀ ਨਹੀਂ ਸੀ ਸਮਾ ਸਕਦੀ। ਏਸ ਸ਼ੀਂਹ ਨਾਲ ਭਿੜਨ ਲਈ ਜੇ ਕਿਸੇ ਮਰਦ ਨੇ ਹੌਂਸਲਾ ਕੀਤਾ ਤਾਂ ਰਾਜਾ ਮਾਨ ਸਿੰਹ ਨੇ।

ਪਰ ਮਾਨ ਸਿੰਹ ਨਾਲ ਹਰ ਖ਼ਫਗੀ ਦੇ ਬਾਅਦ ਅਕਬਰ ਜਲਦੀ ਮੰਨ ਪੈਂਦਾ ਸੀ, ਛੇਕੜ ਪਤਾ ਨਹੀਂ ਕੀ ਗੁੱਸਾ ਚੜ੍ਹਿਆ ਜੋ ਲੱਥਾ ਨਹੀਂ, ਸ਼ਾਇਦ ਦੀਨ ਇਲਾਹੀ ਹੀ ਸਬੱਬ ਸੀ। ਅਕਬਰ ਨੇ ਰਾਜਾ ਮਾਨ ਸਿੰਹ ਨੂੰ ਮਾਰ ਦੇਣ ਦਾ ਫੈਸਲਾ ਕਰ ਲੀਤਾ।

ਰਾਜਾ ਮਾਨ ਸਿੰਹ ਨੂੰ ਕਤਲ ਕਰਵਾਕੇ ਖਤਮ ਕਰ ਦੇਣਾ ਕੋਈ ਸੌਖੀ ਜਿਹੀ ਗੱਲ ਨਹੀਂ ਸੀ, ਇਸ ਕਰਕੇ ਅਕਬਰ ਨੇ ਕੋਈ ਮਤਾ ਪਕਾਇਆ।

ਸਜਣਾਂ ਨੂੰ ਕਤਲ ਕਰਾਉਣ ਦੇ ਮਨਸੂਬੇ ਬੰਨ੍ਹਣ ਲਈ ਇਕ ਖਾਸ ਕਿਸਮ ਦੀ ਪੱਥਰ ਦਿਲੀ ਦੀ ਲੋੜ ਹੈ ਤੇ ਅਕਬਰ ਹੋਰ ਸਾਰੇ ਗੁਣਾਂ ਦੇ ਹੁੰਦਿਆਂ ਹੋਇਆਂ ਵੀ ਇਸ ਗੱਲ ਲਈ ਕਾਫੀ ਕਠੋਰ ਚਿਤ ਸੀ। ਸ਼ਾਇਦ ਪੁਰਾਣੇ ਜ਼ਮਾਨੇ ਵਿਚ ਸਖਤ ਦਿਲੀ ਬਗੈਰ ਰਾਜ ਪ੍ਰਬੰਧ ਕੀਤਾ ਹੀ ਨਹੀਂ ਸੀ ਜਾ ਸਕਦਾ ਤੇ ਏਸੇ ਕਰਕੇ ਰਾਜ ਘਰਾਣਿਆਂ ਵਿਚ ਪੈਦਾ ਹੋਏ ਨਰਮ ਤਬੀਅਤਾਂ ਵਾਲੇ ਰਾਜ ਕੁਮਾਰ ਮਹਿਲ ਮਾੜੀਆਂ ਛੱਡ ਕੇ ਤਿਆਗ ਦਾ ਰਸਤਾ ਗ੍ਰਹਿਣ ਕਰ ਲੈਂਦੇ ਸਨ।

ਬੋਧ ਸਾਹਿਤਜ ਵਿਚ ਇਕ ਨਰਮ ਦਿਲ ਰਾਜਕੁਮਾਰ ਦਾ ਜ਼ਿਕਰ ਹੈ, ਜਿਸ ਦਾ ਨਾਮ ਅਨੁਰੁਧ ਕੁਮਾਰ ਸੀ।

ਇਕ ਦਿਨ ਇਹ ਬੈਠਾ ਹੋਇਆ ਚੌਪੜ ਖੇਡ ਰਿਹਾ ਸੀ ਤਾਂ ਇਸ ਦੇ ਭਰਾ ਮਹਾਨਾਮ ਨੇ ਆਕੇ ਗੱਲ ਛੇੜੀ।

ਮਹਾਨਾਮ-ਸਾਡੀ ਕੁਲ ਦੀ ਰੀਤਿ ਹੈ ਕਿ ਸਾਡੇ ਟੱਬਰ ਵਿਚੋਂ ਇਕ ਜਣਾ ਜ਼ਰੂਰ ਭਿਖਸ਼ੂ ਬਣਕੇ ਬੁਧ ਧਰਮ ਦਾ ਪ੍ਰਚਾਰ ਕਰਦਾ ਹੈ। ਅਸੀਂ ਦੋ ਭਰਾ ਹਾਂ ਤੇ ਜੇ ਤੂੰ ਭਿਖਸ਼ੂ ਬਣਨਾ ਚਾਹੁੰਦਾ ਹੈਂ ਤਾਂ ਮੈਂ ਰਾਜ ਕਾਜ ਸਾਂਭ ਲੈਂਦਾ ਹਾਂ, ਪਰ ਜੇ ਤੂੰ ਰਿਆਸਤ ਦਾ ਕੰਮ ਕਰਨਾ ਚਾਹੇਂ ਤਾਂ ਮੈਂ ਭਿਛਿਆ ਮੰਗਣ ਨੂੰ ਤਿਆਰ ਹਾਂ।

ਅਨੁਰੁਧ-ਜੇ ਮੈਂ ਭਿਖਸ਼ੂ ਬਣਾ ਤਾਂ ਮੈਨੂੰ ਕੀ ਕੰਮ ਕਰਨਾ ਪਵੇਗਾ?

ਮਹਾਨਾਮ-ਰੋਟੀ ਮੰਗ ਕੇ ਖਾਣੀ, ਭੁੰਜੇ ਸੌਣਾ, ਧਰਮ ਪ੍ਰਚਾਰ ਕਰਨਾ।

ਅਨੁਰੁਧ-ਇਹ ਤਾਂ ਔਖਾ ਕੰਮ ਹੈ। ਇਹ ਮੈਥੋਂ ਨਹੀਂ ਹੋ ਸਕਣ ਲੱਗਾ। ਜੇ ਮੈਂ ਰਾਜ ਕਰਾਂ ਤਾਂ ਕੀ ਕਰਨਾ ਪਵੇਗਾ?

ਮਹਾਨਾਮ-ਹੱਲ ਜਤਵਾਉਣੇ, ਮਾਮਲੇ ਉਗਰਾਹੁਣੇ, ਮੁਕੱਦਮੇਂ ਸੁਣਨੇ, ਨਿਆਂ ਕਰਨੇ, ਦੰਡ ਦੇਣੇ।

ਅਨੁਰੁਧ-ਇਹ ਤਾਂ ਬਹੁਤ ਹੀ ਕਰੜਾ ਕੰਮ ਹੈ। ਅੱਛਾ ਮੈਂ ਭਿਖਸ਼ੂ ਬਣਾਂਗਾ। ਇਹ ਕਹਿਕੇ ਅਨੁਰੁਧ ਕੁਮਾਰ ਘਰੋਂ ਬਾਹਰ ਚਲਾ ਗਿਆ ਅਤੇ ਮਹਾਤਮਾ 'ਸਾਰੀ ਪੁੱਤ੍ਰ' ਕੋਲੋਂ ਉਪਦੇਸ਼ ਲੈ ਕੇ ਬੁਧ ਯੋਗੀ ਬਣ ਗਿਆ।

ਰਾਜ ਘਰਾਣਿਆਂ ਵਿਚ ਨਰਮੀ ਬੱਚਿਆਂ ਦੇ ਦਿਲਾਂ ਵਿਚੋਂ ਜਤਨ ਕਰਕੇ ਕੱਢੀ ਜਾਂਦੀ ਹੈ। ਇੰਗਲਿਸਤਾਨ ਦੀ ਇਕ ਮਲਕਾ ਦਾ ਜ਼ਿਕਰ ਕਰਦੇ ਹਨ ਕਿ ਜਦ ਇਹ ਅਜੇ ਛੋਟੀ ਸ਼ਾਹਜ਼ਾਦੀ ਸੀ। ਤਾਂ ਇਕ ਦਿਨ ਇਕ ਪੁਰਾਣੇ ਗਿਰਜੇ ਵਿਚ ਗਈ, ਅੰਦਰ ਵੜਦਿਆਂ ਹੀ ਇਸ ਦੀ ਨਜ਼ਰ ਇਕ ਤਸਵੀਰ ਤੇ ਪਈ। ਇਹ ਈਸਾ ਦੀ ਮੂਰਤ ਸੀ। ਇਸ ਦੇ ਸਿਰ ਉੱਪਰ ਕੰਡਿਆਂ ਦਾ ਤਾਜ਼ ਪਿਆ ਹੋਇਆ ਸੀ ਜੋ ਦੁਸ਼ਮਣਾਂ ਨੇ ਈਸਾ ਨੂੰ ਸੂਲੀ ਲਾਉਣ ਤੋਂ ਪਹਿਲੇ ਵਧੇਰੇ ਕਸ਼ਟ ਦੇਣ ਲਈ ਪੁਆਇਆ ਸੀ। ਤਸਵੀਰ ਦੇਖਦਿਆਂ ਹੀ ਸ਼ਾਹਿਜ਼ਾਦੀ ਦਾ ਹੱਥ ਆਪਣੇ ਸਿਰ ਵਲ ਗਿਆ। ਸੋਹਣੇ ਅਣਗੁੰਦੇ ਸੀਸ ਉਪਰ ਹੀਰਿਆਂ ਜੜਿਆ ਇਕ ਨਿੱਕਾ ਸੁੰਦਰ ਤਾਜ ਟਿਕਿਆ ਹੋਇਆ ਸੀ। ਸ਼ਾਹਿਜ਼ਾਦੀ ਦੀਆਂ ਅੱਖਾਂ ਸ਼ਰਮ ਨਾਲ ਭਿੱਜ ਗਈਆਂ। ਹੱਥਾਂ ਨੇ ਛੋਪਲੇ ਹੀ ਆਪਣੇ ਸਿਰ ਤੋਂ ਤਾਜ ਖਿਸਕਾ ਕੇ ਉਂਗਲਾਂ ਵਿਚ ਲਟਕਾ ਲਿਆ। ਇਹ ਸਾਰੀ ਕਾਰਵਾਈ ਸ਼ਾਹਿਜ਼ਾਦੀ ਦੀ ਮਾਤਾ ਦੇਖ ਰਹੀ ਸੀ। ਗਿਰਜੇ ਵਿਚ ਤਾਂ ਚੁੱਪ ਕਰ ਰਹੀ, ਪਰ ਘਰ ਜਾਕੇ ਆਪਣੀ ਨਾਰਾਜ਼ਗੀ ਪੂਰੀ ਤਰ੍ਹਾਂ ਰੋਕ ਨਾ ਸਕੀ। ਕਹਿਣ ਲੱਗੀ-ਬੱਚੀ ਇਹ ਕੋਮਲਤਾਈ ਠੀਕ ਨਹੀਂ, ਤੇਰੀ ਕਿਸਮਤ ਵਿਚ ਰਾਜ ਭਾਗ ਲਿਖਿਆ ਹੈ, ਤੂੰ ਆਪਣੇ ਆਪ ਨੂੰ ਬਹੁਤ ਸੂਹਲ ਬਣਾ ਲਿਆ ਹੈ, ਤੂੰ ਹੁਣ ਤੋਂ ਹੀ ਕੋਸ਼ਿਸ਼ ਕਰ ਤੇ ਆਪਣੇ ਦਿਲ ਨੂੰ ਮਜ਼ਬੂਤ ਬਣਾ।

ਪਰ ਅਕਬਰ ਨੂੰ ਛੋਟੀ ਉਮਰ ਵਿਚ ਕਾਫੀ ਮਜ਼ਬੂਤ ਬਣਾ ਦਿਤਾ ਗਿਆ ਸੀ। ਇਹ ਅਜੇ ਬੱਚਾ ਹੀ ਸੀ, ਜਦ ਹੇਮੂੰ ਢੂਸਰ ਨਾਲ ਲੜਾਈ ਹੋਈ। ਹੇਮੂੰ ਦੀ ਫੌਜ ਹਾਰ ਗਈ, ਤੇ ਹੇਮੂੰ ਆਪ ਜ਼ਖਮੀ ਹੋਇਆ ਹੋਇਆ ਮਰਨ ਮਰਾਂਦ ਹਾਲਤ ਵਿਚ ਅਕਬਰ ਦੇ ਪੇਸ਼ ਕੀਤਾ ਗਿਆ। ਉਸ ਵੇਲੇ ਬੈਰਾਮ ਖਾ ਨੇ, ਜੋ ਰਾਜ ਕਾਜ ਦਾ ਸਰਪ੍ਰਸਤ ਸੀ, ਅਕਬਰ ਨੂੰ ਮੋਟੀ ਠੁਲੀ ਆਵਾਜ਼ ਵਿਚ ਕਿਹਾ-ਇਹ ਕਾਫ਼ਰ ਹੈ? ਦੁਸ਼ਮਨ ਹੈ! ਮਰਨ ਵਾਲਾ ਹੈ।

ਤੂੰ ਜਲਦੀ ਕਰ, ਆਪਣੀ ਤਲਵਾਰ ਨਾਲ ਏਸਦਾ ਸਿਰ ਜੁਦਾ ਕਰ ਕਿ ਕਾਫਰਦਾ ਭਲਾ ਹੋ ਜਾਏ।

ਅਕਬਰ ਨੇ ਤਲਵਾਰ ਖਿੱਚੀ, ਪਰ ਹੱਥ ਠਿਠੰਬਰ ਗਿਆ, ਦਿਲ ਖਿੜਕ ਗਿਆ, ਅੱਖਾਂ ਤਰਸ ਨਾਲ ਭਿੱਜ ਗਈਆਂ। ਪੋਲੇ ਹੱਥਾਂ ਨਾਲ ਤਲਵਾਰ ਨੂੰ ਸਹਿਜੇ ਅਗਾਹਾਂ ਵਧਾਇਆ, ਮੁਲੈਮ ਤ੍ਰੀਕੇ ਨਾਲ ਹੇਮੂੰ ਦੇ ਸਿਰ ਨਾਲ ਛੁਹਾਈ, ਫੇਰ ਝੱਟ ਮਿਆਨੇ ਪਾ ਲਈ। ਇਹ ਕੋਮਲ ਕਾਰਵਾਈ ਦੇਖ ਕੇ ਬੈਰਾਮਖਾਂ ਨੂੰ ਰੋਹ ਚੜ੍ਹ ਗਿਆ ਤੇ ਗੁੱਸੇ ਨਾਲ ਕੁਛ ਕਹਿਣ ਹੀ ਲੱਗਾ ਸੀ ਕਿ ਅਕਬਰ ਨੇ ਉਸ ਦਾ ਤਿਊੜੀ ਵਾਲਾ ਮੂੰਹ ਸਿਆਣ ਲਿਆ। ਫੇਰ ਤਲਵਾਰ ਖਿੱਚੀ ਤੇ ਹੇਮੂੰ ਦਾ ਸਿਰ ਧੜ ਨਾਲੋਂ ਜੁਦਾ ਕਰ ਦਿੱਤਾ।

ਅਕਬਰ ਦੀ ਏਸ ਤਰ੍ਹਾਂ ਬਚਪਨ ਵਿਚ ਸਿੱਖੀ ਕਠੋਰਤਾ ਵੱਡੀ ਉਮਰ ਵਿਚ ਪੂਰੀ ਪੱਕ ਗਈ ਸੀ, ਪਰ ਖੂਬੀ ਦੀ ਗੱਲ ਇਹ ਹੈ ਕਿ ਇਤਨੀ ਪੱਥਰ-ਦਿਲੀ ਦੇ ਹੁੰਦਿਆਂ ਹੋਇਆਂ ਹਿਰਦੇ ਦੇ ਕੁਛ ਹਿੱਸੇ ਕੋਮਲ ਰਹਿ ਗਏ ਸਨ। ਅਕਬਰ ਦੀ ਅੰਦਰ ਦੀ ਹਾਲਤ ਕੁਛ ਏਸ ਤਰ੍ਹਾਂ ਦੀ ਸੀ ਕਿ ਦਿਲ ਦੇ ਦੋ ਹਿੱਸੇ ਹੋ ਗਏ ਸਨ-ਇਕ ਨਰਮ ਤੇ ਇਕ ਸਖਤ। ਨਰਮ ਹਿੱਸਾ ਤਾਂ ਸ਼ਿੰਗਾਰ ਰਸ ਦੀ ਚੇਸ਼ਟਾ ਵਿਚ ਖੇਡਦਾ ਹੋਇਆ ਕਵਿਤਾ ਦੀ ਰੰਗਾ ਲਹਿਰੀ ਉਪਰ ਤਰਨ ਲੱਗ ਪਿਆ ਸੀ ਤੇ ਸਖਤ ਹਿੱਸਾ ਬੱਜਰ ਸਮਾਨ ਕਠੋਰ ਹੋ ਗਿਆ ਸੀ ਤੇ ਜਦ ਇਹ ਆਪਣੀਆਂ ਆਈਆਂ ਤੇ ਆਉਂਦਾ ਸੀ ਤਾਂ ਨਿਰਦਯਤਾ ਦੀ ਹੱਦ ਹੋ ਜਾਂਦੀ ਸੀ। ਨਿਰਦਯਤਾ ਦੀ ਢੁੱਕਵੀਂ ਮਿਸਾਲ ਇਹ ਹੈ ਕਿ ਇਕ ਵੇਰ ਪਾਰਸੀਆਂ ਦੀ ਸੁਹਬਤ ਨਾਲ ਅਕਬਰ ਨੂੰ ਅਗਨਿ ਪੂਜਾ ਦਾ ਚਾਉ ਉਠਿਆ। ਮਹੱਲ ਵਿਚ ਉਪਰਲੀ ਛਤੇ ਇਕ ਜਗ੍ਹਾ ਮੁਕੱਰਰ ਹੋ ਗਈ, ਜਿਸ ਵਿਚ ਇਕ ਅਖੰਡ ਲਾਟ ਬਲਨ ਦਾ ਹੁਕਮ ਦਿੱਤਾ ਗਿਆ। ਇਸ ਦੀ ਰਾਖੀ ਲਈ ਪਹਿਰੇਦਾਰ ਮੁਕੱਰਰ ਹੋਏ। ਇਕ ਰਾਤ ਅਕਬਰ ਨੇ ਉੱਠ ਕੇ ਜਦ ਏਸ ਪਾਸੇ ਚੱਕਰ ਲਾਇਆ ਤਾਂ ਲਾਟ ਦੇ ਪਹਿਰੇਦਾਰ ਦੀ ਅੱਖ ਲੱਗ ਗਈ, ਉਸ ਵੇਲੇ ਹੁਕਮ ਹੋਇਆ ਕਿ ਇਸ ਪਹਿਰੇਦਾਰ ਨੂੰ ਮਹੱਲ ਦੀ ਏਸੇ ਛੱਤ ਉਤੋਂ ਹੇਠ ਧੱਕਾ ਦੇ ਦਿੱਤਾ ਜਾਵੇ। ਪਹਿਰੇਦਾਰ ਧੜੱਮ ਡਿੱਗ ਕੇ ਚਿੱਤ ਹੋ ਗਿਆ। ਅਸੀਂ ਅਕਬਰ ਦੀ ਨਰਮ ਦਿਲੀ, ਉਸ ਦੀਆਂ ਕਵੀਆਂ ਨਾਲ ਸਜਨਤਾ ਤੇ ਦੀਨ ਇਲਾਹੀ ਦੀਆਂ ਹੋਰ ਗੱਲਾਂ ਵੇਰਵੇ ਨਾਲ ਅੱਗੇ ਚੱਲਕੇ ਕਹਾਂਗੇ, ਏਥੇ ਉਸ ਦੀ ਕਠੋਰਤਾ ਦਾ ਕਾਂਡ ਖ਼ਤਮ ਕਰਨਾ ਚਾਹੁੰਦੇ ਹਾਂ।

ਇਹ ਗੱਲ ਅਸੀਂ ਪਿਛੇ ਕਹਿ ਆਏ ਹਾਂ ਕਿ ਅਕਬਰ ਨੇ ਰਾਜਾ ਮਾਨ ਸਿੰਹ ਨੂੰ ਮਾਰ ਦੇਣਾ ਚਾਹਿਆ। ਪਰ ਮਾਨ ਸਿੰਹ ਨੂੰ ਕਤਲ ਕਰਵਾਕੇ ਮਰਵਾ ਦੇਣਾ ਕੋਈ ਸੌਖੀ ਜਿਹੀ ਗੱਲ ਨਹੀਂ ਸੀ, ਏਸ ਕਰਕੇ ਅਕਬਰ ਨੇ ਧੋਖੇ ਨਾਲ ਜ਼ਹਿਰ ਖੁਆਉਣ ਦਾ ਮਤਾ ਪਕਾਇਆ। ਸ਼ਾਹੀ ਹਕੀਮ ਦੀ ਮਦਦ ਨਾਲ ਦੋ ਗੋਲੀਆਂ ਤਿਆਰ ਕੀਤੀਆਂ ਗਈਆਂ। ਇਕ ਵਿਚ ਜ਼ਹਿਰ ਸੀ ਤੇ ਦੂਜੀ ਨਿਰਦੋਸ਼ ਸੀ, ਪਰ ਦੋਨਾਂ ਦੀ ਸ਼ਕਲ ਸੂਰਤ ਇਕੋ ਜਿਹੀ ਸੀ। ਅਕਬਰ ਨੇ ਮਾਨ ਸਿੰਹ ਨੂੰ ਆਪਣੇ ਨਾਲ ਗੋਲੀ ਖਾਣ ਲਈ ਕਿਹਾ। ਇਕ ਗੋਲੀ ਆਪ ਖਾਧੀ ਤੇ ਇਕ ਮਾਨ ਸਿੰਹ ਨੂੰ ਦਿੱਤੀ, ਪਰ ਗੋਲੀ ਦੇਣ ਲਗਿਆਂ ਗਲਤੀ ਹੋ ਗਈ। ਅਕਬਰ ਆਪੂੰ ਜ਼ਹਿਰੀਲੀ ਗੋਲੀ ਖਾ ਗਿਆ। ਪਤਾ ਤਦ ਲੱਗਾ ਜਦ ਜ਼ਹਿਰ ਹੱਡਾਂ ਵਿਚ ਰਚ ਚੁਕਾ ਸੀ। ਮਾਨ ਸਿੰਹ ਬਚ ਗਿਆ, ਅਕਬਰ ਮਰ ਗਿਆ*; ਜਾਂ ਇੰਝ ਆਖੋ ਕਿ ਹਿੰਦੂ ਧਰਮ ਬਚ ਗਿਆ ਤੇ ਦੀਨ ਇਲਾਹੀ ਮਰ ਗਿਆ।

5.

ਅਸੀਂ ਅਕਬਰ ਦੀ ਕਠੋਰਤਾ ਦਾ ਜ਼ਿਕਰ ਪਿੱਛੇ ਕਰ ਆਏ ਹਾਂ ਤੇ ਇਹ ਦੇਖ ਆਏ ਹਾਂ ਕਿ ਕਿਸ ਤਰ੍ਹਾਂ ਉਹ ਆਪਣੇ ਵਿਛਾਏ ਜਾਲ ਵਿਚ ਆਪ ਹੀ ਫਸ ਗਿਆ ਸੀ ਤੇ ਕਿਸ ਤਰ੍ਹਾਂ ਉਸ ਦੀ ਚਤੁਰਾਈ ਆਤਮ ਹੱਤਿਆ ਦਾ ਕਾਰਣ ਬਣੀ, ਪਰ ਅਕਬਰ ਦੇ ਕਠੋਰ ਹੁੰਦਿਆਂ ਵੀ ਉਹ ਸੱਜਣ ਪੁਰਸ਼ ਸੀ ਅਤੇ ਉਹ ਕਦਰਦਾਨ ਸੀ ਤੇ ਗੁਣੀਆਂ ਦੀ ਕਦਰ ਦਾ ਜਵਾਬ ਉਸ ਦਾ ਸ਼ਾਹਾਨਾ ਚਿਤ ਦੀ ਉਦਾਰ ਦਿਲੀ ਸੀ।

---

1. ਅਕਬਰ ਦੀ ਮੌਤ ਦਾ ਜ਼ਿਕਰ:-
James Tod: Annals of Mewar:-12 P. 395.
"A desire to be rid of the great Raja Mann of Amber to whom he was so much indebted made the Emperor Akbar descend to act the part of the assassin. He prepared a MAJOOM, or confection, a part of which contained poison: but caught in his own snare, he presented the inoxious portion to the Rajpoot and ate the drugged with death himself.
ਹੋਰ ਪੁਸਤਕਾਂ ਵਿਚ ਮਾਜੂਨ ਦੀ ਬਜਾਏ ਗੋਲੀਆਂ ਦਾ ਜ਼ਿਕਰ ਹੈ ਤੇ ਮਾਨ ਸਿੰਹ ਦੀ ਜਗ੍ਹਾ ਹੋਰ ਵੀ ਨਾਮ ਹੈ, ਦੇਖੋ:-
Akbar by V. Smith P.325

ਛੋਟੀ ਉਮਰ ਵਿਚ ਤਾਂ ਅਕਬਰ ਦਾ ਖਿਆਲ ਆਪਣੇ ਇਸ਼ਟ ਵਲ ਪੱਕਾ ਸੀ, ਪਰ ਜਿਉਂ ਜਿਉਂ ਉਮਰਾ ਵਡੀ ਹੁੰਦੀ ਗਈ, ਅਨੁਭਵ ਵਧਦਾ ਗਿਆ ਤੇ ਉਹ ਸ਼ਰਅ ਦੀਆਂ ਉਨ੍ਹਾਂ ਸਾਰੀਆਂ ਗੱਲਾਂ ਦਾ ਤਿਆਗ ਕਰਦਾ ਗਿਆ ਜੋ ਅਨੁਭਵ ਦੀ 'ਅਗਨਿ-ਪ੍ਰੀਖਜਾ' ਵਿਚ ਆਪਣੇ ਸੁੱਚੇ ਹੋਣ ਦੀ ਚਮਕ ਨੂੰ ਗੁਆਕੇ ਕਾਲੀਆਂ ਪੈ ਗਈਆਂ ਸਨ।

ਨਤੀਜਾ ਇਹ ਹੋਇਆ ਕਿ ਅਕਬਰ ਦੇ ਰਾਜ ਨੇ ਤਹਿਜ਼ੀਬ ਦੀ ਵਿਸ਼ਾਲਤਾ ਪਕੜੀ, ਜਿਸ ਵਿਸ਼ਾਲਤਾ ਵਿਚ ਹਿੰਦੂ ਮੁਸਲਮਾਨ ਤੇ ਹੋਰ ਅੰਨਜਮਤਾਂ ਦੀ ਇਕ ਸਾਂਝ ਸਭਜਤਾ ਦੀ ਢਾਲ ਢਲਨ ਲਗੀ। ਮਤ ਮਤਾਂਤ੍ਰਾਂ ਦੇ ਆਪਸ ਵਿਚ ਦੇ ਖੁਲਮ ਖੁੱਲੇ ਬਾਜ਼ਾਰੀ ਵਿਖਾਂਧ ਹਟਣ ਲੱਗ ਪਏ। ਰਾਠੌਰਾਂ ਤੇ ਚੁਗੱਤਿਆਂ ਦੀ ਸੁਲਹ ਹੋ ਗਈ। ਰਾਠੌਰਾਂ ਰਾਜਪੂਤਾਂ ਨੇ ਚੁਗੱਤੇ ਮੁਸਲਮਾਨਾਂ ਨੂੰ ਧੀਆਂ ਦੇ ਡੋਲੇ ਦੇ ਦਿੱਤੇ। ਹਿੰਦੂ ਦੀਵਾਨ ਮੁਗ਼ਲਾਂ ਦੀ ਵਜ਼ਾਰਤ ਦਾ ਕੰਮ ਨਜਿੱਠਣ ਲਗ ਪਏ। ਕਛਵਾਹੇ ਰਾਜਪੂਤ ਫੌਜਾਂ ਦੇ ਸਿਪਾਹ ਸਾਲਾਰ ਨਿਯਤ ਹੋਣ ਲੱਗ ਪਏ।

ਐਸ ਵੇਲੇ ਇਹ ਗੱਲ ਸੋਚ ਕੇ ਹੈਰਾਨੀ ਆਉਂਦੀ ਹੈ ਕਿ ਅਕਬਰ ਦੇ ਵੇਲੇ ਸਰਕਾਰੀ ਨੌਕਰੀਆਂ ਲਈ ਕੋਈ ਫਿਰਕੇਵਾਰ ਵੰਡ ਨਹੀਂ ਸੀ। ਨਾ ਮੁਸਲਮਾਨਾਂ ਦੇ ਹੁੱਦਿਆਂ ਲਈ ਕੋਈ ਵਿਸ਼ੇਸ਼ ਗਿਣਤੀ ਮੁਕੱਰਰ ਸੀ। ਮੁਲਕੀ ਜ਼ਰੂਰਤਾਂ ਨੇ ਇਹ ਗੱਲ ਸਹੀ ਕਰਾ ਦਿੱਤੀ ਸੀ ਕਿ ਰਾਜ ਪ੍ਰਬੰਧ ਲਈ ਕਰਮਚਾਰੀਆਂ ਦੀ ਚੋਣ ਮਜ਼ਹਬ ਤੇ ਫਿਰਕੇ ਦੇ ਖਿਆਲ ਤੋਂ ਨਹੀਂ, ਪ੍ਰੰਤੂ ਗੁਣ ਤੇ ਅਧਿਕਾਰ ਦੀ ਪਰਖ ਤੋਂ ਹੋਣੀ ਚਾਹੀਦੀ ਹੈ।

ਪਰ ਚਾਹੇ ਸਾਰੀ ਦੁਨੀਆਂ ਅਕਬਰ ਨਾਲ ਖੁਸ਼ ਸੀ, ਕੱਟੜ ਮੌਲਾਣੇ ਵਿਚੋ ਵਿਚ ਸੜਦੇ ਰਹੇ। ਅੰਦਰੋ ਅੰਦਰ ਫਿਰਕਈ ਈਰਖਾ ਦਾ ਧੂੰਆਂ ਧੁਖਦਾ ਰਿਹਾ।

ਸ਼ਰਈ ਲੋਕ ਇਹ ਗੱਲ ਕਿਸ ਤਰ੍ਹਾਂ ਸੁਖ ਦੀ ਨਜ਼ਰ ਨਾਲ ਦੇਖ ਸਕਦੇ ਸਨ ਕਿ ਇਕ ਮੁਸਲਮਾਨ ਬਾਦਸ਼ਾਹ ਦੇ ਦਰਬਾਰ ਵਿਚ ਹਿੰਦੂ, ਜੇਨੀ, ਪਾਰਸੀ, ਈਸਾਈ ਇਕੱਠੇ ਹੋ ਜਾਣ ਤੇ ਬਾਦਸ਼ਾਹ ਖੁੱਲਮ ਖੁੱਲਾ ਉਨ੍ਹਾਂ ਕੋਲੋਂ ਉਨ੍ਹਾਂ ਦੇ ਧਰਮ ਸੰਬੰਧੀ ਬਿਰਤਾਂਤ ਸੁਣਕੇ ਗ਼ੈਰ ਸ਼ਰਅ ਦੇ ਪ੍ਰਭਾਵ ਵਿਚ ਵੜਦਾ ਜਾਵੇ, ਪਰ ਜਿਉਂ ਜਿਉਂ ਮੌਲਾਣਿਆਂ ਨੇ ਸੜਨਾ ਸ਼ੁਰੂ ਕੀਤਾ, ਤਿਉਂ ਤਿਉਂ ਅਕਬਰ ਨੂੰ ਜ਼ਿਦ ਚੜ੍ਹਦੀ ਗਈ। ਅੰਤ ਵਿਚ ਉਸਨੂੰ ਮੁਸਲਮਾਨੀ

ਸ਼ਰਅ ਬਹੁਤ ਚੁਭਣ ਲੱਗ ਪਈ, ਜਿਸ ਦਾ ਨਤੀਜਾ ਇਹ ਹੋਇਆ ਕਿ ਬਾਦਸ਼ਾਹ ਨੇ ਕੁਛ ਫੁਰਮਾਨ ਜਾਰੀ ਕਰ ਦਿਤੇ ਜੋ ਖੁੱਲ੍ਹਮ ਖੁੱਲੇ ਤਰੀਕੇ ਉਪਰ ਸ਼ਰਅ ਦੇ ਵਿਰੋਧੀ ਸਨ।

ਹਿਜਰੀ ਸੰਨ ਦਾ ਵਰਤਣਾ ਬਦਲ ਦਿੱਤਾ। ਮਹੀਨਿਆਂ ਦੀ ਗਿਣਤੀ ਸੂਰਜ ਗਤਿ ਦੇ ਅਨੁਸਾਰ ਕਰ ਦਿੱਤੀ, ਚੰਦ ਦੀਆਂ ਥਿੱਤਾਂ ਤੇ ਅਰਬੀ ਮਹੀਨੇ ਵਰਤੋਂ ਵਿਚ ਲਿਆਉਣੇ ਛਡ ਦਿਤੇ। ਅਰਬੀ ਦੀ ਤਾਲੀਮ ਲਈ ਮਦਦ ਘੱਟ ਕਰ ਦਿੱਤੀ। ਬੱਚਿਆਂ ਦੇ ਅਰਬੀ ਨਾਮ ਰਖਣੇ ਬੰਦ ਕਰ ਦਿਤੇ, ਯਥਾ ਮੁਹੰਮਦ ਅਲੀ ਆਦਿਕ। ਮੌਲਵੀਆਂ ਵਾਲੀ ਦਾੜ੍ਹੀ ਰੱਖਣੀ ਰੋਕ ਦਿਤੀ। ਦਾੜ੍ਹੀ ਵਾਲੇ ਮੁਲਾਣਿਆਂ ਨੂੰ ਹਜ਼ੂਰੀ ਵਿਚ ਆਉਣ ਦੀ ਸਖਤ ਮਨਾਹੀ ਸ਼ੁਰੂ ਕਰ ਦਿੱਤੀ[1]। ਏਥੇ ਹੀ ਬੱਸ ਨਹੀਂ।

"ਨਵੀਆਂ ਮਸਜਿਦਾਂ ਬਣਨ ਦੀ ਇਜਾਜ਼ਤ ਬੰਦ ਕਰ ਦਿੱਤੀ। ਪੁਰਾਣੀਆਂ ਦੀ ਮੁਰੰਮਤ ਰੋਕ ਦਿੱਤੀ ਤੇ ਹੋਰ ਥੋੜੇ ਚਿਰ ਪਿਛੋਂ ਮਸਜਿਦਾਂ ਨੂੰ ਢਾਹੁਣਾ ਸ਼ੁਰੂ ਕਰ ਦਿੱਤਾ[2]

ਸ਼ਰਅ ਦੀ ਵਿਰੋਧਤਾ ਇਸ ਤੋਂ ਜ਼ਿਆਦਾ ਹੋਰ ਕੀਹ ਹੋ ਸਕਦੀ ਹੈ। ਹੋਰ ਜੋ ਫੁਰਮਾਨ ਜਾਰੀ ਹੋਏ ਉਹ ਇਤਨੇ ਕਰੜੇ ਨਹੀਂ ਸਨ, ਉਹ ਉਪਰਲੇ ਫੁਰਮਾਨਾਂ ਦੇ ਨਾਲ ਗੌਣ ਤ੍ਰੀਕੇ ਤੇ ਸੰਬੰਧਤ ਸਨ। ਜਦ ਮਸਜਿਦਾਂ ਢਹਿਣੀਆਂ ਸ਼ੁਰੂ ਹੋ ਗਈਆਂ ਤਾਂ ਏਸ ਕਿਸਮ ਦੇ ਹੁਕਮ ਕਿ ਨਿਮਾਜ਼ ਨਾ ਪੜ੍ਹੋ, ਰੋਜ਼ੇ ਨਾ ਰੱਖੋ, ਹੱਜ ਨਾ ਜਾਓ ਮਾਮੂਲੀ ਗੱਲਾਂ ਸਨ।

ਅਕਬਰ ਨੂੰ ਪਾਰਸੀਆਂ ਦੀਆਂ ਕੁਛ ਗੱਲਾਂ ਨਾਲ ਖਾਸ ਪ੍ਰੇਮ ਸੀ, ਸ਼ਾਇਦ ਏਸੇ ਕਰਕੇ ਕਿ ਈਰਾਨ ਦਾ ਪੁਰਾਣਾ ਮਜ਼ਹਬ ਇਹੋ ਸੀ ਤੇ ਅਕਬਰ ਦੇ ਪੁਸ਼ਤ ਰਦ ਪੁਸ਼ਤ ਦੇ ਜਨਮਾਂਤ੍ਰ ਸੰਸਕਾਰਾਂ ਨਾਲ ਟੱਕਰ ਖਾਂਦਾ ਸੀ।

ਅਕਬਰ ਨੇ ਏਸ ਤਰ੍ਹਾਂ ਹੌਲੇ ਹੌਲੇ ਇਕ ਨਵਾਂ ਮਜ਼ਹਬ 'ਦੀਨ ਇਲਾਹੀ' ਦੇ ਨਾਮ ਹੇਠ ਖੜਾ ਕਰ ਦਿੱਤਾ, ਜੋ ਪਾਰਸੀ, ਹਿੰਦੂ, ਜੈਨ, ਤਿੰਨਾਂ ਦੇ ਕੁਛ ਧਾਰਮਿਕ ਅੰਗਾਂ ਦੀ ਖਿਚੜੀ ਸੀ ਤੇ ਜਿਸ ਵਿਚ ਕੁਛ ਮਨੋ ਕਲਪਤ ਗੱਲਾਂ ਉਸ ਦੀਆਂ ਆਪਣੀਆਂ ਸਨ। ਦੀਨ ਇਲਾਹੀ ਦੀ ਬਣਤਰ ਵਿਚ ਹਿੰਦੂ

---

1. ਦੇਖੋ ਹਿਸਟੋਰੀਅਨਜ਼ ਹਿਸਟਰੀ ਔਫ ਦੀ ਵਰਲਡ (1908) 22, 29.
2. ਅਕਬਰ ਵੀ. ਸਮਿੱਥ ਸਫਾ 220.

ਤੇ ਮੁਸਲਮਾਨਾਂ ਦਾ ਸਮਝੌਤਾ ਨਹੀਂ ਸੀ। ਇਸਲਾਮ ਦੀ ਜਗ੍ਹਾ ਪਾਰਸੀਆਂ ਨੂੰ ਦਿੱਤੀ ਗਈ ਸੀ, ਅਰਬੀ ਦੀ ਥਾਂ ਫਾਰਸੀ (ਪਹਿਲਵੀ) ਨੇ ਮੱਲ ਲੀਤੀ ਸੀ ਤੇ ਕੋਸ਼ਿਸ਼ ਇਹ ਸੀ ਕਿ ਮੁਸਲਮਾਨੀ ਸ਼ਰਅ ਨੂੰ ਦਬਾ ਕੇ ਜ਼ਰਾਤੁਸਤ (Zoroaster) ਵਾਲੀ ਪੂਜਾ ਪਰਤਿਸ਼ਟਾ ਨੂੰ ਜਾਰੀ ਕਰ ਦਿੱਤਾ ਜਾਵੇ। ਜਿਸ ਵਿਚ ਕੁਛ ਹਿੰਦੂ ਰਸਮੋ ਰਿਵਾਜ ਮਿਲਾ ਦਿੱਤੇ ਜਾਣ ਤੇ ਜਿਸ ਦੀ ਖਾਣ ਪੀਣ ਵਾਲੀ ਮਰਿਯਾਦਾ ਥੋੜ੍ਹੀ ਬਹੁਤ ਜੈਨ ਆਸ਼ਿਆਂ ਮੁਤਾਬਕ ਕੀਤੀ ਜਾਵੇ।

ਸੂਰਜ ਦੀ ਪੂਜਾ, ਅਗਨਿ ਦੀ ਉਪਾਸਨਾ ਜਾਰੀ ਹੋ ਗਈ। ਪਿਆਜ਼, ਥੋਮ, ਗੋਮਾਂਸ ਦਾ ਵਰਤਣਾ ਬੰਦ ਹੋ ਗਿਆ। ਗੋਹਤਜਾ ਲਈ ਫਾਂਸੀ ਦੀ ਸਜ਼ਾ ਮੁਕੱਰਰ ਹੋਈ। ਵਰ੍ਹੇ ਵਿਚ ਤਿੰਨ ਕੁ ਮਹੀਨੇ ਲਈ ਹਰ ਕਿਸਮ ਦੇ ਮਾਸ ਦੀ ਮਨਾਹੀ ਹੋ ਗਈ।

ਅਕਬਰ ਨੂੰ ਹਿੰਦੂਆਂ ਦੀਆਂ ਵੀ ਕਈ ਗੱਲਾਂ ਪਸੰਦ ਨਹੀਂ ਸਨ, ਜਿਨ੍ਹਾਂ ਨੂੰ ਉਹ ਖਾਸ ਤੌਰ ਤੇ ਰੋਕਣਾ ਚਾਹੁੰਦਾ ਸੀ। ਉਸ ਨੂੰ ਸ਼ਰਾਧਾਂ ਦੀ ਰਸਮ ਤੇ ਖਾਸ ਕਰਕੇ ਸਤੀ ਦਾਹ ਬਹੁਤ ਭੈੜਾ ਲਗਦਾ ਸੀ।

ਉਸ ਨੇ ਆਪਣੇ ਮੁਰੀਦਾਂ ਲਈ ਇਹ ਪਿਰਤ ਕੱਢੀ ਕਿ ਮਰਨ ਤੋਂ ਬਾਦ ਸ਼ਰਾਧ ਕਿਸੇ ਦਾ ਨਾ ਹੋਵੇ, ਪਰ ਕੋਈ ਆਦਮੀ ਜੀਉਂਦੇ ਜੀ ਹਰ ਸਾਲ ਆਪਣੇ ਜਨਮ ਦਿਹਾੜੇ ਰੋਟੀ ਕਰੇ, ਅੰਨ ਪਾਣੀ ਦਾ ਦਾਨ ਕਰੇ, ਗ਼ਰੀਬ ਗ਼ੁਰਬੇ ਨੂੰ ਤ੍ਰਿਪਤ ਕਰੇ, ਜਿਸ ਦੇ ਬਦਲੇ ਉਸ ਨੂੰ ਮੌਤ ਤੋਂ ਬਾਦ ਭੁੱਖ ਤ੍ਰੇਹ ਵਲੋਂ ਤ੍ਰਿਪਤੀ ਮਿਲੀ ਰਹੇ। ਸਤੀ ਦਾਹ ਤਾਂ ਉਸ ਨੂੰ ਇਤਨਾ ਬੁਰਾ ਲਗਦਾ ਸੀ ਕਿ ਇਕ ਵੇਰ ਪਤਾ ਲਗਣ ਉਪਰ ਆਪ ਜਾ ਕੇ ਚਿਖਾ ਉਤੇ ਬੈਠੀ ਕਿ ਵਿਧਵਾ ਨੂੰ ਛੁਡਾ ਲਿਆਇਆ ਸੀ।

ਮਰਨ ਦੇ ਬਾਦ ਕਬਰ ਵਿਚ ਦੱਬਣ ਲਈ ਵੀ ਕੁਛ ਖਾਸ ਹਦਾਇਤਾਂ ਸਨ। ਕਬਰ ਵਿਚ ਮੁਰਦੇ ਦਾ ਸਿਰ ਪੱਛਮ ਵਲ ਨਾ ਹੋਵੇ। ਪੈਰ ਪੱਛਮ ਵਲ ਰੱਖਣਾ ਜ਼ਰੂਰੀ ਸੀ। ਕਈ ਇਤਿਹਾਸਕਾਰਾਂ ਨੇ ਇਹ ਵੀ ਲਿਖਿਆ ਹੈ ਕਿ ਅਕਬਰ ਆਪਣੇ ਪੈਰ ਪੱਛਮ ਵਲ ਕਰਕੇ ਸੌਂਦਾ ਹੁੰਦਾ ਸੀ।

ਦੀਨ ਇਲਾਹੀ ਦੀ ਖਿਚੜੀ ਵਿਚ ਜੋ ਸਭ ਤੋਂ ਲੁਤਫ ਵਾਲੀ ਗੱਲ ਸੀ, ਉਹ ਇਕ ਸੂਫੀ ਰਮਜ਼ ਸੀ। ਅਕਬਰ ਨੂੰ ਸਿਰਫ ਇਕ ਕਲਾਮ ਆਪਣੇ ਮਜ਼ਹਬ ਦੀ ਪਸੰਦ ਸੀ, ਜਿਸ ਵਿਚ ਉਸਨੂੰ ਕੁਦਰਤ ਦਾ ਗੁੱਝਾ ਭੇਤ ਦਿਸਦਾ ਸੀ। ਉਹ ਕਲਾਮ ਇਹ ਸੀ:-

## 'ਅੱਲਾ ਹੂ ਅਕਬਰ'

ਇਸ ਫਿਕਰੇ ਦੇ ਇਹ ਅਰਥ ਹਨ ਕਿ ਅੱਲਾ ਵੱਡਾ ਹੈ; ਪਰ ਸੂਫੀ ਬਾਦਸ਼ਾਹ ਦੀ ਸਮਝ ਵਿਚ ਇਹ ਆਏ ਕਿ 'ਅਕਬਰ (ਬਾਦਸ਼ਾਹ) ਅੱਲਾ ਹੈ'। ਇਸ ਕਰਕੇ ਮੁਰੀਦਾਂ ਨੂੰ ਜੋ ਮੰਤ੍ਰ ਉਪਦੇਸ਼ ਮਿਲਣ ਲੱਗਾ ਉਹ ਵੀ ਏਸੇ ਕਲਾਮ ਦਾ ਸੀ। ਕੋਈ ਤਅੱਜਬ ਨਹੀਂ ਕਿ ਅਕਬਰ ਆਪਣੇ ਆਪਨੂੰ ਖ਼ੁਦਾ ਸਮਝਦਾ ਹੋਵੇ। ਓਸਦੀ ਕਈ ਵਰਸ ਸਮਾਧੀ ਲੱਗ ਜਾਂਦੀ ਦੱਸੀ ਜਾਂਦੀ ਹੈ। ਕਈ ਖਿਆਲ ਕਰਦੇ ਹਨ ਕਿ ਉਸਦੀ ਰੂਹਾਨੀ ਹਾਲਤ ਬੜੇ ਉੱਚ ਮਰਾਤਬੇ ਦੀ ਸੀ ਤੇ ਉਹ ਸੂਫੀ ਫਕੀਰਾਂ ਦੀ "ਲਾਹੂਤ" ਅਵਸਥਾ ਤਕ ਆਪਣੇ ਮਰਾਕਬੇ (ਸਮਾਧੀ) ਵਿਚ ਪਹੁੰਚ ਜਾਂਦਾ ਸੀ।

ਜ਼ਿਕਰ ਹੈ ਕਿ ਇਕ ਵੇਰ ਅਕਬਰ ਭੇਰੇ ਵਿਚ ਸ਼ਿਕਾਰ ਖੇਡ ਰਿਹਾ ਸੀ ਤਾਂ ਅੱਚਣਚੇਤ ਉਸ ਦੀ ਹਾਲਤ ਬਦਲ ਗਈ। ਅਚਾਨਕ ਹੀ ਉਸ ਦੀ ਸਾਰੀ ਕਾਇਆਂ ਕ੍ਰਿਆ ਪਲਟ ਗਈ ਤੇ ਉਹ ਇਕ ਜਜ਼ਬੇ ਵਿਚ ਮਹਵ ਹੋ ਗਿਆ। ਸ਼ਿਕਾਰ ਦਾ ਹੁਕਮ ਬੰਦ ਕਰ ਦਿੱਤਾ, ਇਕ ਦਰਖਤ ਹੇਠ ਬੈਠ ਗਿਆ ਤੇ ਏਥੇ ਬੈਠਕੇ ਫਕੀਰਾਂ ਤੇ ਗ਼ਰੀਬਾਂ ਨੂੰ ਬਹੁਤ ਸੋਨਾ ਦਾਨ ਕੀਤਾ। ਇਥੇ ਉਸ ਨੇ ਆਪਣਾ ਸਿਰ ਵੀ ਮੁਨਵਾ ਦਿੱਤਾ, ਇਸ ਤੋਂ ਕਈ ਲੋਕਾਂ ਨੂੰ ਗੁਮਾਨ ਹੋਇਆ ਕਿ ਬਾਦਸ਼ਾਹ ਰਾਜ ਭਾਗ ਤਿਆਗ ਕੇ ਵਿਰਕਤ ਹੋਣ ਲੱਗਾ ਹੈ। ਸ਼ਾਇਦ ਇਸ ਵਿਚ ਕੁਛ ਸਚਾਈ ਹੋਵੇ। ਅਕਬਰ ਦੇ ਦਿਲ ਵਿਚੋਂ ਵੈਰਾਗ ਦੇ ਕੁਛ ਖਿਆਲ ਲੰਘੇ ਹੋਣ, ਜਿਨ੍ਹਾਂ ਦੀ ਸੋ ਸੁਣ ਕੇ ਅਕਬਰ ਦੀ ਮਾਤਾ ਦਿੱਲੀਓਂ ਚੱਲਕੇ ਪੁੱਤਰ ਦੀ ਖਬਰ ਨੂੰ ਇਕ ਦਮ ਭੇਰੇ ਪਹੁੰਚੀ।

ਭਾਵੇਂ ਕਈ ਲੋਕਾਂ ਨੂੰ ਤੇ ਖਾਸ ਕਰਕੇ ਪੁਰਤਗਾਲ ਦੇ ਮਿਸ਼ਨਰੀਆਂ ਨੂੰ, ਜੋ ਅਕਬਰ ਦੇ ਦਰਬਾਰ ਵਿਚ ਰਹਿੰਦੇ ਸਨ, ਇਹ ਖਿਆਲ ਹੋ ਗਿਆ ਸੀ ਕਿ ਅਕਬਰ ਨੂੰ ਕਦੇ ਕਦੇ ਮਿਰਗੀ ਦੀ ਕਸਰ ਪੈਂਦੀ ਹੈ, ਪਰ ਅਕਬਰ ਆਪੂੰ ਵਜਦ ਵਿਚ ਆਕੇ ਏਸ ਕਲਾਮ ਦੀ ਮਸਤੀ ਦਾ ਪੂਰਾ ਵੇਦਾਂਤਕ ਆਨੰਦ ਲੈਂਦਾ ਸੀ:-

## 'ਅੱਲਾ ਹੂ ਅਕਬਰ'

ਦੀਨ ਇਲਾਹੀ ਦੇ ਮਾਰਗ ਵਿਚ ਧਰਮ ਦਾ ਮੁੱਖ ਅੰਗ ਬਾਦਸ਼ਾਹ ਦੀ ਸੇਵਾ ਸੀ, ਇਸ ਮਾਰਗ ਦੀਆਂ ਪੌੜੀਆਂ ਚੜਨ ਲਈ ਹੇਠ ਲਿਖੇ ਸੇਵਾ

ਦੇ ਚਾਰ ਡੰਡੇ ਘੜੇ ਗਏ:-

(1) ਸੇਵਾ, ਮਾਲ ਦੀ ਕੁਰਬਾਨੀ ਨਾਲ।
(2) ਸੇਵਾ, ਜਾਨ ਦੀ ਕੁਰਬਾਨੀ ਨਾਲ।
(3) ਸੇਵਾ, ਇੱਜ਼ਤ ਦੀ ਕੁਰਬਾਨੀ ਨਾਲ।
(4) ਸੇਵਾ, (ਪਿਛਲੇ) ਧਰਮ ਦੀ ਕੁਰਬਾਨੀ ਨਾਲ।

ਇਸ ਸੀੜ੍ਹੀ ਮੁਤਾਬਿਕ ਜਿਤਨੀ ਜੋ ਸੇਵਾ ਕਰ ਸਕੇ ਉਹ ਉਤਨਾ ਹੀ ਧਰਮਾਤਮਾ ਸਮਝਿਆ ਜਾਂਦਾ ਸੀ। ਜੋ ਸੇਵਕ ਚਾਰੇ ਪੌੜੀਆਂ ਚੜ੍ਹ ਜਾਏ ਉਸ ਉਪਰ ਸ਼ਹਿਨਹਾਸ਼ਾਹ ਦੀ ਅਤਜੰਤ ਮਿਹਰ ਹੁੰਦੀ ਸੀ। ਉਸ ਨੂੰ ਬਾਦਸ਼ਾਹ ਆਪਣੇ ਸਿੰਘਾਸਨ ਉਪਰ ਬੈਠਕੇ ਪੂਰਨ ਜਲਾਲ ਵਿਚ ਦਰਸ਼ਨ ਦੇਂਦਾ ਸੀ। ਉਸ ਜਗਜਾਸੂ ਨੂੰ ਫੇਰ ਦਰਸ਼ਨੀ ਕਹਿੰਦੇ ਸਨ ਤੇ ਉਸ ਦਾ ਰੁਤਬਾ ਪਰਮ ਤੱਤ ਦੀ ਪ੍ਰਾਪਤੀ ਦਾ ਸਮਝਿਆ ਜਾਂਦਾ ਸੀ।

ਬੀਰਬਲ ਅਕਬਰ ਦੇ ਦਰਸ਼ਨੀ ਮੁਰੀਦਾਂ ਵਿਚੋਂ ਸੀ। ਇਸ ਉਪਰ ਉਸ ਦੀ ਅਤਜੰਤ ਮਿਹਰ ਸੀ। ਬੀਰਬਲ ਹੋਰ ਹਰ ਹੁਨਰ ਵਿਚ ਮਾਹਿਰ ਸੀ, ਪਰ ਉਸ ਵਿਚ ਜੰਗੀ ਕਾਬਲੀਅਤ ਕੋਈ ਨਹੀਂ ਸੀ ਤੇ ਅਕਬਰ ਇਹ ਚਾਹੁੰਦਾ ਸੀ ਕਿ ਉਸ ਨੂੰ ਸ਼ਸਤ੍ਰ ਵਿਦਜਾ ਵਿਚ ਵੀ ਪ੍ਰਬੀਨ ਕਰ ਦਿਤਾ ਜਾਵੇ।

ਹੁਣ ਜਦ ਖ਼ਬਰਾਂ ਆਉਣ ਲੱਗੀਆਂ ਕਿ ਪਠਾਣਾਂ ਨੇ ਸਰਹੱਦ ਉਪਰ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਹੈ, ਤਾਂ ਅਕਬਰ ਨੂੰ ਖਿਆਲ ਹੋਇਆ ਕਿ ਇਕ ਫੌਜ ਬੀਰਬਲ ਦੀ ਸਰਦਾਰੀ ਹੇਠ ਸਵਾਤ ਵਾਲੇ ਪਾਸੇ ਘੱਲ ਦਿੱਤੀ ਜਾਵੇ, ਜਿਹੜੀ ਜ਼ੈਨ ਖਾਂ ਦੀ ਸੈਨਾਂ ਨੂੰ ਚਕਦਰੇ ਕੋਲ ਜਾ ਮਿਲੇ। ਅਕਬਰ ਆਪਣੇ ਜਰਨੈਲ ਜ਼ੈਨ ਖਾਂ ਨੂੰ ਪਹਿਲੇ ਉਧਰ ਘੱਲ ਚੁਕਾ ਸੀ ਤੇ ਆਪ ਵੀ ਅਟਕ ਵਲ ਜਾਣ ਦੀ ਤਿਆਰੀ ਕਰ ਰਿਹਾ ਸੀ।

ਜਿਉਂ ਜਿਉਂ ਬੀਰਬਲ ਦੇ ਟੁਰਨ ਦਾ ਵਕਤ ਨੇੜੇ ਆਉਂਦਾ ਗਿਆ ਅਕਬਰ ਦੇ ਦਿਲ ਨੂੰ ਖੋਹ ਪੈਣ ਲੱਗੀ, ਪਰ ਟੁਰਨ ਦਾ ਹੁਕਮ ਜੋ ਹੋ ਚੁਕਾ ਸੀ ਸੋ ਅਮਿਟ ਸੀ, ਪ੍ਰੰਤੂ ਅਫਸੋਸ ਨੂੰ ਘੱਟ ਕਰ ਲਈ ਅਕਬਰ ਨੇ ਬੀਰਬਲ ਦੀ ਵਿਦੈਗੀ ਖ਼ਾਤਰ ਆਪਣੇ ਕਵੀ ਦਰਬਾਰ ਦਾ ਇਕ ਸਮਾਗਮ ਕੀਤਾ।

ਸੰਗੀਤ ਤੇ ਕਾਵਜ ਅਕਬਰ ਨੂੰ ਬਹੁਤ ਅੱਛੇ ਲਗਦੇ ਸਨ। ਇਸ ਦੀਆਂ ਤਿੰਨ ਵਜਾ ਸਨ। ਇਕ ਇਹ ਕਿ ਇਹ ਚੀਜ਼ਾਂ ਆਪਣੇ ਆਪ ਵਿਚ ਅੱਛੀਆਂ ਹਨ ਤੇ ਉਹ ਬਹੈਸੀਅਤ ਬਾਦਸ਼ਾਹ ਇਨ੍ਹਾਂ ਦੀ ਉੱਨਤੀ ਆਪਣਾ ਫਰਜ਼ ਸਮਝਦਾ ਸੀ। ਦੂਜੇ ਪਾਸੇ ਧਾਰਮਕ ਅਵਸਥਾ ਵਿਚ ਉਸ ਦੇ ਮਨ ਦੀ ਸਥਿਤੀ ਸੀ, ਉਸ ਅਵਸਥਾ ਲਈ ਕੋਮਲ ਹੁਨਰ ਦੇ ਸਰੇ ਅੰਗਾਂ ਦੇ ਦਿਗ ਦਰਸ਼ਨ ਦੀ ਲੋੜ ਸੀ, ਤੀਜੇ ਇਹ ਚੀਜ਼ਾਂ ਸ਼ਰਅ ਵਿਰੁੱਧ ਸਨ।

ਤੀਜੀ ਗੱਲ ਇਸ ਤਰ੍ਹਾਂ ਦੀ ਸਪਸ਼ਟ ਹੁੰਦੀ ਹੈ ਕਿ ਅਕਬਰ ਭਾਵੇਂ ਹਿੰਦੂ ਮੁਸਲਮਾਨਾਂ ਦਾ ਮਜ਼ਹਬੀ ਸ਼ਕਲ ਵਿਚ ਸਮਝੌਤਾ ਚਾਹੁੰਦਾ ਸੀ, ਪਰ ਉਸ ਨੂੰ ਪਤਾ ਸੀ ਕਿ ਇਹ ਗੱਲ ਨਾਮੁਮਕਿਨ ਹੈ। ਮੁਸਲਮਾਨ 'ਮੋਮਨ' ਹੈਨ ਤੇ ਮੋਮਨਾਂ ਦੇ ਖਿਆਲ ਮੂਜਬ ਹਿੰਦੂ 'ਕਾਫਰ' ਹੈਨ, ਦੋਨਾਂ ਦਾ ਮਿਲਾਪ ਅਸੰਭਵ ਹੈ। ਦੋਨਾਂ ਨੂੰ ਮਿਲਾਉਣ ਲਈ ਇਹ ਜ਼ਰੂਰੀ ਹੈ ਕਿ ਕਾਫਰਾਂ ਨੂੰ ਥੋੜਾ ਬਹੁਤਾ ਦੀਨਦਾਰ ਕਰ ਦਿੱਤਾ ਜਾਵੇ ਜਾਂ ਦੀਨਦਾਰਾਂ ਨੂੰ ਕਿਸੇ ਤਰ੍ਹਾਂ ਕੁਫਰ ਦੀ ਮਿੱਠੀ ਚਾਸ ਦਾ ਚਸਕਾ ਪਾ ਦਿੱਤਾ ਜਾਵੇ।

ਹਿੰਦੂਆਂ ਨੂੰ ਤਲਵਾਰ ਦੇ ਜ਼ੋਰ ਦੀਨਦਾਰ ਕਰਨ ਦਾ ਤਜਰਬਾ ਹੋ ਚੁਕਾ ਸੀ। ਨਤੀਜਾ ਨਾਕਾਮਯਾਬੀ ਸੀ। ਅਕਬਰ ਤੋਂ ਪਹਿਲੇ ਹਿੰਦੂਸਤਾਨ ਵਿਚ 24 ਬਾਦਸ਼ਾਹ ਮੁਸਲਮਾਨ ਹੋ ਗੁਜ਼ਰੇ ਸਨ। ਕੁਫਰ ਦੇ ਹਨੇਰੇ ਨੂੰ ਦੂਰ ਕਰਨ ਲਈ ਇਨ੍ਹਾਂ ਦੀ ਤਲਵਾਰ ਦੀ ਚਮਕ ਨਾਕਸ ਸਾਬਤ ਹੋਈ ਸੀ। ਹਨੇਰਾ ਵੈਸੇ ਦਾ ਵੈਸਾ ਹੀ ਰਿਹਾ। ਬੁੱਤਾਂ ਨੂੰ ਤੋੜਿਆ ਗਿਆ, ਟੁਕੜੇ ਟੁਕੜੇ ਕਰ ਦਿੱਤੇ ਗਏ; ਪਰ ਉਹ ਇਕ ਇਕ ਟੁਕੜਾ ਮੁਤਬੱਰਕ (ਪਵਿਤ੍ਰ) ਹੋ ਗਿਆ। ਇਕ ਬੁਤ ਦੇ ਅਨੇਕ ਬੁਤ ਬਣ ਗਏ। ਤੋੜਨਹਾਰੇ ਹੈਰਾਨ ਸਨ ਕਿ ਬੁਤਾਂ ਨੇ ਇਹ ਕੀ ਕਰਾਮਾਤ ਕਰ ਦਿੱਤੀ। ਬੁਤ ਪੂਜਾ ਤਾਂ ਹਟੀ ਕੋਈ ਨਾ, ਸਗੋਂ ਨਾਲ ਪੱਥਰ ਪੂਜਾ ਵਧੇਰੇ ਜ਼ੋਰ ਵਿਚ ਸ਼ੁਰੂ ਹੋ ਗਈ। ਨਦੀਆਂ ਦੇ ਸਾਰੇ ਪੱਥਰ ਜੋ ਸਮੇਂ ਦੀ ਰਗੜ ਖਾਕੇ ਵੀ ਕਾਲੇ ਹੋ ਰਹੇ ਸਨ ਇਸ ਹਨੇਰ ਗਰਦੀ ਵਿਚ ਸਾਲਿਗਰਾਮ ਦੇ ਹੋਣ ਦਾ ਦਾਵਾ ਕਰਕੇ ਵਿਸ਼ਨੂੰ ਦੇ ਸਥਾਨਾਪਤਿ ਬਣ ਗਏ। ਹੁਣ ਕਿਤਨੇ ਕੁ ਪੱਥਰ ਰੋੜ੍ਹੇ ਜਾਣ ਪਿੱਛੇ ਕਾਲੇ ਬੱਦਲਾਂ ਵਾਕੁਣ ਪਹਾੜਾਂ ਦੇ ਪਹਾੜ ਖੜੇ ਸਨ। ਬੁਤ ਤੋੜਨ ਵਾਲੀ ਤਲਵਾਰ ਖੁੰਢੀ ਪੈ ਗਈ।

ਅਕਬਰ ਦੇ ਵੇਲੇ ਹੁਣ ਨਵਾਂ ਤਜਰਬਾ ਸ਼ੁਰੂ ਹੋਇਆ। ਬਜਾਏ ਏਸ ਦੇ ਕਿ ਕਾਫਰਾਂ ਨੂੰ ਦੀਨਦਾਰ ਕੀਤਾ ਜਾਏ, ਇਹ ਜ਼ਿਆਦਾ ਅੱਛਾ ਸਮਝਿਆ ਗਿਆ ਕਿ ਸ਼ਰਅ ਦੀ ਫੌਲਾਦੀ ਕਰੜਾਈ ਨੂੰ ਪਹਿਲੇ ਕਿਸੇ ਕੁਸ਼ਤੇ ਦੀ ਨਰਮਾਈ ਵਿਚ ਮਨੂਰ ਕੀਤਾ ਜਾਵੇ। ਦੀਨ ਜਦ ਆਪਣੀ ਹਸਤੀ ਨੂੰ ਏਸ ਤਰ੍ਹਾਂ ਚੂਰਨ ਕਰ ਲਵੇ ਤਾਂ ਉਹ ਏਸ ਕਾਬਲ ਹੋ ਜਾਵੇਗਾ ਕਿ ਉਸ ਦੀ ਗੋਲੀ ਵੱਟੀ ਜਾਵੇ ਜੋ ਆਸਾਨੀ ਨਾਲ 'ਕੁਫਰ' ਦੀ ਮਿੱਠੀ ਖੰਡ ਵਿਚ ਲਪੇਟੀ ਜਾਵੇਗੀ।

ਏਸ ਸ਼ਕਲ ਦਾ ਸਮਝੌਤਾ ਅਸਲ ਵਿਚ ਹਿੰਦੂ ਮੁਸਲਿਮ ਸਮਝੌਤਾ ਨਹੀਂ ਸੀ। ਇਹ ਮੁਸਲਮਾਨਾਂ ਨੂੰ ਸ਼ਰਅ ਹੀਨ ਕਾਫਰ ਬਣਾਕੇ ਦੋ ਕਿਸਮ ਦੇ ਕਾਫਰਾਂ ਦਾ ਸਮਝੌਤਾ ਸੀ। ਇਹ ਅਕਬਰ ਦੀ ਸਕੀਮ ਸੀ।

ਸ਼ਰਅ ਦੀ ਕਰੜਾਈ ਨੂੰ ਘੱਟ ਕਰਨ ਲਈ ਉਹ ਸਾਮਾਨ ਚੁਣੇ ਗਏ ਜੋ ਵੈਸੇ ਸ਼ਰਅ ਵਿਰੁੱਧ ਸਨ, ਪਰ ਜੋ ਇਨਸਾਨ ਦੀ ਫਿਤਰਤ ਦੇ ਅਨੁਕੂਲ ਸਨ। ਸ਼ਰਅ ਵਿਚ ਸੰਗੀਤ ਤੇ ਕਾਵਿ ਦੀ ਮਨਾਹੀ ਹੈ। ਇਹ ਨਫਸ ਪੈਦਾ ਕਰਦੇ ਹਨ। ਅਕਬਰ ਨੇ ਤਾਨਸੈਨ ਵਰਗੇ ਰਾਗੀ ਲੱਭ ਲਏ।

ਅਕਬਰ ਨੇ ਆਪਣਾ ਚੌਗਿਰਦਾ ਕੋਮਲ ਹੁਨਰਾਂ ਦੇ ਉਹਨਾਂ ਆਚਾਰਯਾਂ ਨਾਲ ਭਰਪੂਰ ਕਰ ਦਿਤਾ ਸੀ, ਜੋ ਆਪਣੀ ਰਚਣਹਾਰ ਬ੍ਰਿਤੀ ਦੇ ਆਨੰਦ ਵਿਚ ਫਿਰਕਈ ਦ੍ਵੈਸ਼ ਭੁੱਲ ਜਾਂਦੇ ਹਨ ਤੇ ਜਿਨ੍ਹਾਂ ਦੀ ਇਨਸਾਨੀ ਈਰਖਾ ਮਜ਼੍ਹਬ ਦਾ ਆਸਰਾ ਨਹੀਂ ਲੈਂਦੀ, ਪਰ ਕੇਵਲ ਆਪਣੇ ਹੁਨਰ ਦੀ ਆਨ ਨੂੰ ਕਾਇਮ ਰੱਖਣ ਦਾ ਜਜ਼ਬਾ ਰਖਦੀ ਹੈ। ਇਨ੍ਹਾਂ ਲੋਕਾਂ ਵਿਚ ਜਾਤਿ-ਦ੍ਵੈਸ਼ ਹੋ ਵੀ ਨਹੀਂ ਸਕਦੀ ਸੀ। ਅਕਬਰ ਦੇ ਚੁਗਿਰਦੇ ਦੇ ਚੁਣੇ ਹੋਏ ਆਦਮੀ ਕਿਸੇ ਸਾਂਝੀ ਮਿੱਟੀ ਦੇ ਘੜੇ ਹੋਏ ਸਨ। ਇਨ੍ਹਾਂ ਵਿਚ ਜਾਤ-ਭੇਦ ਸੀ ਹੀ ਨਹੀਂ। ਤਾਨਸੈਨ ਜਨਮ ਦਾ ਹਿੰਦੂ ਸੀ, ਪਰ ਪਾਲਣ ਪੋਸਣ ਨਾਲ ਮੁਸਲਮਾਨ ਸੀ। ਇਹੋ ਰਾਗ ਦੇ ਜਲ-ਪਰਵਾਹ ਵਿਚ ਜਾਤ ਤੇ ਉੱਮਲ ਦੋਨੋਂ ਰੋੜ੍ਹ ਚੁਕਾ ਸੀ। ਤਾਨਸੈਨ ਦੇ ਪਿਤਾ ਦੇ ਘਰ ਜੋ ਉਲਾਦ ਹੁੰਦੀ ਸੀ ਤਤਕਾਲ ਮਰ ਜਾਂਦੀ ਸੀ। ਕੇਵਲ ਤਾਨਸੈਨ ਬਚਿਆ, ਉਹ ਵੀ ਮੁਹੰਮਦ ਗੌਂਸ ਗੁਵਾਲੀਅਰ ਦੇ ਫਕੀਰ ਦੀ ਸੁੱਖਣਾ ਦਾ ਫਲ ਹੋਣ ਕਰਕੇ ਉਸੇ ਨੂੰ ਭੇਟ ਦੇ ਦਿਤਾ ਗਿਆ। ਤਾਨਸੈਨ ਰਾਗ ਵਿਦਜਾ ਸਿੱਖਣ ਲਈ ਕੁਝ ਚਿਰ ਪ੍ਰਸਿੱਧ ਸ੍ਰੀ ਸ੍ਵਾਮੀ ਹਰਿਦਾਸ ਜੀ ਦਾ ਚੇਲਾ ਰਿਹਾ। ਇਸ ਪ੍ਰਕਾਰ

ਤਾਨਸੈਨ ਦਾ ਅਸਲਾ ਹਿੰਦੂ ਸੀ*, ਜਿਸ ਉਪਰ ਪਹਿਲੇ ਗੌਂਸ ਫਕੀਰ ਨੇ ਆਪਣੀ ਚਾਸ਼ਨੀ ਚਾੜ੍ਹੀ, ਮੁੜ ਹਰੀ ਦਾਸ ਨੇ ਪੌਰਾਣਿਕ ਗਲੇਫਨ ਮਲੀ ਤੇ ਜਿਸ ਉਪਰ ਹੁਣ ਅਕਬਰ ਸੁਨਹਿਰੀ ਵਰਕ ਵਲ੍ਹੇਟ ਰਿਹਾ ਸੀ।

ਮੁਬਾਰਿਕ ਖਾਂ ਦਾ ਵੀ ਹਾਲ ਏਹੋ ਜਿਹਾ ਸੀ। ਇਹ ਪਹਿਲੇ ਸੁੰਨੀ ਮੁਸਲਮਾਨਾਂ ਦਾ ਵਿਰੋਧੀ ਸੀ, ਫੇਰ ਸ਼ੀਆ ਮਤ ਦਾ ਵੀ ਖੰਡਨ ਕਰਨ ਲੱਗ ਪਿਆ। ਛੇਕੜ ਸ਼ਰਅ ਤੋਂ ਪੂਰਾ ਮੁਨਕਿਰ ਹੋ ਗਿਆ। ਸ਼ੇਖ ਮੁਬਾਰਿਕ ਖਾਂ ਅੱਬੁਲ ਫਜ਼ਲ ਤੇ ਫੈਜ਼ੀ ਦਾ ਪਿਤਾ ਸੀ, ਸੰਸਕ੍ਰਿਤ ਦਾ ਵਿਦਵਾਨ ਤੇ ਹਿੰਦੀ ਦਾ ਕਵੀ ਸੀ।

ਰਾਜਾ ਟੋਡਰ ਮਲ ਵੀ ਵਿਦਜਾ ਦੀ ਸਾਂਝੀ ਕਲਾ ਦਾ ਇਕ ਪੁਰਜ਼ਾ ਸੀ। ਏਸ ਨੇ ਭਾਗਵਤ ਪੁਰਾਣ ਦਾ ਫਾਰਸੀ ਵਿਚ ਤਰਜਮਾ ਕੀਤਾ, ਆਪ ਹਿੰਦੀ ਦਾ ਕਵੀ ਸੀ, ਪਰ ਏਸੇ ਦੀ ਅਮਲਦਾਰੀ ਹੇਠ ਸਰਕਾਰੀ ਦਫਤਰਾਂ ਵਿਚ ਫਾਰਸੀ ਦੀ ਪਿਰਤ ਚੱਲੀ, ਜਿਸ ਨੇ ਹਿੰਦੀ ਦੇ ਲਗੇ ਲਗੇ ਪੈਰ ਉਖੇੜ ਦਿੱਤੇ। ਰਾਜਾ ਭਗਵਾਨ ਦਾਸ ਤੇ ਮਾਨ ਸਿੰਹ ਵਗੈਰਾ ਉਨ੍ਹਾਂ ਰਾਜ-ਪੂਤਾਂ ਵਿਚੋਂ ਸਨ, ਜਿਨ੍ਹਾਂ ਦੀ ਕੁਲ ਨੇ ਸਭ ਤੋਂ ਪਹਿਲੇ ਮੁਸਲਮਾਨਾਂ ਨਾਲ ਧੀਆਂ ਦੇ ਸਾਕ ਕੀਤੇ। ਰਾਜਸਥਾਨ ਦੀਆਂ ਛੱਤੀ ਰਾਜ ਕੁਲਾਂ ਵਿਚੋਂ ਜਾਤ ਪਾਤ ਤੋੜਕੇ ਵਿਆਹ ਦੀ ਪਿਰਤ ਏਸੇ ਕੁਲ ਨੇ ਜਾਰੀ ਕੀਤੀ। ਰਹੀਮਖਾਨ ਵੀ ਸ਼ਰਅ ਤੋਂ ਉਖੜਿਆ ਬੰਦਾ ਸੀ। ਬੜਾ ਭਾਰੀ ਕਵਿ, ਹਿੰਦੀ ਤੇ ਸੰਸਕ੍ਰਿਤ ਵਿਚ ਰਚਨਾ ਕਰਨ ਵਾਲਾ ਤੇ ਅਕਬਰ ਦੀ ਜੰਗੀ ਤਾਕਤ ਦਾ ਸਭ ਤੋਂ ਵੱਡਾ ਕਰਮਚਾਰੀ, ਮਹਾਂਦਾਨੀ ਤੇ ਸੰਗੀਤ ਦੀ ਲਟਕ ਵਾਲਾ ਬੇ ਪ੍ਰਵਾਹ ਬੰਦਾ ਸੀ। ਮਤਲਬ ਇਹ ਕਿ ਅਕਬਰ ਦੇ ਮੁਸਾਹਿਬ ਸਾਰੇ ਦੇ ਸਾਰੇ ਹੀ ਕਿਸੇ ਨ ਕਿਸੇ ਸ਼ਕਲ ਵਿਚ ਜਾਤਿ ਦ੍ਵੈਸ਼ ਤੋਂ ਉਪਰ ਉਠੇ ਹੋਏ ਬੰਦੇ ਸਨ।

6.

ਅਕਬਰ ਨੇ ਜਦ ਬੀਰਬਲ ਦੀ ਵਿਦੈਗੀ ਲਈ ਕਵੀ ਦਰਬਾਰ ਕੀਤਾ ਤਾਂ ਇਸ ਵਿਚ ਜਿਤਨੇ ਕਵੀ ਉਸ ਵੇਲੇ ਮੌਜੂਦ ਸਨ, ਸ਼ਾਮਲ ਹੋਏ। ਸਮਾਗਮ ਦੀ ਕਾਰਵਾਈ ਲਿਖਣੀ ਤਾਂ ਬੜੀ ਮੁਸ਼ਕਿਲ ਹੈ, ਪਰ ਨਮੂਨੇ ਮਾਤ੍ਰ ਕੁਛ ਹਿੱਸਾ, ਜਿਸ ਵਿਚ ਕਵਿਤਾ ਉਪਰ ਚੁਹਲਬਾਜ਼ੀ ਹੋਈ, ਹੇਠ ਦੇਂਦੇ ਹਾਂ:

---

* ਇਸਦਾ ਹਿੰਦੂ ਨਾਮ ਤ੍ਰਿਲੋਚਨ ਮਿਸ਼ਰ ਸੀ।

(ਕਵਿ ਦਰਬਾਰ)

ਅਕਬਰ ਆਪ ਸਿੰਘਾਸਨ ਤੋਂ ਉਤਰਕੇ ਕਵੀਆਂ ਦੀ ਪੰਗਤ ਵਿਚ ਆ ਬੈਠਾ। ਅੱਜ ਦੇ ਦਰਬਾਰ ਲਈ ਧੋਤੀ ਤਿਲਕ ਸਜਾ ਬ੍ਰਿਜ ਦੇਸ਼ ਦੇ ਚੋਬਿਆਂ ਦਾ ਅਸਲ ਰੂਪ ਅਕਬਰ ਨੇ ਧਾਰਿਆ ਹੋਇਆ ਸੀ।

ਦਰਬਾਰ ਦੀ ਕਾਰਵਾਈ ਸ਼ੁਰੂ ਹੋਈ। ਤਾਨਸੈਨ ਨੇ ਤਾਰ ਦੀ ਖਿੱਚਵੀਂ ਲੈ ਵਿਚ ਗਾਣਾ ਸ਼ੁਰੂ ਕੀਤਾ:-

**ਪਜਾਰੇ ਤੂੰ ਹੀ ਬ੍ਰਹਮਾ, ਤੂੰ ਹੀ ਵਿਸ਼ਨੂੰ, ਤੂੰ ਹੀ ਰੁਦ੍ਰ,**
**ਤੂੰਹੀ ਸ਼ਕਤੀ, ਤੂੰਹੀ ਗਣੇਸ਼, ਤੂੰਹੀ ਸੂਰਾ।**
**ਤੂੰਹੀ ਜਲ, ਤੂੰਹੀ ਥਲ, ਤੂੰਹੀ ਪਵਨ,**
**ਤੂੰਹੀ ਅਕਾਸ਼; ਤੂੰਹੀ ਅਧੂਰਾ, ਤੂੰਹੀ ਪੂਰਾ।**
**ਤੂੰਹੀ ਛੈਲਾ, ਤੂੰਹੀ ਅਲਬੇਲਾ; ਤੂੰਹੀ ਰੋਤਾ, ਤੂੰਹੀ ਹਸਤਾ,**
**ਤੂੰਹੀ ਉਠਤ, ਤੂੰਹੀ ਬੈਠਤ, ਚਲਤ ਤੂੰਹੀਂ ਦੂਰਾ।**
**ਤਾਨਸੈਨ ਕੇ ਪ੍ਰਭੂ, ਏਕ ਹੀ ਅਨੇਕ ਹੋਇ,**
**ਜਗ ਮੈ ਵਯਾਪ ਰਹਯੋ ਹਜੂਰਾ।**

ਇਸ ਗਾਨ ਨਾਲ ਇਕ ਅਜੀਬ ਸੰਗੀਤਕ ਪ੍ਰਭਾਵ ਛਾ ਗਿਆ। ਸਾਰੇ ਚੁਪ ਸਨ, ਪਰ ਉਸ ਕਮਰੇ ਦੀ ਹਵਾ ਨੇ ਤਰਬ ਰੂਪ ਹੋਕੇ ਅਲਾਪ ਦੇ ਤ੍ਰਾਣ ਨੂੰ ਪਕੜ ਲਿਆ ਤੇ ਸਾਰਾ ਵਾਯੂਮੰਡਲ ਰਾਗ ਦੀ ਪਟਮੰਜਰੀ ਲਯ ਵਿਚ ਲਹਿਰੇ ਖਾਣ ਲੱਗ ਪਿਆ, ਮਾਲੂਮ ਹੋਵੇ ਕਿ ਅਕਾਸ਼ ਵਿਚੋਂ ਅਨਾਹਦ ਧੁਨਿ ਆ ਰਹੀ ਹੈ:-

**ਤੂੰਹੀ ਜਲ, ਤੂੰਹੀ ਥਲ, ਤੂੰ ਹੀ ਪਵਨ, ਤੂੰ ਅਕਾਸ਼,**
**ਤੂੰਹੀ ਅਧੂਰਾ, ਤੂੰਹੀ ਪੂਰਾ।**

ਕੁਛ ਚਿਰ ਦੇ ਬਾਦ ਜਦ ਇਸ ਜਾਦੂ ਦੇ ਅਸਰ ਦਾ ਪ੍ਰਭਾਵ ਠੰਢਾ ਹੋਣ ਲੱਗਾ ਤਾਂ ਦੀਵਾਨ ਟੋਡਰ ਮੱਲ ਨੇ ਤਾਨਸੈਨ ਦੇ ਪੁਤਰ ਤਾਨਤ੍ਰੰਗ ਨੂੰ ਕਿਹਾ-ਬੱਚਾ! ਤੂੰ ਵੀ ਕੁਛ ਸੁਣਾ।

ਤਾਨਤ੍ਰੰਗ ਨੇ ਆਪਣਾ ਝਟਪਟ ਸਾਜ਼ ਸੁਰ ਕੀਤਾ। ਦੀਵਾਨ ਟੋਡਰ ਮਲ ਨੂੰ ਪੰਜਾਬ ਦੇਸ਼ ਦੀ ਭਾਸ਼ਾ ਦਾ ਕੁਛ ਭੁਸ ਸੀ ਤੇ ਤਾਨ ਤ੍ਰੰਗ ਕੁਛ ਦਿਨਾ ਤੋਂ ਅਭਿਆਸ ਕਰ ਰਿਹਾ ਸੀ ਪੰਜਾਬੀ ਛੰਦ ਘੜਨ ਦਾ। ਹੁਣ

ਮੌਕਾ ਦੇਖ ਕੇ ਉਸ ਨੇ ਧਨਾਸਰੀ ਦੀ ਬੈਠਵੀਂ ਲੈ ਵਿਚ ਗਾਇਨ ਸ਼ੁਰੂ ਕੀਤਾ:-

**'ਸਾਉਂਲੜਾ ਹੋਲੀ ਖੇਲਣ ਮੇਰੇ ਆਉਂਦਾ।**
**ਬੰਸੀ ਦੀ ਤਾਨ ਵਜਾਉਂਦਾ ਗਾਉਂਦਾ ਸਾਡਾ ਮਨ ਲਲਚਾਉਂਦਾ।**
**ਚੋਆ ਚੰਦਨ ਅਗਰ ਕੁਮਕੁਮਾ ਅੰਬੀਰ ਗੁਲਾਲ ਉਡਾਓਂਦਾ।**
**ਤਾਨ ਤ੍ਰੰਗ ਪ੍ਰਭੂ ਰਸ ਭਰ ਛਿੜਕਤ ਰਹਸ ਰਹਸ ਗਲ ਲਾਉਂਦਾ।'**

ਸਾਰੇ ਸੁਣਕੇ ਖੁਸ਼ ਹੋਏ ਤੇ ਤਾਨਤ੍ਰੰਗ ਨੂੰ ਬਹੁਤ ਸ਼ਾਬਾਸ਼ ਦਿੱਤੀ।

ਬੀਰਬਲ ਬੋਲਿਆ, ਬੱਚੂ! ਇਹ ਕੀ ਗਵਾਰੀ ਬੋਲੀ ਠੱਪੀ ਆ, ਤੂੰ ਸ਼ੁਧ ਭਾਸ਼ਾ ਦਾ ਅਭਿਆਸ ਕਰਿਆ ਕਰ। ਡਿੰਗਲ ਦੇ ਮਗਰ ਲਗਕੇ ਪਿੰਗਲ ਭੁੱਲ ਜਾਏਂਗਾ।

ਤਾਨਸੈਨ-ਇਹ ਮੇਰਾ ਪੁਤ੍ਰ ਹੈ, ਮੇਰਾ, ਪਿੰਗਲ ਨਹੀਂ ਭੁੱਲ ਸਕਦਾ। ਤੈਨੂੰ ਮੇਰਾ ਪਿਛਲਾ ਕਬਿੱਤ ਯਾਦ ਹੈ?

ਬੀਰਬਲ-ਕਿਹੜਾ?

ਤਾਨਸੈਨ:-

**ਗੋਵਨ ਕੋ ਜਾਯੋ ਤੰਸੋ ਘਰ ਸੇ ਲਿਪਟ ਰਹੇ,**
**ਗਧੀਆ ਨ ਗਵੂ ਹੋਤ ਗੰਗ ਕੇ ਨੁਲਹਾਏ ਸੇ।**
**ਸਿੰਹਨ ਕੇ ਜਾਏ ਤਾਕੀ ਐਰਾਵਤ ਆਨ ਮਾਨੇ,**
**ਸਜਾਲ ਨਹੀਂ ਸਿੰਹ ਹੋਤ ਮਾਸ ਕੇ ਖਿਲਾਏ ਸੇ।**
**ਹੰਸਨ ਕੋ ਜਾਯੋ ਵੋਤੋ ਪੀਯਤ ਮਧੁਰ ਪਯ,**
**ਬਗਲੋ ਨ ਹੰਸ ਹੋਤ ਪਯ ਕੇ ਪਿਲਾਏ ਸੇ।**
**ਕਹੇ ਮੀਆਂ ਤਾਨਸੈਨ ਸੁਨੋ ਸ਼ਾਹ ਅਕਬਰ,**
**ਨਫਾ ਨਹੀਂ ਹੋਤ ਖਲ ਊਚੇ ਪਦ ਪਾਏ ਸੇ***

---

* ਗਊ ਦਾ ਵੱਛਾ ਭਾਵੇਂ ਘਰ ਬੈਠਾ ਰਹੇ ਤਾਂ ਵੀ ਵੱਛਾ ਹੀ ਹੈ, ਤੇ ਗਧੀ ਨੂੰ ਭਾਵੇਂ ਗੰਗਾ ਵਿਚ ਨੁਹਾ ਦਿਓ ਤਾਂ ਵੀ ਗਊ ਨਹੀਂ ਬਣਦੀ। ਸ਼ੇਰ ਦਾ ਭਾਵੇਂ ਬੱਚਾ ਹੀ ਹੋਵੇ ਤਾਂ ਵੀ ਹਾਥੀ ਉਸ ਦੀ ਆਨ ਮੰਨਦਾ ਹੈ। ਗਿੱਦੜ ਨੂੰ ਚਾਹੇ ਕਿਤਨਾ ਮਾਸ ਖੁਆਓ, ਸ਼ੇਰ ਨਹੀਂ ਬਣ ਸਕਦਾ। ਹੰਸਾਂ ਦੇ ਬੱਚੇ ਮਿੱਠਾ ਦੁੱਧ ਹੀ ਪੀਂਦੇ ਹਨ, ਬਗਲੇ ਦੁਧ ਪੀਕੇ ਵੀ ਹੰਸ ਨਹੀਂ ਬਣਦੇ। ਭੈੜੇ ਨੂੰ ਉੱਚੀ ਪਦਵੀ ਦੇਣ ਨਾਲ ਨਫਾ ਨਹੀਂ ਹੁੰਦਾ।

ਇਹ ਜਵਾਬ ਸੁਣਕੇ ਸਾਰੇ ਹੱਸ ਪਏ। ਅਕਬਰ ਨੇ ਖੂਬ ਖਿੱਲੀ ਮਚਾਈ। ਫੇਰ ਕਹਿਣ ਲੱਗਾ ਮੈਨੂੰ ਇਹ ਪੱਛਮ ਦੀ ਬੋਲੀ ਬੜੀ ਸਿੱਧੀ ਸਾਦੀ ਲਗਦੀ ਹੈ, ਪਰ ਹੈ ਬੜੀ ਮਿੱਠੀ। ਮੈਂ ਉਧਰ ਦੇ ਇਲਾਕੇ ਵਿਚ ਇਹ ਸੁਣਦਾ ਰਿਹਾ ਹਾਂ ਤੇ ਮੈਨੂੰ ਇਹ ਬਹੁਤ ਪਿਆਰੀ ਲਗੀ ਸੀ। ਇਸ ਬੋਲੀ ਦੇ ਆਸ਼ੇ ਮੈਨੂੰ ਦੀਨ ਇਲਾਹੀ ਵਾਕੁਣ ਲਗੇ ਸਨ। ਮੈਨੂੰ ਗੁਰੂ ਅਰਜਨ ਦੇਵ ਕੋਲੋਂ ਉਨ੍ਹਾਂ ਦੀ ਰਚਨਾ ਸੁਣਨ ਦਾ ਮੌਕਾ ਮਿਲਿਆ ਹੈ ਜੋ ਬੜੀ ਪਿਆਰੀ ਸੀ, ਮੈਨੂੰ ਅਜੇ ਤਕ ਦੋ ਤੁਕਾਂ ਯਾਦ ਹਨ:-

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥....**
**ਕੋਈ ਨਾਵੈ ਤੀਰਥਿ ਕੋਈ ਹਜ ਜਾਇ॥***

ਬੀਰਬਲ-ਹਾਂ, ਇਹ ਇਕ ਪ੍ਰਕਾਰ ਦਾ ਸ਼ਬਦ ਜਾਲ ਹੈ। ਸੁਣਨ ਵਿਚ ਮਿੱਠਾ ਹੈ, ਪਰ ਬੇਫਾਇਦਾ ਸ਼ਾਸਤ੍ਰ ਵਿਰੁੱਧ ਹੈ।

ਟੋਡਰ ਮਲ (ਤਨਕ ਕੇ)-ਤੇਰੇ ਵਰਗੇ ਟਿੱਡੇ ਏਸੇ ਇੰਦਰ-ਜਾਲ ਵਿਚ ਫਸਦੇ ਹਨ।

(ਫੇਰ ਤਾਨਤ੍ਰੰਗ ਵਲ ਤੱਕਕੇ) ਪੁਤ੍ਰ ਹੋਰ ਕੁਛ ਸੁਣਾ?

ਬੀਰਬਲ-ਨਹੀਂ, ਹੁਣ ਮੇਰੀ ਵਾਰੀ ਹੈ।

ਅਕਬਰ-ਠਹਿਰੋ, ਮੈਂ ਤੁਹਾਨੂੰ ਕੁਛ ਦੱਸਦਾ ਹਾਂ। ਮੈਂ ਤੇ ਬੀਰਬਲ ਪਰਸੋਂ ਅਸੀਂ ਭੇਸ ਬਦਲਕੇ ਫਿਰ ਰਹੇ ਸਾਂ ਤਾਂ ਅਸਾਂ ਬਹੁਤ ਅਜੀਬ ਤਮਾਸ਼ੇ ਡਿੱਠੇ।

ਬੀਰਬਲ-ਉਹ ਨਾਈ ਨੈਣ ਦੀ ਲੜਾਈ ਵਾਲੀ ਗੱਲ।

ਅਕਬਰ-ਨਹੀਂ, ਉਹ ਕਾਮਲਤਾ ਦੀ ਪ੍ਰੀਤ ਲੀਲਾ ਵਾਲੀ ਗੱਲ।

ਬੀਰਬਲ-ਹਾਂ, ਹਾਂ!

ਅਕਬਰ-ਅਨੂਪ ਬਾਗ ਦੇ ਦੱਖਣ ਦੇ ਕੋਨੇ ਵਲੋਂ ਦੀ ਜਦ ਅਸੀਂ ਲੰਘਣ ਲੱਗੇ ਤਾਂ ਅਸਾਂ ਕੀ ਡਿੱਠਾ ਕਿ ਇਕ ਜੁਆਨ ਡੀਲ ਡੋਲ ਵਾਲਾ ਲੜਕਾ

---

* Macauliffe, Vol 3, Page 83:-
He (Akbar) called himself the Gurus slave and asked for instruction to render him happy and secure peace for his soul. The Guru then repeated for him the following hymn:-
One man invoketh ram, another Khuda.
One man worshippeth Gosain another Allah)

ਤੇ ਇਕ ਨਾਜ਼ਕ ਸੁਹਣੀ ਕੁੜੀ ਬਾਗ਼ ਦੀ ਆੜ ਵਿਚ ਬੈਠੇ ਆਪਣੀ ਰਚਾਈ ਹੋਈ ਕ੍ਰਿਸ਼ਨ ਲੀਲ੍ਹਾ ਦੀ ਮਸਤੀ ਵਿਚ ਹੱਸ ਖੇਡ ਰਹੇ ਸਨ। ਲੜਕੀ ਨੇ ਸਾਡੀ ਪੈਖੜ ਪਛਾਣ ਲਈ ਤੇ ਘਬਰਾਕੇ ਨੱਸ ਤੁਰੀ।

ਟੋਡਰ ਮਲ-ਫੇਰ?

ਅਕਬਰ-ਲੜਕਾ ਨਿਡਰ ਸੀ ਉਸ ਨੇ ਸੱਪ ਵਾਕਣ ਵਲ ਖਾਂਦੀ ਗੁੱਤ ਨੂੰ ਪਿਛੋਂ ਫੜ ਲਿਆ। ਬਸ ਇਹ ਦੇਖਣ ਵਾਲਾ ਤਮਾਸ਼ਾ ਸੀ। ਉਸ ਲੜਕੇ ਦੀ ਪ੍ਰੇਮਾਤੁਰ ਖਿੱਚ ਤੇ ਉਧਰ ਫੁਲਾਂ ਨਾਲ ਪ੍ਰੋਤੀ ਗੁੱਤ ਦੀ ਕੱਸੀ ਹੋਈ ਤਾਨ, ਮੈਨੂੰ ਇੰਵ ਪ੍ਰਤੀਤ ਹੋਇਆ ਕਿ ਕਾਮਦੇਵ ਨੇ ਅਪਣੇ ਕਮਾਨ ਨੂੰ ਪੂਰਾ ਕੱਸ ਕੇ ਖਿੱਚ ਲਿਆ ਹੈ।

ਖਾਨ ਖਾਨਾ-ਖ਼ੂਬ!

ਅਕਬਰ-ਮੈਂ ਰਾਤ ਠੀਕ ਨਹੀਂ ਸੌਂ ਸਕਿਆ, ਮੁੜ ਮੁੜ ਕੇ ਗੁੱਤ ਦਾ ਬਣਿਆ ਧਨੁਸ਼ ਬਾਣ ਮੇਰੀਆਂ ਅੱਖਾਂ ਅਗੇ ਫਿਰ ਜਾਵੇ। ਇਕ ਵੇਰ ਐਉਂ ਲਗਾ ਕਿ ਤੀਰ ਛੁਟ ਕੇ ਮੇਰੀ ਤਰਫ ਆਇਆ, ਪਰ ਮੈਂ ਬਚ ਗਿਆ, ਮੇਰੀ ਜਾਗ ਖੁੱਲ ਗਈ, ਪਰ ਉਸ ਵੇਲੇ ਮੇਰੇ ਅੰਦਰ ਕਵਿਤਾ ਦਾ ਹੜ੍ਹ ਆ ਗਿਆ, ਜਿਹੜਾ ਠੱਲ੍ਹਿਆ ਨਾ ਜਾਵੇ ਫੇਰ ਮੈਂ ਇਹ ਲਿਖਿਆ:-

**'ਸ਼ਾਹ ਅਕਬਰ ਏਕ ਸਮੇਂ ਚਲੇ,**
**ਕਾਹਨ ਬਿਨੋਦ ਬਿਲੋਕਨ ਬਾਲਹਿਂ।**
**ਆਹਟ ਤੇ ਅਬਲਾ ਨਿਰਖਜੋ,**
**ਚਕਿ ਚੌਕ ਚਲੀ ਕਰ ਆਤੁਰ ਚਾਲਹਿਂ।**
**ਜਿਉਂ ਬਲਿ ਬੇਨੀ* ਸੁਧਾਰ ਧਰੀ ਸੂ,**
**ਭਈ ਛਬਿ ਯੌਂ ਲਲਨਾ ਅਰ ਲਾਲਹਿਂ।**
**ਚੰਪਕ ਚਾਰੂ ਕਮਾਨ ਚੜ੍ਹਾਵਤ,**
**ਕਾਮ ਜਜੌਂ ਹਾਥ ਲੀਏ ਅਹਿ ਬਾਲਹਿਂ।**

ਸਾਰੇ-ਵਾਹ, ਵਾਹ, ਖ਼ੂਬ! ਖ਼ੂਬ!!

ਤਾਨਸੈਨ-ਕਵਿਤਾ ਦਾ ਗ਼ਜ਼ਬ ਹੋ ਗਿਆ।

---

* ਵਲਦਾਰ ਗੁੱਤ।

ਬੀਰਬਲ-ਗਲ ਹੋਈ ਨਾ, ਕੁਛ ਸੁਆਦ ਆਇਆ। ਜਦ ਤਕ ਭਾਸ਼ਾ ਸੁਧਰੀ ਹੋਈ ਨਾ ਵਰਤੀ ਜਾਏ ਕਾਵ੍ਯ ਰਸ ਪੈਦਾ ਹੀ ਨਹੀਂ ਹੋ ਸਕਦਾ।

ਟੋਡਰ ਮਲ-ਬੀਰਬਲ, ਤੂੰ ਐਵੇਂ ਕਵਿਰਾਯ ਹੋਣ ਨੂੰ ਲਾਜ ਲੁਆਈ ਹੈ। ਤੂੰ ਓਹੋ ਭੱਟ ਦਾ ਭੱਟ ਰਹਿਓਂ।

ਬੀਰਬਲ-ਕਿਉਂ।

ਟੋਡਰ ਮਲ-ਅਜੇ ਥੋੜੇ ਦਿਨ ਹੋਏ ਹਨ ਕਿ ਮੈਂ ਤੈਨੂੰ ਪਦਮਾਵਤ ਪੁਸਤਕ ਦਾ ਨੁਸਖਾ ਘੱਲਿਆ ਸੀ।

ਬੀਰਬਲ-ਹਾਂ।

ਟੋਡਰ ਮਲ-ਫੇਰ ਉਸ ਵਿਚ ਪੜ੍ਹਿਆ ਨਹੀਂ ਸਾਈ?

**ਤੁਰਕੀ ਅਰਬੀ ਹਿੰਦਵੀ ਭਾਸ਼ਾ ਜੇਤੀ ਆਹਿਂ।**
**ਜਾਂ ਮੈਂ ਮਾਰਗ ਪ੍ਰੇਮ ਕਾ ਸਬੈ ਸਰਾਹੈਂ* ਵਾਹਿ।**

ਅਕਬਰ-ਅਰਬੀ ਦਾ ਨਾਂ ਨ ਲਓ (ਸਭ ਹੱਸ ਪਏ)। ਫੇਰ ਖ਼ਾਨਖ਼ਾਨਾਂ ਵਲ ਤੱਕ ਕੇ ਅਕਬਰ ਨੇ ਕਿਹਾ।

ਅਕਬਰ-ਖਾਨਖਾਨਾਂ! ਤੂੰ ਗੰਗ ਕਵੀ ਨੂੰ ਇਕ ਛਪਯ ਦਾ 52 ਲੱਖ ਰੁਪੱਯਾ ਦਿੱਤਾ ਸੀ, ਮੇਰੀਆਂ ਇਨ੍ਹਾਂ ਤੁਕਾਂ ਦਾ ਕੀ ਮੁੱਲ ਹੈ?

ਖਾਨਖਾਨਾਂ-ਖ਼ੁਦਾਵੰਦ! ਗੰਗ ਏਥੇ ਹੀ ਬੈਠਾ ਹੋਇਆ ਹੈ, ਪੁੱਛ ਲਵੋ ਸੂ ਮੈਂ ਕੀ ਦਿੱਤਾ ਹੈ। ਤੁਹਾਡੀਆਂ ਤੁਕਾਂ ਤੇ ਅਮੁੱਲ ਹਨ। ਕੌਣ ਮੁੱਲ ਪਾਵੇ?

ਅਕਬਰ-ਕਿਉਂ ਗੰਗਾ ਪ੍ਰਸ਼ਾਦ?

ਗੰਗ-ਸਰਕਾਰ, ਮੇਰੇ ਲਈ ਦੋਨੋਂ ਖਜ਼ਾਨੇ ਇਕੋ ਹੈਨ। ਇਹ ਤੁਹਾਡੇ ਵਰਗੇ ਪਾਤਸ਼ਾਹ ਦੀ ਮਿਹਰ ਹੈ ਜੋ ਏਸ ਦਰ ਦੇ ਭੱਟ ਦੀ ਦਿਨ ਕਟੀ ਹੋ ਰਹੀ ਹੈ।

ਅਕਬਰ-ਇਨਾਮ ਕਿਤਨਾ ਮਿਲਿਆ?

ਗੰਗ-ਸਰਕਾਰ; ਛੱਤੀ ਲੱਖ ਮਿਲਿਆ, ਬਵਿੰਜਾ ਲਖ ਲਈ ਤਾਂ ਹਜ਼ੂਰ ਕੋਲੋਂ ਆਸਾਵੰਦ ਹਾਂ।

---

* ਸਲਾਹੁੰਦੇ ਹਨ

ਬੇਤਾਲ ਕਵਿ-ਬਹੁਤ ਮਿਲਿਆ, ਹਿੱਸਾ ਵੰਡ, ਕੁਛ ਤੇ ਸਾਡੀ ਭੇਟਾ ਵੀ ਕਰ।

ਗੰਗ-ਅਸੀਂ ਵਿਚਾਰੇ ਹੋਰ ਕੀ ਦੇਣ ਜੋਗੇ ਹਾਂ, ਸਾਡੀ ਭੇਟਾ ਦੀ ਤੇ ਇਹ ਗੱਲ ਹੈ:-

ਮਾਲੀ ਕੇ ਫੂਲ, ਤੰਬੋਲੀ ਕੇ ਪਾਨ, ਪਸਾਰੀ ਕੇ ਲੌਂਗ ਸੁਪਾਰੀ
ਕਾ ਦੋਆ[1]। ਬਿਪ੍ਰ[2] ਕੀ ਭੇਟ ਕੀਏ ਤੁਲਸੀ ਦਲ[3], ਨਾਈ
ਕਾ ਦਰਪਨ, ਗਾਂਧੀ ਕਾ ਫੌਹਾ, ਜੋਗੀ ਬਿਭੂਤ[4], ਕਹੇ ਕਵਿ
ਗੰਗ, ਲੜੇ ਰਜਪੂਤ ਝੜੇ ਰਣ ਲੋਹਾ। ਹੁਨਰ ਵਾਰ
ਕੀ ਹੁਨਰ ਭੇਟ ਹੈ, ਭੱਟ ਕੀ ਭੇਟ ਕਬਿੱਤ ਅਰ ਦੋਹਾ।

ਬੀਰਬਲ-ਭਾਈ ਉਹ ਛਪਯ ਸੁਣਾ ਜਿਸ ਨਾਲ ਤਲੀ ਗਰਮ ਹੋਈ ਆ!

ਗੰਗ-ਸੁਣੋ :-

ਚਕਿਤ ਭੰਵਰ ਰਹਿ ਗਯੋ ਗਵਨ ਨਹੀਂ ਕਰਤ ਕਮਲਬਨ।

ਖਾਨਖਾਨਾਂ-ਬੱਸ, ਇਕੋ ਤੁਕ ਕਾਫੀ ਹੈ ! ਮੈਂ ਸਾਰਾ ਛਪਯ ਨਹੀਂ ਬੋਲਣ ਦਿਆਂਗਾ।

ਬੇਤਾਲ-ਕਿਉਂ?

ਖ਼ਾਨਖ਼ਾਨਾ-ਇਸ ਵਿਚ ਮੇਰੀ ਉਸਤਤਿ ਹੈ ਤੇ ਦਰਬਾਰ ਵਿਚ ਕੇਵਲ ਸਾਡੇ ਸਾਰਿਆਂ ਦੇ ਸਿਰਤਾਜ ਸ਼ਹਿਨਸ਼ਾਹ ਦੀ ਸਲਾਮਤੀ ਲਈ ਦੁਆ ਸਲਾਮ ਹੋਣੀ ਚਾਹੀਦੀ ਹੈ।

ਮੁਬਾਰਕ ਖ਼ਾਂ-ਅੱਛਾ ਖ਼ਾਨਖ਼ਾਨਾਂ, ਕੋਈ ਆਪਣਾ ਦੋਹਾ ਸੁਣਾ।

ਬੇਤਾਲ-ਖਾਨਖਾਨਾਂ ਤਾਂ ਦੋਹੇ ਘੜਨ ਦੀ ਟਕਸਾਲ ਹੈ।

ਖਾਨਖਾਨਾਂ-ਤੈਨੂੰ ਪਤਾ ਕੀ ਹੈ ਕਿ ਦੋਹਾ ਚੀਜ਼ ਕੀ ਹੈ? ਲਓ ਸੁਣੋ:-

**ਦੀਰਘ ਦੋਹਾ ਅਰਥ ਕੇ ਅੱਖਰ ਥੋੜ੍ਹੇ ਆਹਿੰ।**
**ਜਯੋਂ ਰਹੀਮ ਨਟ ਕੁੰਡਲੀ ਸਿਮਿਟ ਕੂਦ ਕਰਿ ਜਾਹਿੰ।**[5]

---

1. ਸੁਪਾਰੀ ਦੀਆਂ ਦੋ ਫਾਂਕਾਂ 2.ਬ੍ਰਹਮਣ
3. ਪੱਤੇ ਤੁਲਸੀ ਦੇ। 4.ਸੁਆਹ
5. ਦੋਹੇ ਵਿਚ ਅੱਖਰ ਥੋੜੇ ਹੁੰਦੇ ਹਨ, ਪਰ ਅਰਥ ਵਡੇ, ਜਿਸ ਤਰ੍ਹਾਂ ਨਟ ਦੂਰ ਕੁੱਦਣ ਲਈ ਆਪਣੇ ਆਪ ਨੂੰ ਪਹਿਲੇ ਚੌਕੜੀ ਵਿਚ ਸੁਕੇੜ ਲੈਂਦਾ ਹੈ।

ਮੁਬਾਰਕ ਖ਼ਾਂ-ਬਹੁਤ ਖ਼ੂਬ, ਕੈਸਾ ਅੱਛਾ ਕਿਹਾ ਹੈ, ਹੋਰ ਫ਼ੁਰਮਾਓ!

ਖ਼ਾਨਖ਼ਾਨਾਂ-

**ਤਰਵਰ ਫਲ ਨਹੀਂ ਖਾਤ ਹੈ, ਸਰਵਰ ਪੀਏ ਨ ਪਾਨ।**
**ਕਹਿ ਰਹੀਮ[1] ਪਰ ਕਾਜਿ ਹਿਤ ਸੰਪਤ ਸੰਚਹਿੰ ਸੁਜਾਨ।**

ਬੇਤਾਲ-ਤਦੇ ਗੰਗ ਨੂੰ ਛੱਤੀ ਲੱਖ ਮਿਲ ਗਿਆ। ਦਰਖਤ ਨੇ ਆਪਣੇ ਫਲ ਖਾਣੇ ਨਹੀਂ, ਸਰੋਵਰ ਨੇ ਆਪਣਾ ਪਾਣੀ ਪੀਣਾ ਨਹੀਂ, ਰਹੀਮ ਦਾ ਰੁਪੱਯਾ ਗੰਗ ਹੀ ਖਾਏ ਤੇ ਖਾਏ।

ਅਕਬਰ-ਬੇਤਾਲ! ਤੂੰ ਗੰਗ ਦੇ ਪਿਛੇ ਬੜਾ ਪੈ ਗਿਆ ਹੈਂ।

ਬੇਤਾਲ-ਸਰਕਾਰ! ਮੈਂ ਆਪ ਨੂੰ ਸੁਨਾਉਣ ਲਈ ਇਕ ਟੋਟਕਾ ਬਣਾਇਆ ਸੀ। ਬਦਕਿਸਮਤੀ ਨਾਲ ਮੈਂ ਪਹਿਲੇ ਖਾਨਖਾਨਾਂ ਨੂੰ ਸੁਣਾ ਬੈਠਾ, ਮੈਨੂੰ ਉਸ ਦੇ ਬਦਲੇ ਛੱਤੀ ਗਾਲ੍ਹਾਂ ਮਿਲੀਆਂ, ਹੋਰ ਇਨਾਮ ਤੇ ਕੀ ਮਿਲਣਾ ਸੀ।

ਅਕਬਰ-ਇਹ ਕੈਸੇ ਹੋ ਸਕਦਾ ਹੈ?

ਬੇਤਾਲ-ਸੁਣ ਲਓ ਤੇ ਫੇਰ ਇਨਸਾਫ ਕਰੋ। ਮੈਂ ਇਨਸਾਫ ਆਪਣੇ ਲਈ ਨਹੀਂ ਮੰਗਦਾ, ਮੈਂ ਉਨ੍ਹਾਂ ਮਾਸੂਮ ਅੱਖਰਾਂ ਲਈ ਮੰਗਦਾ ਹਾਂ ਜੋ ਜਨਮ ਧਾਰ ਬੈਠੇ ਹਨ, ਚਾਹੇ ਮੇਰੀ ਬੇਵਕੂਫੀ ਕਰਕੇ, ਪਰ ਹਜ਼ੂਰ ਪਾਲਣਹਾਰ ਹੋ।

ਅਕਬਰ-ਅੱਛਾ ਸੁਣਾ।

ਬੇਤਾਲ:-

**ਹਾਥੀ ਚੰਚਲ ਹੋਇ ਮੈਦਾਨ ਮੈਂ ਝਪਟ ਦਿਖਾਵੇ।**
**ਘੋੜਾ ਚੰਚਲ ਹੋਇ ਜੁੱਧ ਮੈਂ ਜਾਨ ਬਚਾਵੇ।**
**ਰਾਜਾ ਚੰਚਲ ਹੋਇ ਮੁਲਕ ਕੋ ਸਰ ਕਰ ਲਜਾਵੇ।**
**ਪੰਡਤ ਚੰਚਲ ਹੋਇ ਸਭਾ ਨਿਰੁੱਤ੍ਰ ਕਰਾਵੇ।**
**ਏਹ ਚਾਰੇ ਚੰਚਲ ਭਲੇ: ਰਾਜਾ ਪੰਡਤ, ਗਜ[2] ਤੁਰੀ[3]।**
**ਕਹਿ ਬੇਤਾਲ ਸੁਣ ਅਕਬਰਾ ਚੰਚਲ ਨਾਰਿ ਬੁਰੀ।**

---

1. ਖਾਨਖਾਨਾਂ ਦਾ ਨਾਮ ਅਬਦੁਲ ਰਹੀਮ ਸੀ।
2. ਹਾਥੀ। 3. ਘੋੜਾ।

ਸਾਰੇ ਹੱਸ ਪਏ, ਕੇਵਲ ਖ਼ਾਨਖ਼ਾਨਾਂ ਨੇ ਆਪਣਾ ਮੂੰਹ ਮੀਟੀ ਰੱਖਿਆ।

ਖਾਨਖਾਨਾਂ-ਖੁਦਾਵੰਦ, ਮੈਂ ਬੇਤਾਲ ਨੂੰ ਬੜੀ ਵੇਰ ਕਿਹਾ ਹੈ ਕਿ ਤੂੰ ਜ਼ਨਾਨੀਆਂ ਦੀ ਨਿੰਦਿਆ ਆਪਣੀ ਕਵਿਤਾ ਵਿਚ ਨਾ ਕਰਿਆ ਕਰ, ਪਰ ਉਸਦੇ ਵਡੇ ਵਡੇਰੇ ਬਿਕ੍ਰਮਾ ਦੇ ਦਰਬਾਰ ਦੇ ਕਵਿ ਸਨ, ਉਨ੍ਹਾਂ ਦੇ ਜ਼ਨਾਨੀਆਂ ਦੀ ਨਿੰਦਿਆ ਵਾਲੇ ਸੰਸਕਾਰ ਇਹ ਏਸ ਦਰਬਾਰ ਵਿਚ ਘੁਸੇੜਨੇ ਚਾਹੁੰਦਾ ਹੈ।

(ਸਾਰੇ ਫੇਰ ਹੱਸ ਪਏ)

ਟੋਡਰ ਮੱਲ-ਹਾਂ, ਇਸਤ੍ਰੀ ਦੀ ਨਿੰਦਿਆ ਏਸ ਦਰਬਾਰ ਕਤਈ ਨਹੀਂ ਹੋਣੀ ਚਾਹੀਦੀ, ਮੈਂ ਪਿੱਛੇ ਲਿਖਿਆ ਸੀ:-

**ਤਾਰ ਬਿਨ ਜੰਤ੍ਰ[1] ਜੈਸੇ, ਸਜਾਨੋ ਬਿਨ ਮੰਤ੍ਰ ਜੈਸੇ,**
**ਨਰੁ ਬਿਨ ਨਾਰਿ ਜੈਸੇ ਪੂਤ ਬਿਨ ਘਰ ਹੈ।**
**ਟੋਡਰ ਸੁ ਕਵਿ ਸਭ ਮਨ ਮੈਂ ਵਿਚਾਰ ਦੇਖੋ,**
**ਧਰਮ ਬਿਨ ਧਨ ਜੈਸੇ, ਪੰਖੀ ਬਿਨ ਪਰ ਹੈਂ।**

'ਨਰ ਬਿਨ ਨਾਰ' ਤੋਂ ਮਤਲਬ ਨਰ, ਬਿਨ ਨਾਰ ਸੀ, ਕਿ ਬਗੈਰ ਇਸਤ੍ਰੀ ਦੇ ਮਰਦ। ਪਰ ਲੋਕਾਂ ਨੇ ਇਸ ਦਾ ਅਰਥ 'ਨਰ ਬਿਨ, ਨਾਰ' ਕੱਢਿਆ ਹੈ ਕਿ ਬ਼ਗੈਰ ਆਦਮੀ ਦੇ ਇਸਤ੍ਰੀ।

ਬੇਤਾਲ-ਇਹ ਕਵੀਆਂ ਦੀ ਨਟ ਬਾਜ਼ੀ ਹੈ, ਪੁੱਠੀ ਹੋਕੇ ਵੀ ਸਿੱਧੇ ਕਰਤਬ ਕਰਦੀ ਹੈ।

ਅਕਬਰ-ਮੁਬਾਰਕ ਖ਼ਾਂ! ਤੁਸੀਂ ਖ਼ਾਨਖ਼ਾਨਾਂ ਨੂੰ ਇਸਤ੍ਰੀਆਂ ਦੀ ਪ੍ਰਸੰਸਾ ਦੇ ਕੁਛ ਚੋਂਦੇ ਚੋਂਦੇ ਟੱਪੇ ਸੁਣਾ ਦਿਓ; ਗੁੱਸਾ ਉਤਰ ਜਾਵੇ।

ਮੁਬਾਰਕ ਖਾਂ-ਹਜ਼ੂਰ! ਏਨ੍ਹਾਂ ਨੇਕ ਬਖਤਾਂ ਦੀ ਮੈਂ ਕੀ ਤਾਰੀਫ ਕਰਾਂ, ਮੈਂ ਤੇ ਅਜੇ ਇਨ੍ਹਾਂ ਦੇ ਇਕ ਤਿਲ ਦੀ ਮਹਿਮਾ ਪੂਰੀ ਤਰ੍ਹਾਂ ਨਹੀਂ ਗਿਣ ਸਕਿਆ ਤੇ ਬੁੱਢਾ ਹੋ ਗਿਆ ਹਾਂ। ਪਰ ਲਓ ਸੁਣੋ:-

**ਸਭ ਜਗ ਪੇਰਤ ਤਿਲਨ ਕੋ ਥਕਜੋ ਚਿੱਤ ਯਿਹ ਹੇਰ।**
**ਤਵ ਕਪੋਲ ਕੇ ਏਕ ਤਿਲ ਸਭ ਜਗ ਡਾਸਜੋ ਪੇਰ[2]**

---

1. ਵਜਾਉਣ ਵਾਲਾ ਸਾਜ਼। 2. ਭਾਵ, ਸਾਰਾ ਜਹਾਨ ਤਿਲਾਂ ਨੂੰ ਪੀੜਦਾ ਹੈ, ਪਰ ਤੇਰੀ ਗੱਲ੍ਹ ਦੇ ਇਕ ਤਿਲ ਨੇ ਸਾਰਾ ਜਹਾਨ ਪੀੜ ਸੁੱਟਿਆ।

**ਬੀਰਬਲ-ਵਾਹ, ਵਾਹ! ਵਾਹ, ਵਾਹ!!**

ਮੁਬਾਰਕ ਖਾਂ-

**ਗੋਰੀ ਕੇ ਮੁਖ ਏਕ ਤਿਲ, ਸੋ ਮੋਹਿ ਖਰੋ ਸੁਹਾਇ।**
**ਮਾਨੋ ਪੰਕਜ[1] ਕੀ ਕਲੀ, ਭੌਰ ਬਿਲੰਬਜੋ ਆਇ।**

ਬੀਰਬਲ-ਹੋਰ ਫੁਰਮਾਓ।
ਮੁਬਾਰਕ ਖਾਂ-

**ਗੋਰੇ ਮੁਖ ਪਰ ਤਿਲ ਲਸ, ਤਾਹਿ ਕਰੋਂ ਪਰਣਾਮ।**
**ਮਾਨੋਂ ਚੰਦ ਵਿਛਾਇਕੇ, ਬੈਠੇ ਸਾਲਗਰਾਮ।**

ਖਾਨਖਾਨਾਂ-ਪਰ ਅਜ ਕੱਲ ਦੇ ਪਸੀਨੇ ਦੀ ਬਹਾਰ ਵਿਚ ਤਿਲ ਦੀ ਕੀ ਸ਼ੋਭਾ ਰਹਿ ਜਾਂਦੀ ਹੋਣੀ ਹੈ?

ਮੁਬਾਰਕ ਖਾਂ-

**ਪਾਨਿਪ ਭਰੇ ਕਪੋਲ ਯਹ, ਸੁਰਸਰਿ ਜਜੋਂ ਜਗਦੀਸ਼।**
**ਤਿਲ ਨਹੀਂ ਤਾਮੇਂ ਦੇਖੀਏ, ਡੂਬਜੋ ਮਨ ਕੀ ਸੀਸ[2]**

ਅਕਬਰ-ਕਿਉਂ ਬੇਤਾਲ! ਤੂੰ ਕੋਈ ਐਸੀ ਉਸਤਤਿ ਦੀ ਕਵਿਤਾ ਕਰ ਸਕਦਾ ਹੈਂ?

ਬੇਤਾਲ-ਸਰਕਾਰ! ਮੈਂ ਹੁਣ ਹੋਰ ਅਭਜਾਸ ਕਰ ਰਿਹਾ ਹਾਂ।

ਅਕਬਰ-ਉਹ ਕੀ?

ਬੇਤਾਲ-ਸਰਕਾਰ! ਖਾਨਖਾਨਾਂ ਕਹਿੰਦਾ ਹੈ ਕਿ ਬੇਤਾਲ ਭਾਵੇਂ ਕਿਤਨੀ ਕੋਸ਼ਸ਼ ਕਰੇ ਬੰਦ ਬੁੱਲ੍ਹਾਂ ਵਿਚੋਂ ਫੇਰ ਦੀ ਨਿੰਦਜਾ ਕਰ ਜਾਂਦਾ ਹੈ। ਮੈਂ ਹੁਣ ਕਵਿਤਾ ਦਾ ਉਹ ਅਭਜਾਸ ਕਰ ਰਿਹਾ ਹਾਂ ਜਿਸ ਵਿਚ ਉਹ ਅੱਖਰ ਹੀ ਨਾ ਆਵਣ ਜਿਨ੍ਹਾਂ ਨੂੰ ਉਚਾਰਨ ਲਗਿਆਂ ਬੁੱਲ੍ਹ ਬੰਦ ਹੋਣ।

ਅਕਬਰ-ਐਸੇ ਕਿਹੜੇ ਅੱਖਰ ਹਨ?

---

1. ਕੌਲ ਫੁਲ।
2. ਭਾਵ-ਗੱਲ੍ਹਾਂ ਪਾਣੀ (ਪਸੀਨੇ) ਨਾਲ ਤਰ ਹੈਨ, ਤਿਲ ਦੀ ਉਹ ਸ਼ੋਭਾ ਹੈ ਜੋ ਗੰਗਾ ਦੇ ਕਿਨਾਰੇ ਦੇ ਅਧਡੁਬੇ ਸਾਲਿਗਰਾਮ ਦੀ।

ਬੇਤਾਲ-ਐਸੇ ਕਈ ਅੱਖਰ ਹਨ, ਪਪਾ, ਫਫਾ, ਬਬਾ, ਭਬਾ ਮਮਾ।

ਅਕਬਰ-ਓਹ ਕਵਿਤਾ ਬੜੀ ਅਜੀਬ ਹੋਵੇਗੀ।

ਬੇਤਾਲ-ਹਾਂ ਸਰਕਾਰ, ਐਸੀ ਕਵਿਤਾ ਕਹਾਂਗਾ, ਕਿ ਬੁੱਲ੍ਹ ਬੰਦ ਨਾ ਹੋਣ, ਫੇਰ ਵੀ ਨਿੰਦਿਆ ਨਾ ਨਿਕਲੇ। ਸੁਣੋਂ, ਮੈਂ ਰਾਤ ਕੁਛ ਬਣਾਇਆ ਹੈ, ਹੋਠਾਂ ਨਾਲ ਹੋਠ ਨਹੀਂ ਲਗਣਗੇ:-

**ਹਰ ਸ਼ੈ ਹਰਿ ਸੇ ਹਰ ਲੈ**
**ਤਤ ਛਿਨ ਧਰਤ, ਅਨਰ ਚਿਤ ਲਰਤ।**
**ਟਰਲ ਨੈਣ ਧਰ ਧਰਮ, ਸਰਤਲ ਕਰਤਲ।**
**ਕਰ ਰਸ ਧਰਲ ਸਰਲ, ਧਨ ਰਟਤ ਦਹਤ।**
**ਜਸ ਰਹਤ ਕਹਿਤ, ਦਸ ਦਹਤ ਸਦਨ।**
**ਦਰਦ ਨ ਰਹਤ ਕਹਤ, ਹਰ ਹਰ ਹਰੇ।**

ਬੀਰਬਲ-ਬਈ ਵਾਹ, ਕੈਸਾ ਇਕੋ ਸਾਹ ਪੜ੍ਹਿਆ ਈ, ਗੱਲ ਤੇ ਖੂਬ ਹੈ, ਬੁੱਲ੍ਹ ਤੇਰੇ ਨਹੀਂ ਲੱਗੇ, ਪਰ ਇਸ ਦੇ ਅਰਥ ਕੀ?

ਬੇਤਾਲ-ਸਰਕਾਰ! ਇਸ ਦੇ ਅਰਥ ਦੱਸਣ ਲਗਿਆਂ ਬੁੱਲ੍ਹ ਬੁੱਲ੍ਹਾਂ ਨਾਲ ਲੱਗ ਜਾਂਦੇ ਹਨ। ਖਾਨਖਾਨਾਂ ਨੂੰ ਆਖੋ ਇਸ ਦੇ ਅਰਥ ਕਰੇ।

ਖਾਨਖਾਨਾਂ-ਇਹ ਨਿਰ-ਅਰਥਕ ਰੌਲਮਰੌਲਾ ਹੈ, ਬੇਤਾਲ ਵੀ ਕੋਈ ਕਵੀ ਹੈ?

ਬੀਰਬਲ-ਹੋਰ ਕੀਹ ਹੈ?

ਖਾਨਖਾਨਾਂ--ਕਵੀ ਦਰਬਾਰਾਂ ਵਿਚ ਪਾਸ਼ਕੂ ਦਾ ਵੱਟਾ ਹੈ। ਕਵਿਤਾ ਦਾ ਧੜਾ ਕਰਨ ਲਈ ਜਿਸ ਛਾਬੇ ਮਰਜ਼ੀ ਹੈ ਪਾ ਲਓ।

ਅਕਬਰ-ਅੱਛਾ ਬੇਤਾਲ! ਇਕ ਬੁਝਾਰਤ ਹੈ, ਇਸ ਦਾ ਉੱਤਰ ਲੱਭ।

ਬੇਤਾਲ-ਫੁਰਮਾਓ, ਹਜ਼ੂਰ!

ਅਕਬਰ-

**ਜੰਗਲ ਮੇ ਸਰ, ਸਰ ਮੇ ਕਮਲ,**
**ਉਸ ਕਮਲ ਦੇ ਭਵਰ ਸਮਾਨਾ।**
**ਚੜ੍ਹਾ ਦਿਵਸ ਜਬ ਹੋ ਗਏ ਰੌਸ਼ਨ,**
**ਭਵਰ ਨੇ ਵਹਾਂ ਸੇ ਕੀਆ ਪਯਾਨਾ।**
**ਇਸ ਬਿਧਿ ਮੁਖ ਸੇ ਸ਼ਾਹੀ ਉਡਾਨਾ।**

ਇਹ ਬੁਝਾਰਤ ਸੁਣ ਕੇ ਸਾਰੇ ਸੋਚਣ ਲੱਗ ਪਏ। ਬੇਤਾਲ ਨੂੰ ਖਿਆਲ ਆਇਆ ਕਿ ਜੇ ਐਸ ਵੇਲੇ ਮਾਲੀ ਮਾਰ ਲਵਾਂ ਤਾਂ ਬੜੀ ਭਾਰੀ ਗੱਲ ਹੈ। ਸੋ ਬੜੀ ਫੁਰਤੀ ਨਾਲ ਮਨ ਦੇ ਘੋੜੇ ਦੁੜਾਉਣ ਲੱਗਾ। ਉਸ ਦੇ ਦਿਲ ਵਿਚ ਵਿਚਾਰ ਇਸ ਪ੍ਰਕਾਰ ਉਠੀ ਕਿ ਬੁਝਾਰਤ ਦਾ ਮਤਲਬ ਇਹ ਹੈ ਕਿ ਕਿਸੇ ਦੇ ਮੁਖ ਤੋਂ ਕੋਈ ਕਾਲੀ ਚੀਜ਼ ਉਡ ਗਈ ਹੇ ਤੇ ਉਹ ਨਿਕਲੀ ਏਸ ਤਰ੍ਹਾਂ ਹੈ ਜਿਸ ਤਰ੍ਹਾਂ ਦਿਨ ਚੜ੍ਹੇ ਕਮਲ ਫੁਲ ਵਿਚੋਂ ਭੌਰਾ ਨਿਕਲ ਜਾਂਦਾ ਹੈ। ਹੋਰ ਦਲੀਲ ਦੁੜਾਉਣ ਨਾਲ ਉਸ ਦਾ ਖਿਆਲ ਪੱਕਾ ਹੋ ਗਿਆ ਕਿ ਇਹ ਬੁਝਾਰਤ ਕਿਸੇ ਚਿੱਟੀ ਬਿੱਲੀ ਬਾਬਤ ਹੈ, ਜਿਸ ਨੇ ਮੂੰਹ ਵਿਚ ਕਾਲਾ ਕਾਂ ਫੜ ਲਿਆ ਹੋਣਾ ਹੈ ਤੇ ਜੋ ਮੂੰਹ ਵਿਚੋਂ ਨਿਕਲ ਗਿਆ ਹੋਣਾ ਹੈ, ਕਿਸੇ ਬਾਜ਼ ਜਾਂ ਕੁੱਤੇ ਦੇ ਝਪਟਾ ਮਾਰਨ ਕਾਰਨ। ਬੇਤਾਲ ਇਤਨੀ ਗੱਲ ਸੋਚ ਕੇ ਬਹੁਤ ਖੁਸ਼ ਹੋ ਗਿਆ ਤੇ ਜਲਦੀ ਨਾਲ ਬੇਤਾਬ ਹੋਕੇ ਬੋਲ ਉਠਿਆ: 'ਬੁੱਝ ਲਈ', ਮਤੇ ਕੋਈ ਹੋਰ ਪਹਿਲ ਕਰ ਦੇਵੇ।

ਅਕਬਰ-ਦੱਸ ਫੇਰ।

ਬੇਤਾਲ-

**ਆਈ ਬਿਲਰਿਯਾ[1] ਫੜ ਲਿਆ ਕੱਵਾ,**
**ਉਸ ਕੱਵੇ ਨੇ ਚਿਲਚਿਲ ਆਨਾ।**
**ਭੁੱਖਾ ਬਾਜ ਫਿਰੇ ਨਿਤ ਜੰਗਲ,**
**ਉਸ ਕਿਹਾ ਮਿਲ ਗਿਆ ਹਮਰਾ ਖਾਨਾ।**
**ਉਨ ਦੋਨੋਂ ਕਾ ਪੈ ਗਿਆ ਝਗੜਾ,**
**ਉਧਰ ਸੇ ਆਇਆ ਸੁਘੜ ਸੁਆਨਾ[2]**
**ਝਗੜਤ ਝਗੜਤ ਉਡ ਗਿਆ ਕੱਵਾ,**
**ਇਸ ਬਿਧਿ ਮੁਖ ਸੇ ਸ਼ਾਹੀ ਉਡਾਨਾ।**

ਬੇਤਾਲ ਦੀ ਇਸ ਮੂਰਖ ਬੁੱਧੀ ਦੀ ਗੱਲ ਉਪਰ ਸਾਰੇ ਹੱਸ ਪਏ, ਅਸਲੀ ਜੁਵਾਬ ਦੇਣੋਂ ਸਾਰੇ ਅਸਮਰਥ ਸਨ। ਸਾਰਿਆਂ ਦੀਆਂ ਅੱਖਾਂ ਬੀਰਬਲ ਵਲ ਲੱਗੀਆਂ ਹੋਈਆਂ ਸਨ, ਕਿਉਂਕਿ ਉਹ ਇਨ੍ਹਾਂ ਭੇਤਾਂ ਦਾ ਵਾਕਫ ਸੀ।

---

1. ਬਿੱਲੀ। 2. ਕੁੱਤਾ।

ਬੀਰਬਲ ਨੇ ਆਪਣੇ ਮਨ ਦੇ ਘੋੜੇ ਦੀ ਵਾਗ ਬਾਦਸ਼ਾਹ ਦੇ ਪਿਛਲੇ ਸਮਾਗਮ ਵਲ ਦੁੜਾਈ ਹੋਈ ਸੀ ਤੇ ਸੋਚਦਿਆਂ ਸੋਚਦਿਆਂ ਉਸ ਦੀਆਂ ਮਨ ਦੀਆਂ ਅੱਖਾਂ ਅੱਗੇ ਪਿਛਲੇ ਨਾਚ ਦਾ ਨਕਸ਼ਾ ਹੂਬਹੂ ਆ ਖਲੋਤਾ, ਜੋ ਇਹ ਸੀ:-

ਪਰਵੀਨ ਰਾਯ[1] ਦਾ ਨਾਚ ਹੋ ਰਿਹਾ ਹੈ। ਅਕਬਰ ਟਿਕ ਬੰਨ੍ਹੀ ਉਸ ਵਲ ਵੇਖ ਰਿਹਾ ਹੈ। ਪਰਵੀਨ ਰਾਯ ਦੇ ਬੁਲ੍ਹ ਉੱਪਰ ਤਿਲ ਹੈ ਜਿਸ ਨੇ ਅਕਬਰ ਨੂੰ ਧਿਆਨ ਵਿਚ ਮਗਨ ਕਰ ਲਿਆ ਹੈ। ਪਰਵੀਨ ਰਾਯ ਗਾਉਣ ਵਾਸਤੇ ਮੂੰਹ ਖੋਲਦੀ ਹੈ, ਪਾਨ ਦੀ ਲਾਲੀ ਬੁੱਲ੍ਹ ਉਪਰ ਆ ਜਾਂਦੀ ਹੈ, ਤਿਲ ਲੁਕ ਜਾਂਦਾ ਹੈ, ਬਾਦਸ਼ਾਹ ਹੈਰਾਨ ਹੋ ਜਾਂਦਾ ਹੈ। ਪਰਵੀਨ ਰਾਯ ਬਾਦਸ਼ਾਹ ਵਲ ਤੱਕ ਕੇ ਕਿਸੇ ਪ੍ਰਬੀਨਤਾ ਭਰੀ ਤਾਰ ਤੇ ਸੁਰ ਵਿਚ ਇਕ ਅਨੋਖੇ ਢੰਗ ਨਾਲ ਗਾਉਂਦੀ ਹੈ:-

**ਬਿਨਤੀ ਰਾਯ ਪਰਵੀਨ ਕੀ ਸੁਣੀਏ ਸ਼ਾਹ ਸੁਜਾਨ।**
**ਜੂਠੀ ਪੱਤਲ ਖਾਤ ਹੈ ਭੰਗੀ ਕੱਵਾ ਸ੍ਵਾਨ**[2]

ਬਾਦਸ਼ਾਹ ਹੱਸ ਪੈਂਦਾ ਹੈ।

ਇਹ ਸਾਰਾ ਨਕਸ਼ਾ ਬੀਰਬਲ ਦੇ ਮਨ ਵਿਚੋਂ ਸਿਨੇਮਾਂ ਦੀ ਫਿਲਮ ਵਾਕਣ ਤਮਾਸ਼ਾ ਦਿਖਾ ਜਾਂਦਾ ਹੈ। ਫੇਰ ਬੀਰਬਲ ਬੋਲਿਆ: ਸਰਕਾਰ ਮੇਰੀ ਅਰਜ਼ ਇਹ ਹੈ:-

**ਏਕ ਨਾਰ ਅਤਲਸ**[3] **ਕੀ ਭਾਤੀ**
**ਉਸ ਕੇ ਮੁਖ ਪਰ ਤਿਲ'ਕ ਸਮਾਨਾ।**
**ਚੂਪਤ ਪਾਨ ਭਈ ਮੁਖ ਲਾਲੀ**
**ਜਿਸ ਮੇਂ ਤਿਲ ਕਾ ਹੂਆ ਛੁਪਾਨਾ।**
**ਕਹੇ ਬੀਰਬਲ ਸੁਣ ਅਲੀ ਅਕਬਰ,**
**ਇਸ ਬਿਧ ਮੁਖ ਸੇ ਸ਼ਾਹੀ ਉਡਾਨਾ।**

---

1. ਓੜਛਾ ਦੇ ਰਾਜਾ ਇੰਦਰ-ਜੀਤ ਦੀ ਗਾਇਨ ਵਾਲੀ ਇਸਤ੍ਰੀ ਦਾ ਨਾਮ 'ਪਰਵੀਨ ਰਾਯ' ਸੀ, ਜਿਸ ਨੇ ਇਕ ਵੇਰ ਅਕਬਰ ਦੇ ਨਾਚ ਦਰਬਾਰ ਵਿਚ ਮਜਬੂਰ ਹੋਕੇ ਹਿੱਸਾ ਲਿਆ ਸੀ।
2. ਕੁੱਤਾ।     3. ਰੇਸ਼ਮ।

ਬੀਰਬਲ ਦੀ ਇਹ ਚਤੁਰਾਈ ਦੇਖਕੇ ਸਾਰੇ ਦੰਗ ਰਹਿ ਗਏ। ਹਾਸੇ ਦੀ ਖਿਲਬਲੀ ਮਚ ਗਈ। ਅਕਬਰ ਨੇ ਅਜੇ ਆਪਣੀ 'ਹਾਂ' ਜਾਂ 'ਨਾਂ' ਨਹੀਂ ਦਿੱਤੀ ਸੀ ਕਿ ਇਕ ਦਮ ਸੀਨ ਬਦਲ ਗਿਆ। ਬੈਜੂ ਬਾਵਰਾ[1] ਦਰਬਾਰ ਵਿਚ ਅਚਾਨਕ ਆ ਵੜਿਆ: ਬੈਜੂ ਨੂੰ ਦੇਖ ਕੇ ਸਾਰੇ ਹੈਰਾਨ ਹੋ ਗਏ।

ਅਕਬਰ-ਹੈਂ! ਬੈਜੂ ਤੂੰ ਕਿੱਥੋਂ?

ਬੈਜੂ-ਅੰਨ ਦਾਤਾ! ਮਰਨ ਵਿਚ ਤਾਂ ਕੋਈ ਕਸਰ ਨਹੀਂ ਸੀ ਪਰ ਦਾਣਾ ਪਾਣੀ ਤੇ ਹਜ਼ੂਰ ਦੇ ਦਰਸ਼ਨ ਅਜੇ ਕਿਸਮਤ ਵਿਚ ਲਿਖੇ ਸਨ, ਸੋ ਬਚ ਗਿਆ।

ਬੀਰਬਲ-ਤਾਨਸੈਨ ਕਹਿ ਰਿਹਾ ਸੀ ਕਿ ਤੁਸੀਂ ਜ਼ਿਦ ਲਾਕੇ ਆਪਸ ਵਿਚ ਜਦ ਸੰਗੀਤ ਕਰਨ ਲਗੇ ਹੋ ਤਾਂ ਉਸਨੇ ਚਲਾਕੀ ਨਾਲ ਤੈਨੂੰ ਦੀਪਕ ਰਾਗ ਦੇ ਪ੍ਰਭਾਵ ਹੇਠ ਲੈ ਆਂਦਾ ਸੀ।

ਬੈਜੂ-ਜੀ ਹਾਂ, ਕੁਛ ਏਸੇ ਤਰ੍ਹਾਂ ਹੀ ਹੋਇਆ ਸੀ।

ਮੈਨੂੰ ਦੀਪਕ ਰਾਗ ਦੀ ਐਸੀ ਝਪਟ ਵੱਜੀ ਕਿ ਮੈਨੂੰ ਪਤਾ ਲਗਾ ਕਿ ਮੇਰੇ ਸਾਰੇ ਬਦਨ ਨੂੰ ਅੱਗ ਲਗ ਗਈ ਹੈ। ਉਸ ਨੂੰ ਬੁਝਾਉਣ ਬਾਰੇ ਮੈਂ ਇਥੋਂ ਨੱਸ ਤੁਰਿਆ।

ਅਕਬਰ-ਤਾਨਸੈਨ ਕਹਿੰਦਾ ਸੀ ਕਿ ਇਹ ਭਾਂਬੜ ਛੇ ਮਹੀਨੇ ਨਹੀਂ ਬੁਝੇਗਾ ਤੇ ਮੈਂ ਸਮਝਦਾ ਸਾਂ ਕਿ ਤੂੰ ਓਦੋਂ ਤਕ ਸੜਕੇ ਕੋਇਲਾ ਹੋ ਜਾਏਂਗਾ ਪਰ ਤੂੰ ਤੇ ਠੰਢਾ ਠਾਰ ਪੰਦਰਾਂ ਦਿਨਾਂ ਵਿਚ ਹੀ ਮੁੜ ਆਇਆ ਹੈਂ।

ਬੈਜੂ-ਮੈਂ ਇੱਥੋਂ ਪਾਗਲਾਂ ਵਾਂਗ ਨੱਸਿਆ ਸਾਂ, ਨੱਸਦਾ ਹੀ ਗਿਆ, ਦਿਨ ਰਾਤ ਭਟਕਣਾ ਵਿਚ ਤੁਰਦਾ ਰਿਹਾ, ਛੇਕੜ ਇਕ ਖੂਹ ਉਪਰ ਇਕ ਧੋਬੀ ਦੀ ਲੜਕੀ ਨੂੰ ਪਾਣੀ ਭਰਦਿਆਂ ਦੇਖਿਆ। ਉਸ ਕੋਲੋਂ ਪੀਣ ਲਈ ਜਲ ਮੰਗਿਆ। ਜਦ ਉਸਦੇ ਖਿੱਚੇ ਹੋਏ ਛੀ ਗੜਵੇ ਪਾਣੀ ਦੇ ਪੀ ਗਿਆ ਤੇ ਤ੍ਰਿਖਾ ਨਾ ਬੁਝੀ ਤਾਂ ਉਸ ਲੜਕੀ ਨੇ ਮੇਰਾ ਰੋਗ ਪਛਾਣ ਲਿਆ ਤੇ ਉਸਦਾ ਇਲਾਜ ਕੀਤਾ।

1. ਬੈਜੂ ਬਜਵਾੜੇ ਦਾ ਰਹਿਣ ਵਾਲਾ ਬ੍ਰਾਹਮਣ ਕੁਲ ਵਿਚੋਂ ਸੀ ਤੇ ਅਕਬਰ ਦਾ ਦਰਬਾਰੀ ਕਵਿ ਤੇ ਗਵੱਯਾ ਸੀ। ਇਹ ਬੜਾ ਵਿਦਵਾਨ ਤੇ ਸੰਗੀਤ ਵਿਚ ਤਾਨਸੈਨ ਦੇ ਮੁਕਾਬਲੇ ਬਾ ਗੁਣੀ ਬੰਦਾ ਸੀ।

ਤਾਨਸੈਨ-ਕੀ ਇਲਾਜ ਕੀਤਾ?

ਬੈਜੂ-ਉਹ ਸੰਗੀਤ ਵਿਦਜਾ ਵਿਚ ਬੜੀ ਪ੍ਰਬੀਨ ਹੈ, ਉਸਨੂੰ ਖਾਲਸ ਮਲ੍ਹਾਰ ਰਾਗ ਪੂਰੀ ਸੁਰ ਤਾਲ ਵਿਚ ਆਉਂਦਾ ਹੈ ਜੋ ਸ਼ਾਇਦ ਤਾਨਸੈਨ ਦੇ ਗੁਰੂ ਹਰਿਦਾਸ ਨੂੰ ਹੀ ਆਉਂਦਾ ਹੋਵੇ ਤੇ ਆਉਂਦਾ ਹੋਵੇ।

ਅਕਬਰ-ਹੈਂ ਅਸਲੀ ਮਲ੍ਹਾਰ ਦਾ ਅਲਾਪ ਜਾਣਦੀ ਹੈ?

ਬੈਜੂ-ਜੀ ਹਾਂ, ਉਸੇ ਰਾਗ ਨਾਲ ਮੇਰੀ ਉਸ ਨੇ ਅੱਗ ਬੁਝਾ ਦਿੱਤੀ।

ਅਕਬਰ-ਉਸਦਾ ਕੋਈ ਥਹੁ ਪਤਾ?

ਬੈਜੂ-ਸਾਰਾ ਲੈ ਕੇ ਆਇਆ ਹਾਂ।

ਅਕਬਰ-ਉਸ ਨੂੰ ਜਲਦੀ ਬੁਲਾਓ।

ਬੈਜੂ-ਸਰਕਾਰ! ਉਹ ਜੀਉਂਦੇ ਜੀ ਆਪੂੰ ਨਹੀਂ ਆਉਣ ਲਗੀ, ਮੈਂ ਯਤਨ ਕਰ ਆਇਆ ਹਾਂ।

ਅਕਬਰ-ਉਸਦਾ ਪਤਾ ਕੀ ਹੈ?

ਬੈਜੂ-ਉਸਦਾ ਨਾਮ ਬੰਨੋ ਹੈ, ਅੰਬਾਲੇ ਦੇ ਕੋਲ ਛੱਤ[1] ਵਿਚ ਰਹਿੰਦੀ ਹੈ।

ਅਕਬਰ-ਚਲੋ ਫੌਰਨ ਚਲੀਏ।

ਮਾਨਸੈਨ-ਮਲ੍ਹਾਰ ਰਾਗ ਦਾ ਕੁਛ ਸੁਰ ਗਜਾਨ ਲੈ ਆਇਆ ਹੈਂ?

ਬੈਜੂ-ਕੁਛ ਥੋੜ੍ਹੀ ਸਮਝ ਪਈ ਹੈ।

ਤਾਨਸੈਨ-ਜਲਦੀ ਸੁਣਾ!

ਬੇਤਾਲ-ਐਵੇਂ ਨਾ ਪਿਆ ਬੋਲੀਂ, ਤੈਨੂੰ ਤੇ ਭਲਾ ਅੱਗ ਲਗੀ ਹੋਈ ਸੀ ਤੇ ਤੂੰ ਠੀਕ ਹੋ ਗਿਓਂ; ਹੋਰ ਏਥੇ ਸਾਰਿਆਂ ਨੂੰ ਪਿਆ ਜ਼ੁਕਾਮ ਲਾਵੇਂਗਾ।

ਤਾਨਸੈਨ-ਪੂਰੀਆਂ ਸੱਤੇ ਸੁਰਾਂ ਵਰਤੀਆਂ ਸਾਹੁ?

ਬੈਜੂ-ਸੁਰ ਗਜਾਨ ਉਸਦਾ ਮੈਂ ਲੈ ਆਇਆ ਹਾਂ ਸੱਤੇ ਸੁਰਾਂ ਸਨ-ਜੋ ਬਰਸਾਤ ਦੀਆਂ ਕੁਦਰਤੀ ਆਵਾਜ਼ਾਂ ਨਾਲ ਪੂਰੀ ਟੱਕਰ ਖਾਂਦੀਆਂ ਹਨ।

ਤਾਨਸੈਨ-ਕਿਸ ਤਰ੍ਹਾਂ?

ਬੈਜੂ ਕੁਛ ਕਹਿਣ ਹੀ ਲੱਗਾ ਸੀ, ਪਰ ਅਕਬਰ ਨੇ ਦਰਬਾਰ ਜਲਦੀ ਬਰਖਾਸਤ ਕਰਨ ਦਾ ਇਸ਼ਾਰਾ ਕੀਤਾ, ਸਮਾਗਮ ਦੇ ਖਾਤਮੇ ਦੀ ਕਾਰਵਾਈ

---

1. ਇਹ ਪਿੰਡ ਹੁਣ ਖਰੜ ਤਹਿਸੀਲ ਜ਼ਿਲਾ ਅੰਬਾਲੇ ਵਿਚ ਹੈ, ਉਸੇ ਲੜਕੀ ਕਰ ਕੇ ਇਸ ਇਲਾਕੇ ਦਾ ਨਾਮ ਛੱਤਬਨੂਰ ਹੈ।

ਸ਼ੁਰੂ ਹੋ ਗਈ। ਕੁਛ ਬੰਦ ਥੈਲੀਆਂ ਕਵੀਆਂ ਨੂੰ ਮਿਲਣੀਆਂ ਸ਼ੁਰੂ ਹੋ ਗਈਆਂ, ਬੇਤਾਲ ਕਵੀ ਨੂੰ ਜੋ ਗੁੱਥੀ ਮਿਲੀ ਉਹ ਕਾਫੀ ਵਡੀ ਸੀ, ਉਸਦਾ ਮੂੰਹ ਵੀ ਬੰਦ ਸੀ, ਪਰ ਬੇਤਾਲ ਦਾ ਆਪਣਾ ਮੂੰਹ ਖੁੱਲ੍ਹਾ ਸੀ। ਗੁੱਥੀ ਵੇਖਕੇ ਵਧੇਰੇ ਖੁੱਲ੍ਹ ਗਿਆ ਤੇ ਹੱਸਣ ਲਗ ਪਿਆ। ਇਕ ਦੋ ਕਵੀਆਂ ਨੂੰ ਸੋਨੇ ਦੇ ਥਾਲ ਅਰਪਨ ਹੋਏ। ਸਮਾਗਮ ਦੀ ਕਾਰਵਾਈ ਖਤਮ ਹੋਣ ਤੇ ਤਾਨਸੈਨ ਨੇ ਇਕ ਜਲਦੀ ਦੀ ਲੈ ਵਿਚ ਅਰਦਾਸ ਵਜੋਂ ਪੜ੍ਹਨਾ ਸ਼ੁਰੂ ਕੀਤਾ:-

**ਤਖਤ ਬੈਠੋ ਮਹਾਂਬਲੀ ਈਸ਼੍ਵਰ ਹੋਇ ਅਵਤਾਰ।**
**ਦੇਸ਼ ਕੇ ਸੇਵਾ ਕਰਤ ਹੈਂ, ਬਖਸਤ ਕੰਚਨ ਥਾਰ।**
**ਜੋਈ ਆਵਤ ਸੋਈ ਫਲ ਪਾਵਤ, ਮਨ ਇੱਛਾ ਪੂਰਣ ਆਧਾਰ।**
**ਤਾਨਸੈਨ ਕਹੇ ਸ਼ਾਹ ਜਲਾਲਦੀਨ,**
**ਅਕਬਰ, ਗੁਣੀ ਜਨਨ ਕੇ 'ਕਾਜ ਕਰਨ' ਹੋ ਕੀਯੋ ਕਰਤਾਰ।**

7.

ਅਕਬਰ ਨੇ ਬੀਰਬਲ ਨੂੰ ਸਰਹੱਦ ਵਲ ਜਾਣ ਲਈ ਵਿਦਾ ਕਰ ਦਿੱਤਾ। ਜ਼ਰੂਰੀ ਫੌਜ ਤੇ ਹੋਰ ਸਾਰੇ ਸਾਮਾਨ ਨਾਲ ਦੇ ਦਿੱਤੇ। ਬੀਰਬਲ ਟੁਰ ਤੇ ਗਿਆ, ਪਰ ਅਕਬਰ ਦੇ ਦਿਲ ਵਿਚ ਖੁਥਖੁਥੀ ਜਿਹੀ ਲਗੀ ਰਹੀ ਕਿ ਇਹ ਜ਼ਾਤ ਦਾ ਬ੍ਰਾਹਮਣ ਹੈ, ਖੱਤ੍ਰੀ ਨਹੀਂ, ਤੇ ਪਤਾ ਨਹੀਂ ਲੜਾਈ ਕਿਸ ਤਰ੍ਹਾਂ ਦੀ ਲੜੇ। ਫੇਰ ਖਿਆਲ ਆਇਆ ਕਿ ਬ੍ਰਾਹਮਣ ਖੱਤ੍ਰੀ ਵਿਚ ਹੁਣ ਕੋਈ ਫਰਕ ਨਹੀਂ ਰਿਹਾ। ਵਰਣ ਦੀਆਂ ਸਾਰੀਆਂ ਹੱਦ-ਬੰਦੀਆਂ ਦੀਨ ਇਲਾਹੀ ਮੇਟ ਰਿਹਾ ਹੈ। ਖੱਤ੍ਰੀ ਬ੍ਰਾਹਮਣ ਸਭ ਇਕੋ ਹਨ। ਬ੍ਰਾਹਮਣ ਜੋ ਜਾਤ ਕਰਕੇ ਡਰਪੋਕ ਸਨ ਹੁਣ ਡਰਪੋਕ ਨਹੀਂ ਰਹੇ, ਕਿਉਂਕਿ ਜਾਤ ਹੀ ਨਹੀਂ ਰਹੀ।

ਇਸ ਤਰ੍ਹਾਂ ਦੀ ਵਿਚਾਰ ਨਾਲ ਅਕਬਰ ਨੇ ਆਪਣੇ ਦਿਲ ਨੂੰ ਬੜੀ ਤਸੱਲੀ ਦਿੱਤੀ, ਪਰ ਇਹ ਨਕਲੀ ਢਾਰਸ ਸੀ, ਛੇਕੜ ਉਸਨੇ ਫੈਸਲਾ ਕੀਤਾ ਕਿ ਸਰਹੰਦ ਵਲ ਆਪ ਵੀ ਚਲਾ ਜਾਏ ਤੇ ਅਟਕ ਦੇ ਕੋਲ ਡੇਰਾ ਪਾ ਲਵੇ। ਏਸ ਤਰ੍ਹਾਂ ਨੇੜੇ ਹੋ ਜਾਣ ਨਾਲ ਬੀਰਬਲ ਨੂੰ ਹੌਂਸਲਾ ਰਹੇਗਾ ਤੇ ਲੋੜ ਵੇਲੇ ਇਹ ਉਸਦੀ ਮਦਦ ਪੁਰ ਵੀ ਪਹੁੰਚ ਜਾਏਗਾ।

ਅਕਬਰ ਜਲਦੀ ਹੀ ਅਟਕ ਪਹੁੰਚ ਜਾਂਦਾ ਪਰ ਉਸ ਦੇ ਦਿਮਾਗ਼ ਪੁਰ ਬੰਨੋ ਦੇ ਮਲ੍ਹਾਰ ਰਾਗ ਦਾ ਭੂਤ ਸਵਾਰ ਹੋਇਆ ਹੋਇਆ ਸੀ। ਅਕਬਰ

ਦਾ ਦਿਲ ਬੰਨੋ ਤੇ ਬੀਰਬਲ ਦੋਹਾਂ ਦੇ ਵਿਚ ਵੰਡਿਆ ਗਿਆ। ਬੰਨੋ ਨੂੰ ਨਾ ਮਿਲਨਾ-ਇਹ ਉਸ ਲਈ ਅਸਹਿ ਗਲ ਸੀ। ਛੇਕੜ ਇਹ ਫੈਸਲਾ ਕੀਤਾ ਕਿ ਪਹਿਲੇ ਬੰਨੋ ਨੂੰ ਹੀ ਸੁਣ ਲੀਤਾ ਜਾਵੇ ਤੇ ਉਸ ਤੋਂ ਬਾਦ ਉਸੇ ਰਸਤਿਓਂ ਅਗਾਂਹ ਅਟਕ ਨੂੰ ਕੂਚ ਕਰ ਦਿੱਤੀ ਜਾਵੇ।

ਫੌਜਾਂ ਦੇ ਚੱਲਣ ਦੀ ਵੰਡ ਏਸੇ ਵਿਉਂਤ ਅਨੁਸਾਰ ਹੋਈ। ਅਕਬਰ ਬਦਲੇ ਹੋਏ ਭੇਸ ਵਿਚ ਬੰਨੋ ਨੂੰ ਦੇਖਣਾ ਚਾਹੁੰਦਾ ਸੀ, ਸੋ ਗੁਪਤ ਰਾਖੀ ਦੇ ਪਹਿਰਿਆਂ ਦਾ ਇੰਤਜ਼ਾਮ ਕਰਕੇ ਅਕਬਰ ਤੇ ਬੈਜੂ ਘੋੜਿਆਂ ਪੁਰ ਛੱਤ ਵਲ ਤੁਰ ਪਏ। ਥੋੜ੍ਹੀ ਕੁ ਵਾਟ ਲੰਘੇ ਸਨ ਤਾਂ ਅਕਬਰ ਨੇ ਘੋੜੇ ਦੀ ਚਾਲ ਕਦਮ ਕਦਮ ਕਰ ਦਿੱਤੀ ਤੇ ਤਾਨਸੈਨ ਦਾ ਨਾਂ ਲੈ ਕੇ ਬੈਜੂ ਨੂੰ ਪੁੱਛਿਆ:-

ਅਕਬਰ-ਤੁਹਾਡਾ ਝਗੜਾ ਕਿਸ ਗਲ ਤੇ ਹੋਇਆ ਸੀ?

ਬੈਜੂ (ਪਸੀਨਾ ਪੂੰਝ ਕੇ)-ਤਾਨਸੈਨ ਭਾਵੇਂ ਮੇਰਾ ਉਸਤਾਦ ਹੈ ਤੇ ਮੈਂ ਉਸ ਕੋਲੋਂ ਬਹੁਤ ਗਾਇਨ ਵਿਦਜਾ ਸਿੱਖੀ ਹੈ, ਪਰ ਇਕ ਦੋ ਗੱਲਾਂ ਮੈਨੂੰ ਉਸਦੀਆਂ ਬੜੀਆਂ ਅਜੀਬ ਲਗਦੀਆਂ ਹਨ ਜੋ ਮੈਂ ਮੰਨਦਾ ਨਹੀਂ ਅਰ ਇਹ ਅਸੂਲ ਦੀਆਂ ਗੱਲਾਂ ਹਨ।

ਅਕਬਰ-ਐਸੀਆਂ ਕਿਹੜੀਆਂ ਗਲਾਂ ਹਨ?

ਬੈਜੂ-ਪੁਰਾਤਨ ਸਮੇਂ ਤੋਂ ਸੰਗੀਤ ਦੋ ਪ੍ਰਕਾਰ ਦਾ ਮੰਨਿਆ ਜਾਂਦਾ ਹੈ:- ਆਹਤ ਤੇ ਅਨਾਹਤ। ਆਹਤ ਤਾਂ ਰਾਗੀ ਵਜਾ ਲੈਂਦੇ ਹਨ ਪਰ ਅਨਾਹਤ ਕੋਈ ਵਜਾ ਨਹੀਂ ਸਕਦਾ। ਇਹ ਮੁਕਤ ਰਾਗ ਹੈ, ਇਹ ਸੁਤੰਤ੍ਰ ਹੈ।

ਅਕਬਰ-ਹਾਂ, ਇਹ ਗੱਲ ਤੇ ਬਿਲਕੁਲ ਸਾਫ ਹੈ, ਏਸ ਵਿਚ ਅਸੂਲ ਦਾ ਝਗੜਾ ਕਿੱਥੇ?

ਬੈਜੂ-ਰਾਗੀ ਦੋ ਪ੍ਰਕਾਰ ਦੇ ਹਨ, ਇਕ ਭਾਵੁਕ ਤੇ ਦੂਜੇ ਰਸਿਕ। ਭਾਵੁਕ ਉਹ ਹਨ ਜੋ ਰਾਗ ਦਾ ਮਤਲਬ ਸਮਝਦੇ ਹਨ ਤੇ ਉਨ੍ਹਾਂ ਦੇ ਗਾਉਣ ਨਾਲ ਭਾਵ ਸਪਸ਼ਟ ਹੁੰਦਾ ਜਾਂਦਾ ਹੈ। ਤਾਨਸੈਨ ਨੇ ਇਸਦਾ ਲੱਛਣ ਐਉਂ ਕੀਤਾ ਹੈ:-

**ਗਾਵੈ ਭਾਵ ਬਤਾਯ ਕੇ ਜਾਮੇ ਯਹ ਗੁਣ ਹੋਇ।**
**ਤਾਨਸੈਨ ਸੰਗੀਤ ਮਤ ਭਾਵੁਕ ਗਾਯਕ ਸੋਇ॥**

ਅਕਬਰ-ਤੇ ਰਸਿਕ ਕੌਣ ਹਨ?

ਬੈਜੂ-ਉਸਤਾਦ ਦਾ ਕਹਿਣਾ ਹੈ:-

**ਆਪਹਿ ਗਾਵਤ ਆਪ ਹੀ ਰੀਝਤ ਆਪਿਹਿ ਮਾਨਿ।**
**ਰਸਿਕ ਗਾਨ ਤਾਂਸੋ ਕਹਜੋ, ਤਾਨਸੈਨ ਜਿਯ ਜਾਨਿ।**

ਅਕਬਰ-ਪਰ ਏਸ ਵਿਚ ਮੈਨੂੰ ਝਗੜੇ ਦੀ ਗਲ ਸਮਝ ਨਹੀਂ ਆਈ।

ਬੈਜੂ-ਜੀ ਹਾਂ, ਇੱਥੋਂ ਤਕ ਕੋਈ ਝਗੜਾ ਨਹੀਂ। ਪਰ ਤਾਨਸੈਨ ਕਹਿਣ ਲਗਾ ਕਿ ਰਸਿਕ ਗਾਯਕ ਕੇਵਲ ਉਹ ਹੋ ਸਕਦਾ ਹੈ ਜੋ ਅਨਾਹਤ ਸੰਗੀਤ ਨੂੰ ਸਮਝਦਾ ਹੋਵੇ। ਉਸਦੇ ਖਿਆਲ ਮੂਜਬ ਆਹਤ ਸੰਗੀਤ ਕਰਦਿਆਂ ਅਨਾਹਤ ਆਪੇ ਪ੍ਰਗਟ ਹੋ ਪੈਂਦਾ ਹੈ। ਮੈਂ ਕਿਹਾ-ਨਹੀਂ, ਇਸ ਤਰ੍ਹਾਂ ਨਹੀਂ ਹੋ ਸਕਦਾ, ਰਸਿਕ ਗਾਯਕ ਉਹ ਹੈ ਜਿਸ ਦੇ ਮਨ ਵਿਚ ਪਹਿਲੇ ਅਨਾਹਤ ਦੀ ਝੁਨਕਾਰ ਵੱਜੇ ਤੇ ਫੇਰ ਉਸ ਲਯ ਵਿਚੋਂ ਉੱਠਕੇ ਆਹਤ ਦੇ ਅਲਾਪ ਵਿਚ ਚਲਾ ਜਾਵੇ, ਅਗੋਂ ਆਪਣਾ ਸੁਰ ਤਾਲ ਭਰ ਲਵੇ।

ਅਕਬਰ-ਸੋ ਝਗੜਾ ਇਸ ਗਲ ਦਾ ਸੀ ਕਿ ਅਨਾਹਤ ਦੀ 'ਥਾਂ' ਕਿਹੜੀ ਹੈ। ਪਹਿਲੇ ਕਿ ਪਿੱਛੇ?

ਬੈਜੂ-ਜੀ ਮੈਂ ਕਹਿੰਦਾ ਸੀ ਕਿ ਪਹਿਲੇ ਅਨਾਹਤ ਦਾ ਝਲਕਾ ਵਜਦਾ ਹੈ ਤੇ ਫੇਰ ਆਹਤ ਰਾਗ ਦੀ ਰੁਚੀ ਪੈਦਾ ਹੁੰਦੀ ਹੈ। ਤਾਨਸੈਨ ਕਹਿੰਦਾ ਸੀ ਕਿ ਪਹਿਲੇ ਆਹਤ ਰਾਗ ਕਰੀਦਾ ਹੈ ਤਾਂ ਅਨਾਹਤ ਦਾ ਝਲਕਾ ਵਜਦਾ ਹੈ।

ਅਕਬਰ-ਓਹੋ ਗਲ ਹੋਈ ਨਾ, ਕਿ ਅਨਾਹਤ ਅਗੇ ਕਿ ਪਿਛੇ?

ਬੈਜੂ-ਜੀ ਹਾਂ।

ਅਕਬਰ-ਮੇਰਾ ਖਿਆਲ ਹੈ ਕਿ 'ਅਨਾਹਤ ਵਿਚਕਾਰ ਹੈ ਬੈਜੂ ਤੇ ਤਾਨਸੈਨ ਦੇ ਦਰਮਜਾਨ।

ਬੈਜੂ (ਹੱਸ ਕੇ)-ਜੀ, ਸਾਡੇ ਦੋਹੁ ਦੇ ਵਿਚਕਾਰ ਤੇ ਅਜ ਤੁਸੀਂ ਆਪ ਹੋ ਤੇ ਤੁਸੀਂ ਹੋ ਵੀ ਬ੍ਰਹਮ ਰੂਪ, ਅਸੀਂ ਤਾਂ ਹਾਂ ਹੀ ਸ਼ਬਦ ਬ੍ਰਹਮ ਦੇ ਪੁਜਾਰੀ।

ਇਹ ਗੱਲ ਸੁਣਕੇ ਅਕਬਰ ਬਹੁਤ ਪ੍ਰਸੰਨ ਹੋਇਆ, ਫੇਰ ਕਹਿਣ ਲੱਗਾ, ਅੱਛਾ ਫੇਰ ਗੱਲ ਕਿਸ ਤਰ੍ਹਾਂ ਮੁੱਕੀ?

ਬੈਜੂ-ਇਹ ਝਗੜਾ ਕਿਸ ਤਰ੍ਹਾਂ ਮੁੱਕਦਾ, ਮੈਂ ਨਾਰਦ ਮੁਨਿ ਦੇ ਸੰਗੀਤ ਮਤ ਵਲ ਰੁਚਿ ਫੇਰ ਰਿਹਾ ਸਾਂ ਤੇ ਤਾਨਸੈਨ ਪਹਿਲੇ ਭਰਤ ਮਤ ਦਾ ਪੱਖਪਾਤੀ ਸੀ, ਹੁਣ ਉਸ ਨੇ ਤਾਨਸੈਨੀ ਮਤ ਹੀ ਨਵਾਂ ਕੱਢ ਲਿਆ ਹੈ। ਉਸ ਦਿਨ ਦੀਆਂ ਗੱਲਾਂ ਦੇ ਵਿਚ ਤਾਨਸੈਨ ਕਹਿਣ ਲੱਗਾ ਕਿ ਵਾਯੂ ਤੇ ਅਗਨਿ ਦੇ ਸੰਜੋਗ ਤੋਂ ਆਹਤ ਸੰਗੀਤ ਉਪਜਦਾ ਹੈ। ਇਹ ਉਸ ਦਾ ਮਤ ਹੈ। ਇਸ ਦਾ ਲੱਖਣ ਉਸ ਨੇ ਇਸ ਤਰ੍ਹਾਂ ਕਿਹਾ:-

**ਵਾਯੂ ਅਗਨਿ ਸੰਜੋਗ ਤੇ ਉਪਜਤ ਆਹਤ ਨਾਦ।**
**ਤਾਨਸੈਨ ਸੰਗੀਤ ਮਤ ਕਹੇ ਸ਼ਰਨਿ ਬ੍ਰਹਮਾਦ।**

ਉਹ ਏਸ ਕਰਕੇ ਦੀਪਕ ਰਾਗ ਨੂੰ ਸਭ ਤੋਂ ਮੁੱਢਲਾ ਰਾਗ ਸਮਝਦਾ ਹੈ, ਕਿਉਂਕਿ ਆਹਤ ਰਾਗ ਦੀ ਉਤਪਤਿ ਵਾਯੂ ਤੇ ਅਗਨਿ ਦੇ ਸੰਜੋਗ ਤੋਂ ਹੈ ਤੇ ਦੀਪਕ ਰਾਗ ਉਸ ਦੇ ਮੂਜਬ ਹੈ ਹੀ ਅਗਨਿ ਰੂਪ।

ਅਕਬਰ-ਮੈਂ ਇਹ ਗੱਲ ਨਹੀਂ ਸਮਝਿਆ। ਕੇਵਲ ਵਾਯੂ ਤੇ ਅਗਨਿ ਦੇ ਸੰਜੋਗ ਨਾਲ ਕਿਸ ਤਰ੍ਹਾਂ ਆਹਤ ਸੰਗੀਤ ਬਣਦਾ ਹੈ? ਕੋਈ ਵੀ ਦੋ ਚੀਜ਼ਾਂ ਠਕਰਾਉਣ ਨਾਲ 'ਆਹਤ' ਬਣ ਜਾਏਗਾ।

ਬੈਜੂ-ਹਾਂ, ਕੋਈ ਵੀ ਦੋ ਚੀਜ਼ਾਂ ਠਕਰਾਉਣ ਨਾਲ 'ਆਹਤ' ਬਣ ਜਾਏਗਾ, ਪਰ ਉਹ ਸੰਗੀਤ ਥੋੜਾ ਹੋਵੇਗਾ, ਉਹ ਤਾਂ ਸ਼ੋਰ ਹੋਵੇਗਾ। ਸੰਗੀਤ ਦੀ ਸਥਿਤੀ ਵਾਯੂ ਵਿਚ ਹੈ, ਕਿਉਂਕਿ ਵਾਯੂ ਅਵਾਜ਼ ਦਾ ਮੂਲ ਕਾਰਨ ਹੈ। ਇਸ ਵਾਯੂ ਦੀ ਤਾਰ ਵਿਚ ਜਦ ਵਲਵਲੇ ਦੀ ਅਗਨਿ ਦੀ ਝੁਨਕਾਰ ਭਰੀ ਜਾਏ ਤਾਂ ਹੀ ਆਹਤ ਸੰਗੀਤ ਹੋਵੇਗਾ।

ਅਕਬਰ-ਠੀਕ! ਇਹ ਤਾਨਸੈਨ ਦਾ ਮਤ ਹੈ?

ਬੈਜੂ-ਜੀ ਹਾਂ, ਇਹ ਤਾਨਸੈਨ ਦਾ ਮਤ ਹੈ ਤੇ ਉਹ ਕਹਿੰਦਾ ਹੈ ਜਦ ਵਾਯੂ ਅਗਨਿ ਦੇ ਸੰਜੋਗ ਤੋਂ ਆਹਤ ਰਾਗ ਉਪਜੇਗਾ ਤਾਂ ਉਸ ਦੇ ਪ੍ਰਕਾਸ਼ ਵਿਚ ਅਨਾਹਤ ਦਾ ਚਮਕਾਰ ਵੱਜੇਗਾ। ਉਸ ਦਾ ਕਹਿਣਾ ਹੈ:-

**ਨਾਹਤ ਪ੍ਰਗਟੈ ਆਪ ਹੀ, ਆਹਤ ਦੈਵ ਬਜਾਯ।**
**ਤਾਨਸੈਨ ਸੰਗੀਤ ਮਤ, ਇਨਕੇ ਕਹੇ ਸੁਭਾਯ।**

ਪਰ ਨਾਰਦ ਦਾ ਮਤ ਸ਼ਬਦ ਦੀ ਸਥਿਤੀ ਵਾਯੂ ਵਿਚ ਨਹੀਂ ਮੰਨਦਾ ਤੇ ਪੁਰਾਣੇ ਸ਼ਾਸਤ੍ਰਕਾਰਾਂ ਨੇ ਵੀ ਸ਼ਬਦ ਨੂੰ ਅਕਾਸ਼ ਦੇ ਆਸਰੇ ਮੰਨਿਆ ਹੈ।

ਅਕਬਰ-ਇਹ ਕਿਸ ਤਰ੍ਹਾਂ ਹੋ ਸਕਦਾ ਹੈ? ਮੈਨੂੰ ਮੌਲਵੀ ਮਿਰਜ਼ਾ ਆਲਮ ਬੇਗ ਨੇ ਯੂਨਾਨ ਦੇ ਹਕੀਮਾਂ ਦੀਆਂ ਗੱਲਾਂ ਸੁਣਾਈਆਂ ਸਨ, ਸਾਰੇ ਆਵਾਜ਼ ਨੂੰ ਹਵਾ ਦੇ ਆਸਰੇ ਮੰਨਦੇ ਹਨ।

ਬੈਜੂ-ਹਾਂ! ਲੁਕਮਾਨ ਤੇ ਅਰਸਤੂ ਤੇ ਇਨ੍ਹਾਂ ਯਵਨਾਂਚਾਰਯਾਂ ਨੂੰ ਆਕਾਸ਼ ਦੇ ਗੁਣ ਦਾ ਕੀ ਪਤਾ? ਨਾ ਹੀ ਇਨ੍ਹਾਂ ਨੂੰ ਸ਼ਬਦ ਦਾ ਪੂਰਾ ਗਿਆਨ ਹੈ, ਸਾਡੇ ਸ਼ਾਸਤ੍ਰਾਂ ਵਿਚ ਲਿਖਿਆ ਹੈ ਕਿ ਸ਼ਬਦ ਆਕਾਸ਼ ਵਿਚ ਵਸਦਾ ਹੈ ਵਾਯੂ ਵਿਚ ਨਹੀਂ।

ਇਤਨਾ ਕਹਿਕੇ ਬੈਜੂ ਥੋੜੀ ਦੇਰ ਚੁਪ ਹੋ ਗਿਆ, ਫੇਰ ਕਹਿਣ ਲੱਗਾ:-ਕਿਸੇ ਅਸਥਾਨ ਤੋਂ ਵਾਯੂ ਕੱਢ ਦੇਣ ਨਾਲ ਪਿਛੇ ਆਕਾਸ਼ ਰਹਿ ਜਾਂਦਾ ਹੈ ਤੇ ਉਸ ਆਕਾਸ਼ ਵਿਚ ਸੰਗੀਤ ਉਗਮਦਾ ਹੈ। ਇਸ ਦਾ ਉਦਾਹਰਣ ਇਹ ਹੈ ਕਿ ਹਵਾ ਵਿਚ ਜ਼ੋਰ ਨਾਲ ਸੋਟੀ ਲਚਕਾਓ ਤਾਂ ਆਵਾਜ਼ ਸੁਣਾਈ ਦੇਂਦੀ ਹੈ। ਪਰ ਇਸ ਦਾ ਕਾਰਨ ਇਹ ਹੈ ਕਿ ਸੋਟੀ ਲਚਕਾਉਣ ਨਾਲ ਹਵਾ ਅਗਾਂਹ ਪਿਛਾਂਹ ਧੱਕੀ ਜਾਂਦੀ ਹੈ, ਇਸ ਲਈ ਆਕਾਸ਼ ਵਿਚ ਵਿੱਥਾਂ ਪੈ ਜਾਂਦੀਆਂ ਹਨ। ਇਹ ਖਾਲੀ ਥਾਵਾਂ ਆਕਾਸ਼ ਦੀਆਂ ਝੀਤਾਂ ਹਨ, ਜਿਨ੍ਹਾਂ ਵਿਚ ਆਵਾਜ਼ ਉਗਮਦੀ ਹੈ। ਉਨ੍ਹਾਂ ਖਾਲੀ ਥਾਵਾਂ ਤੇ ਮੁੜ ਹਵਾ ਭਰ ਜਾਣ ਨਾਲ ਆਵਾਜ਼ ਫੇਰ ਬੰਦ ਹੋ ਜਾਂਦੀ ਹੈ। ਇਹੋ ਹਾਲ ਸਾਡੇ ਗਲੇ ਦਾ ਹੈ। ਗਲੇ ਵਿਚੋਂ ਹਵਾ ਬਾਹਰ ਕੱਢੀ ਜਾਣ ਨਾਲ ਕੰਠ ਆਕਾਸ਼ ਖਾਲੀ ਹੁੰਦਾ ਜਾਂਦਾ ਹੈ, ਜਿਸ ਵਿਚੋਂ ਸੰਗੀਤ ਉਗਮਦਾ ਹੈ, ਜੋ ਹਿਰਦੇ ਦੀ ਰੁਚੀ ਦੇ ਮੁਤਾਬਿਕ ਆਪਣੀ ਬ੍ਰਿਤੀ ਧਾਰਨ ਕਰਦਾ ਹੈ।

ਅਕਬਰ-ਇਹ ਬੜੀ ਪੇਚੀਦਾ ਜੇਹੀ ਗੱਲ ਹੈ?

ਬੈਜੂ-ਜੀ ਹਾਂ, ਸਾਡਾ ਪ੍ਰਾਣਾਯਾਮ ਦਾ ਤ੍ਰੀਕਾ ਵੀ ਇਹੋ ਹੈ ਕਿ ਅੰਦਰ ਦੀ ਪ੍ਰਾਣ ਵਾਯੂ ਨੂੰ ਸੰਕੋਚ ਲੈਣਾ, ਜਿਸ ਨਾਲ ਅੰਦਰ ਕੇਵਲ ਨਿਰਗੁਣ ਆਕਾਸ਼ ਰਹਿ ਜਾਏ।

ਅਕਬਰ-ਫੇਰ ਕੀਹ ਹੁੰਦਾ ਹੈ?

ਬੈਜੂ-ਏਸੇ ਅਵਸਥਾ ਨੂੰ ਸੁੰਨਿ ਸਮਾਧਿ ਕਿਹਾ ਹੈ। ਅਸੀਂ ਚੂੰਕਿ ਆਕਾਸ਼ ਨੂੰ ਸ਼ਬਦ ਦਾ ਆਧਾਰ ਮੰਨਦੇ ਹਾਂ, ਇਸ ਕਰਕੇ ਸੁੰਨ ਸਮਾਧਿ ਵਾਲੇ ਆਕਾਸ਼ ਦੀ ਬ੍ਰਿਤੀ ਵਿਚ ਜਾ ਕੇ ਅਨਾਹਤ ਸ਼ਬਦ ਦੀ ਝੁਨਕਾਰ ਦਾ ਪਤਾ ਲੱਗਦਾ ਹੈ।

ਅਕਬਰ-ਤੈਨੂੰ ਏਸ ਗੱਲ ਦਾ ਅਭਜਾਸ ਹੈ?

ਬੈਜੂ-ਮੈਂ ਇਹੋ ਅਭਜਾਸ ਕਰ ਰਿਹਾ ਹਾਂ। ਮੈਂ ਕੋਸ਼ਸ਼ ਕਰ ਰਿਹਾ ਹਾਂ ਕਿ ਇਹ ਗੱਲ ਸਾਬਤ ਕਰਾਂ ਕਿ ਆਹਤ ਸੰਗੀਤ ਆਕਾਸ਼ ਤੇ ਅਗਨਿ ਦੇ ਸੰਜੋਗ ਨਾਲ ਪੈਦਾ ਹੁੰਦਾ ਹੈ, ਵਾਯੂ ਤੇ ਅਗਨਿ ਦੇ ਸੰਜੋਗ ਨਾਲ ਨਹੀਂ।

ਅਕਬਰ ਨੇ ਘੋੜਾ ਖੜਾ ਕਰ ਲਿਆ ਤੇ ਕਹਿਣ ਲੱਗਾ ਇਹ ਬਿਲਕੁਲ ਨਵੀਂ ਗੱਲ ਹੋਵੇਗੀ ਤੇ ਬੜੀ ਮਜ਼ੇਦਾਰ।

ਬੈਜੂ-ਮੈਂ ਇਹ ਗੱਲ ਸਿੱਧ ਕਰਨੀ ਚਾਹੁੰਦਾ ਹਾਂ ਕਿ ਅਗਨਿ ਤੇ ਆਕਾਸ਼ ਦੇ ਸੰਜੋਗ ਨਾਲ ਆਹਤ ਸੰਗੀਤ ਪੈਦਾ ਹੁੰਦਾ ਹੈ। ਪਰ ਆਕਾਸ਼ ਹੈ ਕੀ ਚੀਜ਼? ਆਕਾਸ਼ ਸੁੰਨ ਹੈ। ਏਸੇ ਸੁੰਨ ਵਿਚ ਅਨਾਹਤ ਸੰਗੀਤ ਵਿਚਰਦਾ ਹੈ, ਏਸ ਕਰਕੇ ਅਨਾਹਤ ਤੇ ਸੁੰਨ ਇਕੋ ਰੂਪ ਹਨ, ਜਾਂ ਐਉਂ ਆਖੋ ਕਿ ਅਨਾਹਤ ਤੇ ਆਕਾਸ਼ ਇਕੋ ਰੂਪ ਹਨ। ਫੇਰ 'ਅਗਨਿ ਤੇ ਆਕਾਸ਼ ਦੇ ਸੰਜੋਗ' ਦੇ ਅਰਥ ਕੇਵਲ 'ਅਗਨਿ ਤੇ ਅਨਹਤ ਦੇ ਸੰਜੋਗ' ਦੇ ਰਹਿ ਗਏ। ਏਸ ਯੁਕਤਿ ਨਾਲ ਅਗਨਿ ਤੇ ਅਨਾਹਾਤ ਦਾ ਮੇਲਾ ਹੈ, ਜਿਸ ਤੋਂ ਆਹਤ ਸੰਗੀਤ ਪੈਦਾ ਹੁੰਦਾ ਹੈ। ਸੋ ਰਸਿਕ ਰਾਗੀ ਨੂੰ ਅਨਾਹਤ ਦਾ ਪਹਿਲੇ ਪਤਾ ਲੱਗ ਜਾਂਦਾ ਹੈ, ਜਿਸ ਨਾਲ ਉਹ ਆਪਣੇ ਵਲਵਲੇ ਦੀ ਅਗਨੀ ਦਾ ਮੇਲ ਕਰਦਾ ਹੈ। ਸੋ ਏਸ ਦਲੀਲ ਨਾਲ ਇਹ ਗਲ ਸਪਸ਼ਟ ਹੋ ਜਾਂਦੀ ਹੈ ਕਿ ਰਸਿਕ ਰਾਗੀ ਨੂੰ ਆਹਤ ਦਾ ਪਹਿਲੇ ਪਤਾ ਹੁੰਦਾ ਹੈ।

ਅਕਬਰ (ਘੋੜਾ ਚਲਾਕੇ)-ਹਾਂ ਹੁਣ ਮੈਂ ਤੁਹਾਡੇ ਝਗੜੇ ਦੀ ਬਰੀਕੀ ਸਮਝਿਆ।

ਬੈਜੂ-ਮੈਂ ਜਦ ਅਕਾਸ਼ ਤੇ ਅਗਨਿ ਦੇ ਸੰਜੋਗ ਵਾਲੀ ਗੱਲ ਤਾਨਸੈਨ ਨੂੰ ਕਹੀ ਤਾਂ ਉਸ ਨੂੰ ਬਹੁਤ ਬੁਰੀ ਲੱਗੀ; ਉਸ ਨੇ ਮੇਰੇ ਸਾਜ਼ ਦੀਆਂ ਤਾਰਾਂ ਫੜਕੇ ਸਾਰੀਆਂ ਤੋੜ ਦਿੱਤੀਆਂ, ਚਮੜਾ ਵੀ ਫਾੜ ਦਿੱਤਾ ਤੇ ਕਹਿਣ ਲੱਗਾ-ਕਿ ਲੈ, ਹੁਣ ਇਹ ਨਿਰ-ਆਕਾਸ਼ ਹੈ, ਇਸ ਵਿਚੋਂ ਸੰਗੀਤ ਕੱਢ।

ਅਕਬਰ-ਤਾਨਸੈਨ ਨੇ ਬਹੁਤ ਬੇਜਾ ਗਲ ਕੀਤੀ।

ਬੈਜੂ-ਹਾਂ, ਉਹ ਗੁੱਸੇ ਵਿਚ ਸੀ, ਪਰ ਮੈਂ ਕਿਹਾ-ਉਸਤਾਦ ਜੀ! ਟੁੱਟੇ ਹੋਏ ਸਾਜ਼ ਵਿਚੋਂ ਕੌਣ ਰਾਗ ਕੱਢ ਸਕਦਾ ਹੈ। ਤਦ ਉਸਨੇ ਆਪਣੇ ਸਾਜ਼ ਦਾ ਵੀ ਏਹੋ ਹਾਲ ਕੀਤਾ, ਸਾਰਾ ਤੋੜ ਸੁੱਟਿਆ ਤੇ ਮੈਨੂੰ ਕਹਿਣ ਲਗਾ-ਸੁਣ! ਮੈਂ ਹੱਕਾ ਬੱਕਾ ਹੋਕੇ ਬੈਠ ਗਿਆ, ਪਰ ਉਸਨੇ ਟੁੱਟਾ ਹੋਇਆ ਸਾਜ਼

ਹਥ ਵਿਚ ਲੈਕੇ ਪਤਾ ਨਹੀਂ ਕਿਸ ਤਰ੍ਹਾਂ ਵਜਾ ਦਿੱਤਾ, ਸੁਰ ਤਾਲ ਸਭ ਠੀਕ ਨਿਕਲਣ ਲਗ ਪਏ। ਫੇਰ ਕਹਿਣ ਲਗਾ-ਹੁਣ ਮੰਨਦਾ ਹੈਂ ਕਿ ਇਹ ਵਾਯੂ ਦੀ ਤਾਰ ਹੈ ਜੋ ਟੁਟਦੀ ਨਹੀਂ, ਅਗਨਿ ਦਾ ਗਜ ਹੈ ਜੋ ਬੁਝਦਾ ਨਹੀਂ? ਇਹਨਾਂ ਦਾ ਸੰਜੋਗ ਹੈ ਜੋ ਸੰਗੀਤ ਹੈ। ਮੈਂ ਕਿਹਾ-ਉਸਤਾਦ ਜੀ! ਇਕ ਪਲ ਦੀ ਮਾਫੀ ਦਿਓ ਤੇ ਮੈਂ ਵੀ ਆਪ ਨੂੰ ਕੁਛ ਦੱਸਦਾ ਹਾਂ। ਇਹ ਕਹਿਕੇ ਮੈਂ ਆਪਣੇ ਅੰਦਰ ਸਮਾਧਿ ਲਗਾਈ। ਪ੍ਰਾਣ ਵਾਯੂ ਨੂੰ ਤਨ ਮਾਤ੍ਰਾ ਦੀ ਅਗਨਿ ਵਿਚ ਪੂਰੀ ਤਰ੍ਹਾਂ ਖਪਤ ਕਰਨ ਲਈ ਮੈਂ ਦੀਪਕ ਦੇ ਆਦਿ ਰੂਪ 'ਭਾਸਕਰ' ਦੀ ਸੁਰ ਕੱਢੀ।

ਅਕਬਰ-ਭਾਸਕਰ ਦੀ?

ਬੈਜੂ-ਜੀ ਹਾਂ! ਮੈਂ ਉਸ ਵੇਲੇ ਇਹ ਤੁਕਾਂ ਪੜ੍ਹ ਰਿਹਾ ਸਾਂ-

**ਅੰਦਰ ਕੇ ਮੰਦਰੂਆ ਮੇਂ, ਦੀਪਕ ਬਾਲ ਧਰੂੰ**
**ਕਾਹੇ ਕਾ ਦੀਉਰਾ ਕਾਹੇ ਕੀ ਬਾਤੀ?**
**ਕਾਹੇ ਦਾ ਤੇਲ ਜਲੋ ਸਾਰੀ ਰਾਤੀ?**
**ਅੰਦਰ ਕੇ ਮੰਦਰੂਆ ਮੇਂ, ਦੀਪਕ ਬਾਲ ਧਰੂੰ।**
**ਸੋਇਨੈ ਕਾ ਦੀਉਰਾ ਰੁਪੇ ਕੀ ਬਾਤੀ**
**ਸਤ ਕਾ ਤੇਲ ਜਰੋ ਸਾਰੀ ਰਾਤੀ!**

ਬਸ ਇਤਨਾ ਪੜ੍ਹਿਆ ਸੀ ਕਿ ਕੰਠ ਆਕਾਸ਼ ਵਿਚ ਅੱਗ ਲਗ ਗਈ। ਅੰਦਰ ਦੇ ਅਸਮਾਨ ਵਿਚ ਆਤਸ਼ਬਾਜ਼ੀ ਚੱਲਣ ਲੱਗ ਪਈ। ਫੇਰ ਅੰਦਰ ਹੀ ਸ਼ੂਕਦੇ ਲਿਸ਼ਕਦੇ ਤਾਰੇ ਟੁੱਟਣੇ ਸ਼ੁਰੂ ਹੋਏ। ਤਾਨਸੈਨ ਕਹਿਣ ਲਗਾ-ਬਸ, ਕੰਮ ਖ਼ਤਮ ਹੋ ਗਿਆ ਤੇ ਮੈਂ ਉਥੋਂ ਘਬਰਾ ਕੇ ਨਸ ਪਿਆ।

ਅਕਬਰ-ਤਾਨਸੈਨ ਇਸ ਦਾ ਕੁਛ ਇਲਾਜ ਨਹੀਂ ਸੀ ਕਰ ਸਕਦਾ?

ਬੈਜੂ-ਨਹੀਂ, ਉਸਨੂੰ ਮਲ੍ਹਾਰ ਦੇ ਅੰਤਰੇ ਦਾ ਪਤਾ ਨਹੀਂ ਸੀ ਚਲਦਾ। ਇਹ ਵੀ ਆਕਾਸ਼ ਦੀ ਖੇਡ ਹੈ। ਉਹ ਅਜੇ ਵਾਯੂ ਮੰਡਲ ਦੇ ਪਿੱਛੇ ਹੀ ਪਿਆ ਹੋਇਆ ਹੈ।

ਅਕਬਰ-ਵਾਯੂ ਮੰਡਲ ਨਾਲ ਜ਼ਿਆਦਾ ਤੋਂ ਜ਼ਿਆਦਾ ਕੀ ਹੋ ਜਾਏਗਾ?

ਬੈਜੂ-ਬੱਸ ਵਾਯੂ ਨਾਲ ਜ਼ਿਆਦਾ ਤੋਂ ਜ਼ਿਆਦਾ ਆਦਮੀ 'ਅਠਲ' ਰਾਗ ਪੈਦਾ ਕਰ ਸਕਦਾ ਹੈ, ਇਸ ਅਸਰ ਨਾਲ ਪਾਣੀ ਬਰਫ ਵਾਂਗੂੰ ਜੰਮ ਜਾਂਦਾ

ਹੈ-ਮੋਮ ਪੱਥਰ ਬਣ ਜਾਂਦੀ ਹੈ। ਇਹ ਨਾਗ ਫੜਨ ਵਾਲਿਆਂ ਦੇ ਕੰਮ ਆਉਂਦਾ ਹੈ ਤੇ ਬੀਨ ਉਪਰ ਅੱਛਾ ਵਜਦਾ ਹੈ।

ਅਕਬਰ-ਇਹੋ ਹੈ, ਜਿਸ ਦਾ ਨਾਮੂਨਾ ਉਸ ਨੇ ਪਿਛਲੇ ਮਹੀਨੇ ਸੁਣਾਇਆ ਸੀ।

ਬੈਜੂ-ਨਹੀਂ ਉਹ ਘੰਟਾ ਰਾਗ ਸੀ, ਘੰਟੇ ਦਾ ਲੱਛਣ ਤਾਨਸੈਨ ਨੇ ਇਹ ਕੀਤ ਹੈ:-

**ਮਾਰੂ ਕੇਦਾਰਾ ਮਿਲੇ ਜੈਤਸਿਰੀ ਅਰ ਸ਼ੁਧ।**
**ਘੰਟਾ ਰਾਗ ਸੁ ਜਾਨੀਏ ਗਾਵੈਂ ਸਭੈ ਵਿਸ਼ੁਧ।**

ਅਕਬਰ-ਪਰ ਮਲ੍ਹਾਰ ਰਾਗ ਵਿਚ ਕੀ ਮੁਸ਼ਕਲ ਹੈ?

ਬੈਜੂ-ਤਾਨਸੈਨ ਰਾਗਾਂ ਦੀ ਮਿਲਾਵਟ ਕਰੀ ਜਾਂਦਾ ਹੈ; ਏਸ ਕਰਕੇ ਅਸਲੀ ਗੱਲ ਪੱਲੇ ਨਹੀਂ ਪੈਂਦੀ। ਤਾਨਸੈਨ ਲਈ ਤਾਂ ਲੋਕੀਂ ਹੁਣ ਇਹ ਗਲ ਕਹਿਣ ਲੱਗ ਪਏ ਹਨ:-

**ਤਾਨਸੈਨ ਕੀ ਤ਼ਾਨ ਮੈਂ ਸਭੀ ਤਾਨ ਗ਼ਲਤਾਨ।**
**ਅਪਣੀ ਅਪਣੀ ਤਾਨ ਮੇਂ ਘੁੱਗੂ ਭੀ ਮਸਤਾਨ।**

ਮਲ੍ਹਾਰ ਰਾਗ ਇਕ ਸ਼ੁਧ ਧੁਨਿ ਹੈ। ਜਿਸ ਵੇਲੇ ਸੁੰਨ ਵਿਚ ਇਸ ਦੀ ਟੱਕਰ ਲੱਗਦੀ ਹੈ ਤਾਂ ਇਸ ਦੀ ਤਾਸੀਰ ਪੈਦਾ ਹੁੰਦੀ ਹੈ, ਜੋ ਦੀਪਕ ਦੇ ਸੜੇ ਹੋਏ ਨੂੰ ਠੰਢ ਪਾਉਂਦੀ ਹੈ। ਤਾਨਸੈਨ ਸੂਹੀ, ਮਲ੍ਹਾਰ ਤੇ ਕਿਦਾਰੇ ਦਾ ਮਿਲਾਣ ਕਰਕੇ ਅਠਲ ਰਾਗ ਦੇ ਪਿੱਛੇ ਪਿਆ ਹੈ।

ਅਕਬਰ-ਅਠਲ ਦੀ ਕੀ ਪਛਾਣ ਹੈ?

ਬੈਜੂ-ਇਹ ਸਪੇਰਿਆਂ ਦਾ ਸੰਗੀਤ ਹੈ:-

**ਸੂਹੋ ਮਿਲੇ ਮਲ੍ਹਾਰ ਸੌਂ ਕੇਦਾਰੋ ਸਮ ਭਾਗ।**
**ਨਾਗ ਲੋਕ ਮੋਹਨ ਕਰੇ ਨਾਗ ਧੁਨੀ ਕੋ ਰਾਗ।**

ਅਕਬਰ-ਬੰਨੋ ਨੂੰ ਮਲ੍ਹਾਰ ਕਿਸ ਤਰ੍ਹਾਂ ਆ ਗਿਆ?

ਬੈਜੂ-ਜੀ, ਇਹ ਕੋਈ ਕੁਦਰਤੀ ਕੌਤਕ ਹੈ। ਉਸ ਨੇ ਜਿਸ ਵੇਲੇ ਪਹਿਲੀ ਤੁਕ ਪੜ੍ਹੀ ਤਾਂ ਮਾਲੂਮ ਹੋਵੇ ਠੰਢੀ ਹਵਾ ਰੁਮਕਣ ਲੱਗ ਪਈ ਹੈ।

ਅਕਬਰ (ਘੋੜਾ ਰੋਕ ਕੇ)-ਤੁਕ ਕੀ ਸੀ?

ਬੈਜੂ (ਮੂੰਹ ਤੇ ਰੁਮਾਲ ਫੇਰਕੇ)-

**'ਸਾਵਨ ਬਨ ਆਇਓ ਆਜ'**

ਸੁਰ ਚੌਤਾਰ ਵਿਚ ਸੀ। ਮੈਂ ਜਿਸ ਵੇਲੇ ਨਾਲ ਤਾਲ ਭਰਿਆ ਤਦ ਠੰਢਾ ਸਾਹ ਆਉਣ ਲੱਗਾ-ਦੂਜੀ ਤੁਕ ਦੇ ਪੜ੍ਹਦਿਆਂ ਅੰਦਰ ਦੀ ਅੱਗ ਦਾ ਲਿਸ਼ਕਾਰਾ ਕਾਲਾ ਪੈਣ ਲਗ ਪਿਆ।

ਅਕਬਰ-ਦੂਜੀ ਤੁਕ ਕੀ ਸੀ?

ਬੈਜੂ-'ਉਨ ਬਿਨ ਭਈਐ ਰੈਣ'।

ਅਕਬਰ-ਫੇਰ ਅੱਗੇ?

ਬੈਜੂ-ਅਗੇ ਜਿਸ ਵੇਲੇ ਉਸ ਨੇ ਬੋਲਿਆ:-

**'ਬੂੰਦਨ ਝਰ ਲਾਈਓ ਆਜ**
**ਸਾਵਨ ਬਨ ਆਈਓ ਆਜ'**

ਤਦ ਮੇਰੀਆਂ ਅੱਖਾਂ ਵਿਚੋਂ ਠੰਢੇ ਹੰਝੂ ਵਗਣੇ ਸ਼ੁਰੂ ਹੋ ਪਏ।

ਅਕਬਰ-ਫੇਰ?

ਬੈਜੂ-ਫੇਰ ਮੈਨੂੰ ਨੀਂਦਰ ਆ ਗਈ, ਏਸ ਤੋਂ ਅਗਾਂਹ ਬੱਸ ਏਤਨੀ ਤੁਕ ਸੁੱਤਿਆਂ ਸੁਣੀ-

**ਚਾਰੋ ਦੇਸ਼ ਘਟਾ ਛਾਈ।**

ਜਦ ਮੇਰੀ ਜਾਗ ਖੁਲ੍ਹੀ ਤਾਂ ਵਕਤ ਬਹੁਤ ਲੰਘ ਚੁਕਾ ਸੀ ਤੇ ਮੈਂ ਬਿਲਕੁਲ ਰਾਜ਼ੀ ਖੁਸ਼ੀ ਸਾਂ।

ਅਕਬਰ-ਪਰ ਮੈਂ ਮਲ੍ਹਾਰ ਦੇ ਰਾਗ ਨੂੰ ਅੱਛੀ ਤਰ੍ਹਾਂ ਸਮਝਣਾ ਚਾਹੁੰਦਾ ਹਾਂ, ਮੈਨੂੰ ਖਿਆਲ ਪੈਂਦਾ ਹੈ ਕਿ ਜੇਕਰ ਅਸੀਂ ਇਸ ਉਪਰ ਪੂਰਾ ਵੱਸ ਪਾ ਲਈਏ ਤਾਂ ਇਹ ਰਾਗ ਸਾਡੀਆਂ ਕਈ ਲੜਾਈਆਂ ਦੀਆਂ ਵਿਉਂਤਾਂ ਵਿਚ ਵੀ ਕੰਮ ਆ ਸਕਦਾ ਹੈ।

ਬੈਜੂ-ਕੋਈ ਸਮਾਂ ਸੀ ਮਲ੍ਹਾਰ ਰਾਗ ਇਕ ਪਰਤਿਸ਼ਟਤ ਚੀਜ਼ ਸੀ, ਪਰ ਸਮੇਂ ਦੇ ਰੋਲ ਵਿਚ ਰਾਗ ਪਵਿੱਤ੍ਰ (ਨਿਰੋਲ) ਨਹੀਂ ਰਹੇ, ਇਸ ਵਿਚ ਕਈ ਮਿਲਾਵਟਾਂ ਹੋ ਗਈਆਂ ਹਨ।

ਅਕਬਰ-ਮਲ੍ਹਾਰ ਵਿਚ ਕੀ ਮਿਲਾਵਟ ਹੋਈ ਹੈ?

ਬੈਜੂ-ਅਸਲੀ ਮਲ੍ਹਾਰ ਗੁੰਮ ਹੋ ਗਿਆ ਹੈ। ਜੋ ਮਲ੍ਹਾਰ ਅਸੀਂ ਗਾਉਂਦੇ ਹਾਂ ਉਹ ਮਲ੍ਹਾਰੀ ਹੈ ਤੇ ਮੇਘ ਰਾਗ ਦੀ ਇਸਤ੍ਰੀ ਹੈ।

ਅਕਬਰ-ਅੱਛਾ !

ਬੈਜੂ-ਸੰਗੀਤ ਦੇ ਪੁਰਾਤਨ ਨੁਸਖੇ ਦੇਖਣ ਤੋਂ ਖਿਆਲ ਪੈਂਦਾ ਹੈ ਕਿ ਰਾਗ ਛੇ ਬਜਾਏ ਕੁਲ ਚਾਰ ਸਨ। ਇਨ੍ਹਾਂ ਚੌਹਾਂ ਦੇ ਨਾਮ ਇਹ ਸਨ-ਬਸੰਤ, ਭਾਸਕਰ, ਮਲ੍ਹਾਰ, ਤੇ ਵਡਹੰਸ। ਇਨ੍ਹਾਂ ਦੀ ਵੰਡ ਮੌਸਮਾਂ ਦੇ ਅਨੁਸਾਰ ਸੀ। ਬਸੰਤ ਆਪਣੀ ਰਿਤੂ ਦਾ ਸੀ। ਭਾਸਕਰ ਗਰਮੀਆਂ ਦਾ, ਭਾਸਕਰ ਦੇ ਅਰਥ ਵੀ ਸੂਰਜ ਦੇ ਹਨ। ਮਲ੍ਹਾਰ ਬਰਸਾਤ ਦਾ ਤੇ ਵਡਹੰਸ ਸਰਦੀਆਂ ਦਾ। ਹੰਸ ਦੀ ਸਫੈਦੀ ਸਿਆਲ ਦੀਆਂ ਬਰਫਾਂ ਨਾਲ ਉਪਮਾ ਰਖਦੀ ਹੈ।

ਅਕਬਰ-ਰਾਗਾਂ ਦੇ ਫੇਰ ਇਤਨੇ ਮਤ ਕਿਸ ਤਰ੍ਹਾਂ ਬਣ ਗਏ?

ਬੈਜੂ-ਜੀ, ਨਾਰਦ ਦੇ ਇਹੋ ਚਾਰ ਰਾਗ ਸਨ ਪਰ ਜਦ ਰਾਗ ਸ਼ਹਿਰ ਸ਼ਹਿਰ ਤੇ ਹੱਟੀ ਹੱਟੀ ਫਿਰਨ ਲੱਗਾ, ਜਦ ਰਾਗ ਆਪਣੀ ਪਰਤਿਸ਼ਟਤਾ ਤੋਂ ਡਿਗ ਪਿਆ, ਜਦ ਰਾਗ ਇਉਂ ਫਿਰ ਨਿਕਲਿਆ ਤਦ ਇਸ ਉੱਪਰ ਆਬੋਹਵਾ ਦਾ ਅਸਰ ਹੋ ਗਿਆ।

ਅਕਬਰ-ਆਬੋ-ਹਵਾ ਦਾ ਅਸਰ?

ਬੈਜੂ-ਹਿਮਾਲੇ ਦੀ ਚੀਜ਼ ਜਿਸ ਵੇਲੇ ਧੁਰ ਦੱਖਣ ਵਿਚ ਪਹੁੰਚ ਗਈ, ਜਿਥੇ ਬਸੰਤ ਰਿਤੂ ਤੇ ਗਰਮੀ ਦਾ ਕੋਈ ਲੰਮਾਂ ਫਰਕ ਨਹੀਂ ਤੇ ਬਹਾਰ ਇਕੋ ਜਿਹੀ ਰਹਿੰਦੀ ਹੈ, ਉਥੋਂ ਦੀ ਸਿਥਲ ਵਾਯੂ ਵਿਚ ਬਸੰਤ ਰਾਗ ਸਮਰਥਾ ਹੀਨ ਹੋ ਗਿਆ, ਬਸੰਤ ਤੇ ਭਾਸਕਰ ਦੋਨਾਂ ਦਾ ਆਪਸ ਦਾ ਫਰਕ ਘਟਦਾ ਗਿਆ, ਛੇਕੜ ਦੋਨਾਂ ਦਾ ਮਿਲਕੇ ਇਕ ਨਵਾਂ ਰਾਗ ਬਣ ਗਿਆ, ਜਿਸਦਾ ਨਾਮ ਹਿੰਡੋਲ ਰਖਿਆ, ਬਸੰਤ ਤੇ ਭਾਸਕਰ ਦੋਨੋਂ ਹਿੰਡੋਲ ਦੇ ਪੁਤ੍ਰ ਕਰਾਰ ਦਿੱਤੇ ਗਏ।

ਅਕਬਰ-ਤੇ ਮਲ੍ਹਾਰ ਨੂੰ ਕੀ ਹੋਇਆ?

ਬੈਜੂ-ਮਲ੍ਹਾਰ ਸਿੰਧ ਦੇ ਖੁਸ਼ਕ ਬੰਜਰਾਂ ਵਿਚ ਜਾ ਕੇ ਮਲ੍ਹਾਰੀ ਬਣ ਗਿਆ ਤੇ ਮੇਘ ਰਾਗ ਜੋ ਨਵਾਂ ਘੜਿਆ ਗਿਆ, ਉਸਦੀ ਇਸਤ੍ਰੀ ਮੰਨਿਆ ਗਿਆ।

ਅਕਬਰ-ਹਾਂ ਠੀਕ ਹੈ, ਉਸ ਇਲਾਕੇ ਵਲ ਕੇਵਲ ਮੇਘ ਹੀ ਆਉਂਦੇ ਹਨ, ਬਰਖਾ ਨਹੀਂ ਹੁੰਦੀ। ਇਹ ਤਾਂ ਮਲ੍ਹਾਰ ਨਾਲ ਬੜਾ ਜ਼ੁਲਮ ਹੋਇਆ।

ਬੈਜੂ-ਇਹ ਮਰਦ ਤੋਂ ਜ਼ਨਾਨੀ ਕਰ ਦਿਤਾ ਗਿਆ ਹੈ, ਏਸ ਕਰਕੇ ਇਸ ਵਿਚ ਸੱਤਿਆ ਨਹੀਂ ਰਹੀ। (ਹੱਸਕੇ) ਇਹ ਸਿੰਧਣਾ ਦੇ ਰਾਗ ਨਾਲ ਚਲਾਕੀ ਖੇਡੀ ਹੈ।

ਅਕਬਰ-ਹਾਂ, ਸਿੰਧਣਾਂ ਬਹੁਤ ਹਾਸੇ ਵਾਲੀਆਂ ਹੁੰਦੀਆਂ ਹਨ, ਰਾਗ ਨਾਲ ਮਖ਼ੌਲ ਕਰ ਗਈਆਂ।

ਬੈਜੂ-ਦੀਪਕ ਵੀ ਪਹਿਲੇ ਭਾਸਕਰ ਰਾਗ ਦਾ ਹੀ ਭੇਦ ਸੀ, ਪਰ ਹੁਣ ਇਹ ਵੀ ਬਦਲ ਗਿਆ।

ਅਕਬਰ-ਇਸ ਵਿਚ ਕੀ ਤਬਦੀਲੀ ਹੋਈ?

ਬੈਜੂ-ਗਵੱਯੇ ਇਸਦੇ ਤੇਜ ਨੂੰ ਸਹਾਰ ਨਾ ਸਕੇ, ਕਿਉਂਕਿ ਕੇਵਲ ਨਾਰਦ ਮੁਨੀ ਏਸਨੂੰ ਭਾਸਕਰ ਰਾਗ ਕਰਕੇ ਹਿਮਾਲੇ ਪਰਬਤ ਉੱਪਰ ਬੈਠਕੇ ਵਜਾਉਂਦਾ ਹੁੰਦਾ ਸੀ ਤੇ ਏਸ ਨਾਲ ਨਿੱਘਾ ਰਹਿੰਦਾ ਸੀ। ਇਹ ਤੇ ਸਿਰਫ ਮੈਂ ਬੇਵਕੂਫੀ ਕੀਤੀ ਜੋ ਖਾਹਮਖਾਹ ਜ਼ਿਦ ਵਿਚ ਆ ਗਿਆ ਤੇ ਪੜ੍ਹੀ ਹੋਈ ਗੁਪਤ ਚੀਜ਼ ਨੂੰ ਅਜ਼ਮਾਉਣ ਲੱਗ ਪਿਆ, ਉਹ ਵੀ ਕੇਵਲ ਤਾਨਸੈਨ ਨੂੰ ਹੈਰਾਨ ਕਰਨ ਲਈ।

ਅਕਬਰ-ਪਰ ਦੀਪਕ ਵਿਚ ਤਬਦੀਲੀ ਕੀਹ ਹੋਈ ਹੈ?

ਬੈਜੂ-ਨਾਰਦ ਦੇ ਚੌਹਾਂ ਰਾਗਾਂ ਦੇ ਬਾਦ ਦੀਪਕ ਨੂੰ ਪੰਜਵਾਂ ਰਾਗ ਬਣਾਇਆ ਗਿਆ। ਕਿਤਨਾ ਚਿਰ ਤੇ ਇਸ ਦਾ ਕੋਈ ਨਾਮ ਹੀ ਲੱਭਾ ਤੇ ਇਸ ਨੂੰ ਕੇਵਲ ਪੰਚਮ ਨਾਮ ਕਹਿ ਦੇਂਦੇ ਸਨ, ਫੇਰ ਇਸ ਨੂੰ ਦੀਪਕ ਰਾਗ ਕਿਹਾ ਗਿਆ! ਇਹ ਨਵੀਂ ਚੀਜ਼ ਹੈ ਤੇ ਸਮਰੱਥਾ ਰਹਿਤ ਹੈ।

ਅਕਬਰ-ਤੇ ਵਡਹੰਸ ਰਾਗ ਦਾ ਕੀ ਬਣਿਆ?

ਬੈਜੂ-ਇਹ ਸਮੇਂ ਦੀ ਦੁਫੇੜ ਵਿਚ ਆਪਣੀ ਠੰਢ ਗੁਆਕੇ ਰੁਲਿਆ। ਫੇਰ ਜਦ ਸ੍ਰੀ ਰਾਗ ਬਣਿਆ ਤਾਂ ਇਹ ਉਸ ਦੇ ਪਰਵਾਰ ਵਿਚ ਸ਼ਾਮਲ ਕੀਤਾ ਗਿਆ।

ਅਕਬਰ-ਤੇਰਾ ਮਤਲਬ ਇਹ ਹੈ ਕਿ ਹੁਣ ਇਹ ਚਾਰੇ ਰਾਗ ਰਾਗ ਨਹੀਂ ਰਹੇ?

ਬੈਜੂ-ਜੀ ਹਾਂ, ਭਾਸਕਰ, ਬਸੰਤ ਤਾਂ ਹਿੰਡੋਲ ਦੇ ਪੁਤਰ ਬਣਾ ਦਿੱਤੇ ਗਏ ਹਨ। ਇਹ ਜ਼ਬਰਦਸਤੀ ਹੈ। ਨਾ ਜੰਮੇ ਨਾ ਜਾਏ ਤੇ ਗੋਦੀ ਚੁੱਕ ਬਿਠਾਏ।

ਅਕਬਰ-ਜੰਮਦੇ ਕਿਸ ਤਰ੍ਹਾਂ ਪਿਉ ਜੋ ਪਿਛੋਂ ਬਣਿਆਂ!

ਬੈਜੂ-ਤੇ ਮਲ੍ਹਾਰ ਨੂੰ ਮਲ੍ਹਾਰੀ ਕਰਕੇ ਮੇਘ ਨਾਲ ਵਿਆਹ ਦਿੱਤਾ।

ਅਕਬਰ-ਮਲ੍ਹਾਰੀ ਵੱਡੀ ਤੇ ਮੇਘ ਛੋਟਾ?

ਬੈਜੂ-ਜੀ ਹਾਂ ਉਸ ਦੇ ਪੁੱਤਰ ਜਿੱਡਾ। ਮੈਂ ਹੁਣੇ ਤੁਹਾਨੂੰ ਬੰਨੋ ਕੋਲੋਂ ਮਲ੍ਹਾਰ ਸੁਣਵਾਉਂਦਾ ਹਾਂ, ਤੁਸੀਂ ਦੇਖ ਲੈਣਾ ਕਿ ਕੁੜੀ ਹੈ ਕਿ ਮੁੰਡਾ।

ਅਕਬਰ-ਜੇ ਬੰਨੋ ਦੇ ਕੋਲ ਲੁਕ ਕੇ ਬੈਠਾ ਹੋਇਆ ਹੈ ਤਾਂ ਮੁੰਡਾ ਹੀ ਹੋਣਾ ਹੈ।

ਬੈਜੂ-ਮਲ੍ਹਾਰ, ਜੋ ਬੰਨੋ ਗਾਉਂਦੀ ਹੈ, ਉਹ ਚੀਜ਼ ਹੀ ਹੋਰ ਹੈ, ਉਹ ਸੰਪੂਰਨ ਜਾਤਿ ਦਾ ਰਾਗ ਹੈ। ਜੋ ਮਲ੍ਹਾਰ ਤਾਨਸੈਨ ਵਜਾਉਂਦਾ ਹੈ, ਉਹ ਕੇਵਲ ਮੇਘ ਰਾਗ ਦੀ ਇਕ ਤਾਨ ਹੈ; ਪਰ ਜਿਸਦੀ ਵਿਭੂਤੀ ਸਾਰੀ ਨਟ ਰਾਗ ਤੇ ਸਾਰੰਗ ਦੀ ਬਾਣੀ ਹੋਈ ਹੈ। ਇਸੇ ਕਰਕੇ ਉਸ ਵਿਚ ਤਾਸੀਰ ਨਹੀਂ, ਤਾਨਸੈਨ ਨੇ ਆਪ ਕਿਹਾ ਹੈ:-

**ਨਟ ਸਾਰੰਗ ਸੰਜੋਗ ਸੇ ਮੇਘ ਰਾਗ ਕੀ ਤਾਨ।**
**ਮਿਲੇ ਏਕ ਕਰਿ ਗਾਇਐ ਇਹੈ ਮਲ੍ਹਾਰ ਸੁਜਾਨ।**

ਪਰ ਮੈਂ ਕਹਿੰਦਾ ਹਾਂ ਕਿ ਇਹ ਮਲ੍ਹਾਰ ਨਹੀਂ, ਮਲ੍ਹਾਰ ਤੇ ਬੱਸ ਬੰਨੋ ਕੋਲ ਹੀ ਹੈ।

ਅਕਬਰ-ਖ਼ੈਰ ਗਲ ਤੂੰ ਬੜੀ ਮਜ਼ੇਦਾਰ ਕਹੀ ਹੈ ਕਿ ਰਾਗਾਂ ਉਪਰ ਆਬੋਹਵਾ ਦਾ ਅਸਰ ਹੋ ਗਿਆ।

ਬੈਜੂ-ਜੀ ਹਾਂ, ਰਾਗ ਤਾਂ ਬਣਾਏ ਸਨ ਆਬੋਹਵਾ ਉਪਰ ਅਸਰ ਪਾਉਣ ਲਈ, ਪਰ ਗਲ ਉਲਟੀ ਹੋ ਗਈ, ਇਸੇ ਉਲਟ ਬਾਜ਼ੀ ਵਿਚ ਮੁੱਢਲੇ ਰਾਗਾਂ ਦੀ ਅਸਲੀ ਤਾਸੀਰ ਨਸ਼ਟ ਹੋ ਗਈ।

ਅਕਬਰ-ਬੈਜੂ! ਤੂੰ ਕੋਸ਼ਿਸ਼ ਕਰ ਕਿ ਰਾਗ ਮੁੜ ਸੁਰਜੀਤ ਹੋ ਜਾਣ, ਮੇਰਾ ਖਿਆਲ ਹੈ ਕਿ ਇਹ ਵਿਦਜਾ ਜੰਗੀ ਵਿਉਂਤਾ ਵਿਚ ਬੜੀ ਕੰਮ ਆ ਸਕਦੀ ਹੈ।

ਬੈਜੂ-ਜੀ ਹਾਂ, ਰਾਜਪੂਤਾਂ ਦੀ ਸਾਰੀ ਬੀਰਤਾ ਸੰਗੀਤ ਦੇ ਆਸਰੇ ਹੀ ਹੈ। ਇਨ੍ਹਾਂ ਜੋਧਿਆਂ ਦੇ ਨਾਲ ਭੱਟ ਰਹਿੰਦੇ ਹਨ। ਇਨ੍ਹਾਂ ਦਾ ਗਾਇਣ ਰਣ-ਖੇਤ ਵਿਚ ਬੀਰ ਰਸ ਦਾ ਉਤਪਾਦਿਕ ਹੈ। ਪ੍ਰਿਥੀ ਰਾਜ ਦੀ ਗੱਲ ਤੁਸੀਂ ਸੁਣੀ ਹੋਈ ਹੈ।

ਅਕਬਰ-ਕਿਹੜੀ?

ਬੈਜੂ-ਰਾਜਸੂਯ ਯੱਗ ਵਾਲੀ।

ਅਕਬਰ-ਰਾਜਸੂਯ ਵਾਲੀ ਕਿਹੜੀ?

ਬੈਜੂ-ਰਾਜਸੂਯ ਯੱਗ ਹਿੰਦੁਸਤਾਨ ਵਿਚ ਥੋੜੀ ਕੁ ਵੇਰ ਹੀ ਹੋਇਆ ਹੈ, ਪਰ ਜਦ ਹੋਇਆ ਹੈ ਨਿਰਵਿਘਨ ਸਮਾਪਤ ਨਹੀਂ ਹੋਇਆ ਤੇ ਮੇਰੀ ਗਜਾਤ ਵਿਚ ਐਸਾ ਦੋ ਵੇਰੀ ਹੋਇਆ ਹੈ, ਜਿਸ ਨਾਲ ਹਿੰਦੁਸਤਾਨ ਤੇ ਆਫਤ ਆਈ। ਏਸ ਯੱਗ ਕਰਨ ਦਾ ਅਧਿਕਾਰ ਕੇਵਲ ਚਕ੍ਰਵਰਤੀ ਰਾਜੇ ਨੂੰ ਹੁੰਦਾ ਹੈ, ਕਿਉਂਕਿ ਇਸ ਵਿਚ ਸੇਵਾ ਜਿਤਨੀ ਹੁੰਦੀ ਹੈ ਉਹ ਕਮੀਨ ਲੋਕ ਨਹੀਂ ਕਰਦੇ, ਪਰੰਤੂ ਚਕ੍ਰਵਰਤੀ ਰਾਜੇ ਅਧੀਨ ਜਿਤਨੇ ਹੋਰ ਰਾਜੇ ਹੁੰਦੇ ਹਨ ਉਹ ਬੁਲਾਏ ਜਾਂਦੇ ਹਨ। ਕਿਸੇ ਰਾਜੇ ਨੂੰ ਹੱਥ ਧੁਆਉਣ ਦੀ ਸੇਵਾ ਸੌਂਪੀ ਜਾਂਦੀ ਹੈ, ਕਿਸੇ ਨੂੰ ਰੋਟੀ ਵਰਤਾਉਣ ਦੀ। ਇਸ ਤਰ੍ਹਾਂ ਰੁਤਬੇ ਅਨੁਸਾਰ ਸੇਵਾ ਵੰਡੀਆਂ ਜਾਂਦੀਆਂ ਹਨ।

ਅਕਬਰ-ਬੈਜੂ! ਤੇਰਾ ਕੀ ਖਿਆਲ ਹੈ ਜੋ ਮੈਂ ਇਕ ਐਸਾ ਰਾਜਸੂਯ ਯੱਗ ਕਰਾਂ?

ਬੈਜੂ-ਤੁਸੀਂ ਸ਼ਹਿਨਸ਼ਾਹ ਹੋਣ ਕਰਕੇ ਹਰ ਤਰ੍ਹਾਂ ਅਧਿਕਾਰੀ ਹੋ, ਬੜੇ ਬੜੇ ਰਾਜੇ ਤੁਹਾਡਾ ਪਾਣੀ ਭਰਦੇ ਹਨ। ਪਰ ਪੁਰਸ਼ੋਤਮ ਮਰਿਯਾਦਾ ਅਨੁਸਾਰ ਇਹ ਬਿਧਿ ਹਿੰਦੂਆਂ ਲਈ ਹੀ ਮੁਕੱਰਰ ਹੈ।

ਅਕਬਰ-ਮੈਂ ਦੀਨ ਇਲਾਹੀ ਵਿਚ ਏਸ ਗੱਲ ਨੂੰ ਸ਼ਾਮਲ ਕਰ ਲਵਾਂਗਾ।

ਬੈਜੂ (ਥਿੜਕ ਕੇ)-ਹਾਂ, ਪਹਿਲੇ ਏਸ ਨੂੰ ਕਿਸੇ ਮਰਿਯਾਦਾ ਵਿਚ ਬੰਨ੍ਹਣਾ ਪਵੇਗਾ।

ਅਕਬਰ-ਹਾਂ, ਤੂੰ ਕਹਿ ਰਿਹਾ ਸੀ ਕਿ ਹਿੰਦੁਸਤਾਨ ਵਿਚ ਰਾਜਸੂਯ ਯੱਗ ਨਾਲ ਦੋ ਵੇਰੀ ਆਫਤ ਆਈ।

ਬੈਜੂ-ਜੀ, ਪਹਿਲੀ ਵਾਰ ਤਾਂ ਯੁਧਿਸ਼ਟਰ ਨੇ ਇੰਦਰ ਪ੍ਰਸਤ ਵਿਚ ਕੀਤਾ, ਇਸ ਨਾਲ ਬੜਾ ਵਿਖਾਂਧ ਵਧਿਆ; ਦੁਰਯੋਧਨ ਵਗੈਰਾ ਰਾਜਿਆਂ ਨੂੰ ਸੇਵਾ ਕਰਨੀ ਪਈ। ਫੇਰ ਜਰਾਸਿੰਧ ਨਾਲ ਏਸੇ ਯੱਗ ਦੇ ਸੱਦੇ ਉਪਰੋਂ ਲੜਾਈ ਹੋਈ, ਮਤਲਬ ਕੀ, ਮਹਾਂਭਾਰਤ ਦਾ ਘੋਰ ਜੁੱਧ ਏਸੇ ਯੱਗ ਕਰਕੇ ਹੋਇਆ।

ਅਕਬਰ-ਹਾਂ ਜੋ ਆਪਣੇ ਆਪ ਨੂੰ ਯੁਧਿਸ਼ਟਰ ਦੇ ਅਧਨੀ ਨਹੀਂ ਸਮਝਦੇ ਹੋਣੇ ਉਹ ਕੁਦਰਤੀ ਤੌਰ ਤੇ ਲੜਨਗੇ, ਪਰ ਇਹ ਅਧੀਨ ਕਰਨ ਦਾ

ਹੱਛਾ ਤਰੀਕਾ ਸੀ। ਮੇਰਾ ਖਿਆਲ ਹੈ ਸਾਨੂੰ ਵੀ ਕੁਛ ਐਸੀ ਗਲ ਜ਼ਰੂਰ ਸੋਚਣੀ ਚਾਹੀਦੀ ਹੈ, ਪਤਾ ਤੇ ਲਗ ਜਾਏ ਕਿ ਕਿਹੜਾ ਖ਼ੁਦਮੁਖਤਾਰ ਹੈ ਤੇ ਕਿਹੜਾ ਆ ਕੇ ਖਿਦਮਤ ਕਰਨ ਨੂੰ ਤਿਆਰ ਹੈ।

ਬੈਜੂ-ਪਰ ਜਦ ਪਤਾ ਲਗ ਜਾਏ ਕਿ ਕਿਹੜਾ ਖ਼ੁਦਮੁਖ਼ਤਾਰ ਹੈ ਤਾਂ ਉਤਨਾ ਚਿਰ ਯੱਗ ਨਹੀਂ ਹੋ ਸਕਦਾ ਜਿਤਨਾ ਚਿਰ ਉਸ ਨੂੰ ਤਾਬੇ ਨਾ ਕਰ ਲੀਤਾ ਜਾਵੇ।

ਅਕਬਰ-ਤਦ ਤੇ ਸਾਲ ਦੇ ਵਿਚ ਵਿਚ ਹੀ ਮੈਂ ਬਾਕੀ ਦਾ ਰਹਿ ਗਿਆ ਹਿੰਦੁਸਤਾਨ ਜ਼ਰੂਰ ਫਤਹਿ ਕਰ ਲਵਾਂਗਾ। ਪਰ ਅੱਛਾ, ਦੂਜੀ ਵੇਰ ਐਸਾ ਰਾਜਸੂਯ ਯੱਗ ਕਦ ਹੋਇਆ?

ਬੈਜੂ-ਜੀ, ਦੂਜੀ ਵੇਰ ਰਾਜਾ ਜੈਚੰਦ ਕਨੌਜੀਏ ਨੇ ਕੀਤਾ, ਜਿਸ ਕਰਕੇ ਪ੍ਰਿਥੀ ਰਾਜ ਨਾਲ ਲੜਾਈ ਹੋਈ।

ਅਕਬਰ-ਅੱਛਾ! ਉਹ ਤੇ ਜੈਚੰਦ ਦੀ ਲੜਕੀ ਸੰਜੋਗਤਾ ਕਰਕੇ ਹੋਈ ਸੀ।

ਬੈਜੂ-ਜੀ ਹਾਂ, ਸੰਜੋਗਤਾ ਦੇ ਸੁਯੰਬਰ ਉਪਰ ਹੀ ਤਾਂ ਇਹ ਯੱਗ ਹੋਇਆ ਸੀ। ਜੈਚੰਦ ਬੜਾ ਖਚਰਾ ਸੀ ਉਸ ਨੂੰ ਪਤਾ ਸੀ ਕਿ ਨਿਰੇ ਰਾਜਸੂਯ ਯੱਗ ਕਰਨ ਨਾਲ ਕਈ ਰਾਜੇ ਨਹੀਂ ਆਉਣਗੇ ਤੇ ਲੜਾਈ ਕਰਨੀ ਪਵੇਗੀ। ਸੋ ਉਸ ਨੇ ਧੀ ਦਾ ਸੁਯੰਬਰ (ਵਿਆਹ) ਰਚਾ ਦਿੱਤਾ। ਜਿਸ ਨੂੰ ਵਰਨ ਲਈ ਸਾਰੇ ਰਾਜੇ ਆ ਗਏ ਤੇ ਯਗ ਵਿਚ ਸੇਵਾ ਕਰਨ ਲਗ ਪਏ, ਉਸਨੇ ਇਹ ਚਾਲਾਕੀ ਖੇਡੀ ਆਪਣੇ ਆਪ ਨੂੰ ਚਕ੍ਰਵਰਤੀ ਰਾਜਾ ਬਨਾਉਣ ਲਈ।

ਅਕਬਰ-ਬੜੀ ਦੂਰ ਦੀ ਸੋਚੀ।

ਬੈਜੂ-ਪਰ ਉਸਦੇ ਦੋ ਦੁਸ਼ਮਨ ਸਨ, ਜਿਨ੍ਹਾਂ ਨੂੰ ਮਜਬੂਰ ਕਰਨ ਦਾ ਉਸਨੂੰ ਹੌਸਲਾ ਨਹੀਂ ਸੀ ਪੈਂਦਾ, ਇਕ ਪ੍ਰਿਥੀ ਰਾਜ ਦਿੱਲੀ ਦਾ ਰਾਜਾ ਤੇ ਦੂਜੇ ਸਮਰ ਸਿੰਹ ਚਤੌੜ ਦਾ ਰਾਜਾ। ਪਰ ਉਸ ਨੇ ਆਪਣਾ ਯੱਗ ਸੰਪੂਰਨ ਕਰਨ ਲਈ ਇਨ੍ਹਾਂ ਦੋ ਰਾਜਿਆਂ ਦੀ ਜਗਾ ਦੋ ਬੁੱਤ ਬਣਵਾਏ। ਪ੍ਰਿਥੀ ਰਾਜ ਦਾ ਬੁੱਤ ਤਾਂ ਸੋਨੇ ਦਾ ਬਣਵਾਇਆ ਤੇ ਉਸ ਬੁਤਦੇ ਸਪੁਰਦ ਦਰਵਾਨੀ ਦੀ ਸੇਵਾ ਕੀਤੀ। ਸਮਰ ਸਿੰਹ ਦਾ ਬੁਤ ਲੋਹੇ ਦਾ ਬਣਾਇਆ ਤੇ ਉਸਨੂੰ ਬਰਤਣ ਮਾਂਜਣ ਵਾਲਿਆਂ ਵਿਚ ਖੜਾ ਕੀਤਾ।

ਅਕਬਰ-ਇਹ ਬਹੁਤ ਅਹਿਮਕ ਪੁਣਾ ਕੀਤਾ।

ਬੈਜੂ-ਇਹ ਖਬਰ ਪ੍ਰਿਥੀ ਰਾਜ ਨੂੰ ਪਹੁੰਚੀ। ਕੁਦਰਤ ਨਾਲ ਸਮਰ ਸਿੰਹ ਵੀ ਦਿੱਲੀ ਵਿਚ ਹੀ ਸੀ।

ਅਕਬਰ-ਸਮਰ ਸਿੰਹ ਤੇ ਪ੍ਰਿਥੀਰਾਜ ਦਾ ਕੋਈ ਰਿਸ਼ਤਾ ਵੀ ਸੀ?

ਬੈਜੂ-ਸਮਰ ਸਿੰਹ ਪ੍ਰਿਥੀਰਾਜ ਦਾ ਭਣਵੱਯਾ ਸੀ। ਆਪਣੀ ਬੇਇੱਜ਼ਤੀ ਦੀ ਗੱਲ ਸੁਣਕੇ ਦੋਨੋਂ ਬੜੇ ਖਿਝੇ ਤੇ ਲੜਾਈ ਵਾਸਤੇ ਉਛਲਣ ਲਗ ਪਏ, ਪਰ ਕੰਨ੍ਹ ਨੇ ਦੋਨਾਂ ਨੂੰ ਠੰਢਾ ਕਰ ਦਿੱਤਾ।

ਅਕਬਰ-ਕੰਨ੍ਹ ਕੌਣ ਸੀ?

ਬੈਜੂ-ਕੰਨ੍ਹ ਪ੍ਰਿਥੀਰਾਜ ਦਾ ਚਾਚਾ ਸੀ, ਇਹ ਬੜਾ ਭਾਰੀ ਜੋਧਾ ਸੀ ਤੇ ਪ੍ਰਿਥੀ ਰਾਜ ਦੇ ਹੁਕਮ ਨਾਲ ਇਸ ਦੀਆਂ ਅੱਖਾਂ ਉੱਪਰ ਹਮੇਸ਼ਾਂ ਪੱਟੀ ਬੱਧੀ ਰਹਿੰਦੀ ਸੀ।

ਅਕਬਰ-ਇਹ ਕਿਸ ਲਈ?

ਬੈਜੂ-ਕੰਨ੍ਹ ਨੂੰ ਕੋਈ ਐਸੀ ਚੇੜ ਸੀ ਕਿ ਇਸ ਦੇ ਸਾਮ੍ਹਣੇ ਜੋ ਕੋਈ ਮੁੱਛਾਂ ਨੂੰ ਤਾਉ ਦੇਵੇ ਤਾਂ ਇਹ ਝੱਟ ਉਸ ਨੂੰ ਮਾਰ ਦੇਂਦਾ ਸੀ। ਕਿਸੇ ਆਦਮੀ ਦਾ ਹੱਥ ਮੁੱਛਾਂ ਵਲ ਗਿਆ ਨਹੀਂ ਤੇ ਇਹ ਉਸ ਉੱਪਰ ਲਪਕਿਆ ਨਹੀਂ। ਇਸਦਾ ਲਪਕਣਾ ਬਸ ਮੌਤ ਹੀ ਹੁੰਦੀ ਸੀ।

ਪ੍ਰਿਥੀ ਰਾਜ ਨੇ ਏਸ ਦੀਆਂ ਅੱਖਾਂ ਉੱਪਰ ਪੱਟੀ ਬਨ੍ਹਵਾ ਛਡੀ ਸੀ ਤੇ ਉਨ੍ਹਾਂ ਦਿਨਾਂ ਵਿਚ ਦਿਨ ਰਾਤ ਬੱਝੀ ਰਹਿੰਦੀ ਸੀ, ਕਿਉਂਕਿ ਪ੍ਰਿਥੀ ਰਾਜ ਦਾ ਦੂਜਾ ਭਣਵੱਯਾ ਪਰਜੂਨ ਸਿੰਹ, ਜੋ ਅਜਮੇਰ ਦਾ ਰਾਜਾ ਸੀ, ਦਿੱਲੀ ਆਇਆ ਹੋਇਆ ਸੀ ਤੇ ਉਸਦੀ ਆਦਤ ਸੀ ਮੁੱਛਾਂ ਨੂੰ ਵੱਟ ਦੇਂਦੇ ਰਹਿਣਾ।

ਇਤਨੀ ਗਲ ਸੁਣ ਕੇ ਅਕਬਰ ਆਪਣੀਆਂ ਮੁੱਛਾਂ ਨੂੰ ਤਾਂ ਦੇਣ ਲਗ ਪਿਆ ਤੇ ਕਹਿਣ ਲਗਾ-ਜੇ ਮੈਂ ਉਸ ਵੇਲੇ ਉਥੇ ਹੁੰਦਾ ਤਾਂ ਜ਼ਰੂਰ ਉਸ ਦੀ ਪੱਟੀ ਖੁਲ੍ਹਵਾ ਦੇਣੀ ਸੀ ਤੇ ਮੁੱਛਾਂ ਨੂੰ ਕੱਸਵਾਂ ਵਲੇਵਾਂ ਦੇ ਕੇ ਉਸ ਦੇ ਸਾਮ੍ਹਣੇ ਖੜੀਆਂ ਕਰ ਦੇਣੀਆਂ ਸਨ।

ਬੈਜੂ-ਪਰ ਪਰਜੂਨ ਸਿੰਹ ਦੇ ਬਚਾਉ ਲਈ ਪੱਟੀ ਬੰਨ੍ਹੀ ਰੱਖਣੀ ਜ਼ਰੂਰੀ ਸੀ।

8.

ਅਕਬਰ ਤੇ ਬੈਜੂ ਆਪਸ ਵਿਚ ਇਸ ਤਰ੍ਹਾਂ ਗਲਾਂ ਕਰਦੇ, ਕੁਛ ਦਿਨ ਚਲਦੇ ਰਹੇ। ਪੈਂਡਾ ਜ਼ਿਆਦਾ ਹਰ ਸਵੇਰ ਵੇਲੇ ਕਰਦੇ ਸਨ। ਦੁਪਹਿਰ ਵੇਲੇ ਤੇ ਰਾਤ ਵਕਤ ਆਰਾਮ ਕਰਨ ਲਈ ਵੱਖ ਵੱਖ ਹੋ ਜਾਂਦੇ ਸਨ।

ਅਕਬਰ ਨੂੰ ਬੈਜੂ ਦੀਆਂ ਗੱਲਾਂ ਨੇ ਇਤਨਾ ਮਸਤ ਕਰ ਲੀਤਾ ਕਿ ਉਸ ਨੂੰ ਹੁਣ ਰਾਗ ਦਾ ਇਕ ਨਵਾਂ ਸੰਸਾਰ ਦਿੱਸਣ ਲੱਗ ਪਿਆ। ਉਸ ਦੀਆਂ ਅੱਖਾਂ ਅਗੇ ਸੰਗੀਤ ਦੀ ਇਕ ਨਵੀਂ ਸ੍ਰਿਸ਼ਟੀ ਰਚੀ ਗਈ, ਜਿਸਦੀ ਖ਼ੁਦ ਮੁਖਤਿਆਰ ਰਾਣੀ ਬੰਨੋ ਸੀ। ਉਸਦੇ ਮਨ ਨੂੰ ਤਾਨ ਤੇ ਅਲਾਪ ਦੀ ਇਕ ਨਵੀਂ ਰੰਗੀਨ ਦੁਨੀਆਂ ਦਿੱਸਣ ਲਗ ਪਈ, ਜਿਸ ਨੂੰ ਉਹ ਫਤਹ ਕਰਨ ਟੁਰਿਆ ਜਾ ਰਿਹਾ ਸੀ।

ਅਜ ਰਾਤ ਵੇਲੇ ਜਦ ਅਕਬਰ ਸੁੱਤਾ ਹੈ ਤਾਂ ਉਸਦਾ ਮਨ ਅਜੀਬ ਸੁਫਨੇ ਦੇਖਣ ਲਗ ਪਿਆ। ਸਾਹਮਣੀ ਕੰਧ ਉਪਰ ਇਕ ਨਕਸ਼ਾ ਲਟਕਿਆ ਦਿੱਸਿਆ, ਇਸ ਉਪਰ ਇਕ ਗੋਲ ਮੁਲਕ ਦਾ ਖਾਕਾ ਸੀ। ਮੁਲਕ ਦੇ ਸੱਤ ਹਿੱਸੇ ਹੋਏ ਹੋਏ ਸਨ, ਜਿਨ੍ਹਾਂ ਵਿਚ ਸਤਾਂ ਸੂਬਿਆਂ ਦੇ ਵਖੋ ਵਖ ਰੰਗ ਭਰੇ ਹੋਏ ਸਨ।

ਵਿਚਕਾਰਲੇ ਸੂਬੇ ਉਪਰ ਜੋ ਅਕਬਰ ਦੀਆਂ ਅੱਖਾਂ ਦੇ ਐਨ ਸਾਹਮਣੇ ਸੀ, ਲਿਖਿਆ ਸੀ–'ਕੰਧਾਰ'। ਇਹ ਹੈਰਾਨ ਸੀ ਕਿ ਇਹ ਨਕਸ਼ਾ ਇਸ ਧਰਤੀ ਦਾ ਹੈ ਜਿਸਦੇ ਮੱਧ ਵਿਚ ਕੰਧਾਰ ਹੈ! ਕੰਧਾਰ ਦੇ ਸੂਬੇ ਵਿਚ ਅੱਗੇ ਪਿਛੇ ਬੱਕਰੀਆਂ ਚਰ ਰਹੀਆਂ ਸਨ। ਕੰਧਾਰ ਦੇ ਖਬੇ ਪਾਸੇ ਦੂਜੇ ਰੰਗ ਦਾ ਸੂਬਾ ਸੀ, ਜਿਸ ਵਿਚ ਚਾਤ੍ਰਿਕ ਬੋਲ ਰਹੇ ਸਨ। ਇਸ ਤੋਂ ਅਗਾਂਹ ਮੋਰ ਪੈਲਾਂ ਪਾਉਂਦੇ ਦਿੱਸੇ।

ਮੋਰਾਂ ਦੀ ਆਵਾਜ਼ ਨਾਲ ਅਕਬਰ ਦੀ ਜਾਗ ਖੁਲ ਗਈ। ਅਜੇ ਤ੍ਰਿਪਹਿਰਾ ਹੀ ਸੀ, ਪਰ ਅਕਬਰ ਨੇ ਬੈਜੂ ਨੂੰ ਜਗਾ ਦਿਤਾ। ਕਹਿਣ ਲਗਾ: ਅਜੀਬ ਸੁਫਨਾ ਦਿੱਸਿਆ ਹੈ। ਬੈਜੂ ਸੁਫਨਾ ਸੁਣ ਕੇ ਹੱਸ ਪਿਆ, ਫੇਰ ਆਖਣ ਲਗਾ–ਇਹ ਨਵਾਂ ਮੁਲਕ ਜੋ ਦਿੱਸਿਆ ਹੈ, ਇਹ ਰਾਗ ਦਾ ਭੂਗੋਲ ਦਰਪਨ ਹੈ। ਇਸਦੇ ਸੱਤ ਖੰਡ ਸੱਤ ਸੁਰਾਂ ਹਨ। ਕੰਧਾਰ ਦਾ ਸੂਬਾ ਕੰਧਾਰ ਨਹੀਂ ਇਹ ਗੰਧਾਰ ਹੈ ਜੋ ਸਪਤਮ ਦੇ ਵਿਚਕਾਰ 'ਗਾ' ਹੁੰਦਾ ਹੈ ਤੇ 'ਸਾ' ਤੇ 'ਰੇ' ਦੇ ਪਿਛੋਂ ਆਉਂਦਾ ਹੈ।

ਅਕਬਰ-ਫੇਰ ਇਹ ਜਾਨਵਰ ਕੀ ਬਲਾਵਾਂ ਸਨ?

ਬੈਜੂ ਇਕ ਪਲ ਲਈ ਚੁਪ ਹੋ ਗਿਆ ਤੇ ਮਨ ਹੀ ਮਨ ਵਿਚ ਇਕ ਛੰਦ ਘੜਨ ਲਗ ਪਿਆ, ਜਿਸ ਤੋਂ ਸੱਤ ਸੁਰਾਂ ਦਾ ਸੰਬੰਧ ਸੱਤ ਕਿਸਮ ਦੇ ਜਾਨਵਰਾਂ ਦੇ ਬੋਲਾਂ ਨਾਲ ਹੋਵੇ। ਬੈਜੂ ਦੀ ਚੁਪ ਤੋਂ ਅਕਬਰ ਸਖਤ ਕਾਹਲਾ ਪੈ ਗਿਆ ਤੇ ਫੇਰ ਕਹਿਣ ਲਗਾ-ਪਹਿਲੀ ਵੇਰ ਹੈ, ਮੈਂ ਸੁਫਨੇ ਵਿਚ ਬਕਰੀ ਦੇਖੀ ਹੈ; ਮੈਨੂੰ ਸ਼ੇਰਾਂ ਦੇ ਸੁਪਨਿਆਂ ਦੀ ਸਮਝ ਤਾਂ ਆ ਸਕਦੀ ਹੈ, ਪਰ ਬੱਕਰੀਆਂ ਤੇ ਭੇਡਾਂ ਦੀ ਨਹੀਂ।

ਬੈਜੂ ਨੇ ਅਕਬਰ ਨੂੰ ਉਤਾਵਲਿਆਂ ਹੁੰਦਿਆਂ ਦੇਖਕੇ ਛੰਦ ਨੂੰ ਸੋਧੇ ਬਗ਼ੈਰ ਹੀ ਬੋਲ ਦਿੱਤਾ:-

**ਮੋਰ ਹੂੰ ਕੀ ਬਾਣੀ ਸੌਂ ਸੁਧਾਰ ਖਰਜ[1] ਬਾਂਧ ਲੀਜੇ,**
**ਚਾਤ੍ਰਿਕ ਕੇ ਬੋਲ ਸੌਂ ਰਿਖਭ[2] ਸੁਰ ਭਰੇ ਹੈਂ।**
**ਅਜਾ[3] ਹੂੰ ਕੇ ਬੋਲ ਸੌਂ ਰੀਧਾਰ ਕੌ ਬਿਚਾਰ ਭਯੋ,**
**ਕੂੰਜ ਕੇ ਅਲਾਪ ਸੇ ਮਧਮ[4] ਸੁਰ ਧਰੇ ਹੈਂ।**
**ਕੋਕਿਲ ਕੀ ਕੂਕ ਸੇ ਪੰਚਮ[5] ਬਿਧ ਬਨਾਇ ਰਾਖੀ,**
**ਧੈਵਤ[6] ਕੋ ਸੋਧ ਸੁਰ ਦੁਦਰਾ[7] ਕੀ ਧਰੇ ਹੈਂ।**
**ਗਜਰਾਜ ਹੂੰ ਕੀ ਗੂੰਜ ਸੇ ਨਿਖਾਧ[8] ਲੀਓ,**
**ਏਤੇ ਰਬਾਬ ਕਹੇ ਬੈਜੂ ਬਾਮਰਾ ਸਪਤ ਸੁਰ ਭਰੇ ਹੈਂ।**

ਬੈਜੂ ਨੇ ਆਪਣੀ ਗਲ ਅਜੇ ਚੰਗੀ ਤਰ੍ਹਾਂ ਖਤਮ ਕੀਤੀ ਨਹੀਂ ਸੀ ਕਿ ਅਕਬਰ ਦਾ ਹੱਥ ਆਪਣੀਆਂ ਮੁੱਛਾਂ ਵਲ ਚਲਾ ਗਿਆ। ਮੁੱਛਾਂ ਨੇ ਅਜੇ ਮਸਾਂ ਪੂਰਾ ਵਲ ਖਾਧਾ ਹੀ ਸੀ ਕਿ ਅੱਖਾਂ ਦੇ ਸਾਹਮਣੇ ਕੰਨ੍ਹ ਆ ਖਲੋਤਾ, ਥੋੜਾ ਘਬਰਾਕੇ ਅਕਬਰ ਸੰਭਲ ਗਿਆ, ਫੇਰ ਕਹਿਣ ਲਗਾ:-

ਅਕਬਰ-ਅਛਾ ਬੈਜੂ! ਕੰਨ੍ਹ ਵਾਲੀ ਗਲ ਕਿਸ ਤਰ੍ਹਾਂ ਹੋਈ?

ਬੈਜੂ-ਪਰ ਪ੍ਰਿਥੀ ਰਾਜ ਜਲਦੀ ਨਾਲ ਠੰਢਾ ਹੋਣ ਵਾਲਾ ਬੰਦਾ ਨਹੀਂ ਸੀ। ਉਸਨੂੰ ਏਹੋ ਧੁਨਿ ਲੱਗੀ ਹੋਈ ਸੀ ਕਿ ਕਿਸੇ ਤਰ੍ਹਾਂ ਜੈ ਚੰਦ ਦੇ ਯੱਗ ਵਿਚ ਵਿਘਨ ਪਾ ਦੇਵਾਂ। ਪ੍ਰਿਥੀ ਰਾਜ ਦਾ ਵਜ਼ੀਰ ਕੈਮਾਸ ਜੈ ਚੰਦ

---

1. ਸਾਂ। 2. ਰੇ। 3. ਬੱਕਰੀ। 4. ਮਾ।
5. ਪਾ 6. ਧਾ। 7. ਡਡੂ। 8. ਨੀ।

ਨਾਲ ਲੜਾਈ ਨਹੀਂ ਸੀ ਚਾਹੁੰਦਾ। ਉਹ ਦੁਸ਼ਮਣ ਦੇ ਲਾਉ ਲਸ਼ਕਰ, ਉਸਦੇ ਸਾਜ਼ੋ ਸਾਮਾਨ, ਉਸਦੀ ਤਾਕਤ ਨੂੰ ਸਮਝਦਾ ਸੀ, ਇਧਰ ਆਪਣੇ ਸੁਆਮੀ ਦੇ ਹਠ ਦਾ ਵਾਕਫ ਸੀ। ਯੱਗ ਨੂੰ ਵਿਘਨਕਾਰੀ ਕਰਨ ਲਈ ਛੇਕੜ ਕੈਮਾਸ ਨੇ ਇਹ ਤਦਬੀਰ ਸੋਚੀ ਕਿ ਖੋਖੰਦਪੁਰ ਦੇ ਰਾਜਾ ਬਾਲੁਕਾਰਾਯ ਨੂੰ ਜੋ ਜੈ ਚੰਦ ਦਾ ਭਰਾ ਹੈ, ਮਾਣ ਦੇਣਾ ਬੜੀ ਆਸਾਨ ਗਲ ਹੈ, ਇਸ ਨਾਲ ਜੈ ਚੰਦ ਦੇ ਘਰ ਸੋਗ ਪੈ ਜਾਏਗਾ ਤੇ ਯੱਗ ਨੂੰ ਅਧੂਰਾ ਹੀ ਬੰਦ ਕਰਨਾ ਪਵੇਗਾ, ਸੋ ਏਸ ਤਰ੍ਹਾਂ ਹੀ ਹੋਇਆ। ਬਾਲੁਕਾਰਾਯ ਮਾਰਿਆ ਗਿਆ ਤੇ ਯੱਗ ਨਿਰਵਿਘਨ ਸਮਾਪਤ ਨਾ ਹੋ ਸਕਿਆ। ਕਨੌਜ ਵਿਚ ਹੁਣ ਮਾਮਲੇ ਬੜੇ ਪੇਚੀਦਾ ਹੋ ਗਏ। ਰਾਜਾ ਜੈ ਚੰਦ ਪ੍ਰਿਥੀ ਰਾਜ ਉਪਰ ਚੜ੍ਹਾਈ ਕਰਨਾ ਚਾਹੁੰਦਾ ਸੀ, ਸੰਜੋਗਤਾ ਦੀ ਮਾਂ ਸੁਯੰਬਰ ਨੂੰ ਖਤਮ ਕਰਨਾ ਚਾਹੁੰਦੀ ਸੀ। ਸੰਜੋਗਤਾ ਆਪੂੰ ਪ੍ਰਿਥੀ ਰਾਜ ਦੇ ਧਿਆਨ ਵਿਚ ਮਸਤ ਸੀ।

ਅਕਬਰ-ਸੰਜੋਗਤਾ ਪਹਿਲੇ ਪ੍ਰਿਥੀ ਰਾਜ ਨੂੰ ਕਦ ਮਿਲੀ ਹੈ?

ਬੈਜੂ-ਪਹਿਲੇ ਕਦੇ ਵੀ ਨਹੀਂ ਮਿਲੀ।

ਅਕਬਰ-ਫੇਰ ਉਸਨੂੰ ਪ੍ਰਿਥੀ ਰਾਜ ਨਾਲ ਇਸ਼ਕ ਕਿਸ ਤਰ੍ਹਾਂ ਕੁੱਦ ਪਿਆ?

ਬੈਜੂ-ਸੰਜੋਗਤਾ ਦੀ ਉਸਤਾਦਨੀ ਮਦਨ ਬ੍ਰਾਹਮਣੀ ਸੀ। ਇਕ ਦਿਨ ਮਦਨ ਜਦ ਇਤਿਹਾਸ ਦਾ ਸਬਕ ਪੜ੍ਹਾ ਰਹੀ ਸੀ ਤਾਂ ਦਿੱਲੀ ਦੇ ਰਾਜਿਆਂ ਦਾ ਜ਼ਿਕਰ ਕਰਦਿਆ ਹੋਇਆਂ ਪ੍ਰਿਥੀ ਰਾਜ ਦਾ ਕਿੱਸਾ ਛਿੜ ਪਿਆ। ਮਦਨ ਨੇ ਪ੍ਰਿਥੀ ਰਾਜ ਦੀ ਉਸਤਤਿ ਦੀ ਮੂਰਤ ਖਿੱਚ ਦਿੱਤੀ। ਸੰਜੋਗਤਾ ਉਸ ਮੂਰਤ ਦੇ ਧਿਆਨ ਵਿਚ ਮਗਨ ਹੋ ਗਈ ਤੇ ਏਸੇ ਅਸਰ ਹੇਠ ਸੁਯੰਬਰ ਵਾਲੇ ਦਿਨ ਉਸਨੇ 'ਵਰਮਾਲਾ' ਪ੍ਰਿਥੀ ਰਾਜ ਦੇ ਬਣੇ ਹੋਏ ਸੋਨੇ ਦੇ ਬੁਤ ਦੇ ਗਲੇ ਵਿਚ ਪਾ ਦਿੱਤੀ।

ਅਕਬਰ-ਵਿਆਹ ਦੇ ਮਾਮਲੇ ਵਿਚ ਇਕ ਹਿੰਦੂ ਲੜਕੀ ਦੀ ਇਤਨੀ ਬਹਾਦਰੀ ਬੜੀ ਅਜੀਬ ਗਲ ਹੈ?

ਬੈਜੂ-ਸੁਯੰਬਰ ਵਿਚ ਜੋ ਸਾਰੇ ਰਾਜੇ ਆਏ ਹੋਏ ਸਨ ਉਹ ਕੇਵਲ ਉਹ ਸਨ ਜੋ ਰਾਜਸੂਯ ਯੱਗ ਦੇ ਸੱਦੇ ਉਪਰ ਆਏ ਸਨ, ਏਸ ਕਰਕੇ ਉਹ ਸਾਰੇ ਰਾਜੇ ਜੈ ਚੰਦ ਦੇ ਤਾਬ ਸਨ ਤੇ ਸੰਯੋਗਤਾ ਉਨ੍ਹਾਂ ਨੂੰ ਆਪਣਾ ਗ਼ੁਲਾਮ ਸਮਝਦੀ ਸੀ। ਉਹ ਪਤੀ ਦੀ ਚੋਣ ਗ਼ੁਲਾਮਾਂ ਵਿਚੋਂ ਨਹੀਂ ਕਰਨਾ ਚਾਹੁੰਦੀ ਸੀ, ਜਿਸ ਕਰਕੇ ਪ੍ਰਿਥੀਰਾਜ ਦੇ ਸਿਵਾ ਜੋ ਇਕ ਸੁਤੰਤ੍ਰ ਰਾਜਾ ਸੀ, ਹੋਰ ਕੋਈ ਉਸਨੂੰ ਪਸੰਦ ਹੀ ਨਹੀਂ ਸੀ।

ਅਕਬਰ-ਫੇਰ ਕੀ ਹੋਇਆ?

ਬੈਜੂ-ਪ੍ਰਿਥੀ ਰਾਜ ਨੂੰ ਵਜ਼ੀਰਾਂ ਤੇ ਰਾਣੀਆਂ ਨੇ ਸਮਝਾ ਬੁਝਾਕੇ ਠੰਢਾ ਕਰ ਦਿੱਤਾ ਤੇ ਕੁਛ ਦੇਰ ਸ਼ਾਂਤ ਵਰਤ ਗਈ।

ਅਕਬਰ-ਫੇਰ ਲੜਾਈ ਕਿਉਂ ਸ਼ੁਰੂ ਹੋਈ?

ਬੈਜੂ-ਜੀ ਰਾਗ ਦੀ ਮਿਹਰਬਾਨੀ ਨਾਲ।

ਅਕਬਰ-ਉਹ ਕਿਸ ਤਰ੍ਹਾਂ?

ਬੈਜੂ-ਪ੍ਰਿਥੀ ਰਾਜ ਨੂੰ ਠੰਢਾ ਹੋਇਆ ਦੇਖਕੇ ਦਰਬਾਰ ਦੇ ਭੱਟਾਂ ਨੇ ਆਪਣੇ ਗੀਤਾਂ ਨਾਲ ਉਸਨੂੰ ਉਕਸਾਇਆ, ਇਕ ਨੇ ਉਸ ਦੇ ਸੋਨੇ ਦੇ ਬੁਤ ਦਾ ਇਸ਼ਾਰਾ ਕਰਕੇ ਇਥੋਂ ਤਕ ਕਹਿ ਦਿੱਤਾ:-

**ਜਬ ਜਨਮਿਓ ਪ੍ਰਿਥੀ ਰਾਜ ਮਾਤ ਕੋ ਨੂਰ ਗਵਾਇਓ।**
**ਜਬ ਜਨਮਿਓ ਪ੍ਰਿਥੀ ਰਾਜ ਪੇਟ ਪੱਥਰ ਨਹੀਂ ਆਇਓ।**
**ਜਬ ਜਨਮਿਓ ਪ੍ਰਿਥੀ ਰਾਜ ਸੁਤਾ ਕੁਲ ਹੋਤ ਜੁ ਸਾਰੀ।**
**ਜਬ ਜਨਮਿਓ ਪ੍ਰਿਥੀ ਰਾਜ ਹੂਆ ਤਬ ਹੰਸਾ ਚਾਰੀ।**

ਅਕਬਰ-ਹਾਂ ਇਹ ਵਾਕਈ ਬੜੇ ਜ਼ੋਰਦਾਰ ਲਫਜ਼ ਹਨ।

ਬੈਜੂ-ਜੀ ਲਫਜ਼ਾਂ ਤੋਂ ਸਿਵਾ, ਇਨ੍ਹਾਂ ਦੀ ਆਲਾਪਕਾਰੀ ਬੜੀ ਜ਼ਬਰਦਸਤ ਹੈ। ਏਹ ਭਟ ਸਿੰਧੂਰੀ ਰਾਗ ਗਾਇਨ ਦੇ ਬੜੇ ਮਾਹਿਰ ਹੁੰਦੇ ਸਨ।

ਅਕਬਰ-ਸਿੰਧੂਰੀ ਉਹੀ ਹੈ ਜੋ ਸ਼ਹਿਨਾਈ ਵਾਲੇ ਵਜਾਉਂਦੇ ਹਨ?

ਬੈਜੂ-ਜੀ ਹਾਂ, ਸ਼ਹਿਨਾਈ ਤੇ ਨਫੀਰੀਆਂ ਇਸਦੀ ਸੁਰ ਨੂੰ ਖੂਬ ਪਕੜਦੀਆਂ ਹਨ। ਭੇਰੀ ਵੀ ਏਸੇ ਰਾਗ ਲਈ ਬਣਾਈ ਗਈ ਸੀ। ਆਦੀਮ ਦਾ ਲਹੂ ਇਸਦੀ ਆਵਾਜ਼ ਨਾਲ ਉਬਲਣ ਲਗ ਜਾਂਦਾ ਹੈ। ਇਸੇ ਕਰਕੇ ਇਸ ਰਾਗ ਦਾ ਨਾਂ ਸਿੰਧੂਰੀ ਹੈ। ਇਸ ਦੇ ਅਸਰ ਨਾਲ ਠੰਢੇ ਹੋਏ ਪ੍ਰਿਥੀ ਰਾਜ ਨੂੰ ਹੁਣ ਭੱਟਾਂ ਨੇ ਫੇਰ ਗਰਮ ਕਰ ਦਿੱਤਾ ਤੇ ਚੋਰੀ ਚੋਰੀ ਆਖਰ ਇਹ ਸਲਾਹ ਠਹਿਰੀ ਕਿ ਪ੍ਰਿਥੀਰਾਜ ਤੇ ਭੱਟ ਚੰਦ ਬਦਈ ਦੋਨੋਂ ਭੇਸ ਬਦਲ ਕੇ ਕਨੌਜ ਜਾਣ।

ਅਕਬਰ-ਬਗ਼ੈਰ ਫੌਜ ਦੇ?

ਬੈਜੂ-ਜੀ ਹਾਂ, ਬਗ਼ੈਰ ਫੌਜ ਦੇ। ਪਰ ਇਹ ਗਲ ਪੂਰੀ ਤਰ੍ਹਾਂ ਸਿਰੇ ਨਹੀਂ ਚੜ੍ਹੀ।

ਅਕਬਰ-ਕਿਸ ਤਰ੍ਹਾਂ?

ਬੈਜੂ-ਫੌਜ ਦੀ ਬਜਾਏ ਪ੍ਰਿਥੀਰਾਜ ਨੇ ਸੌ ਫੌਜੀ ਸਰਦਾਰ ਨਾਲ ਲੈ ਲਏ ਤੇ ਇਹਨਾ ਦੇ ਭੇਸ ਬੀ ਬਦਲਾ ਦਿੱਤੇ।

ਅਕਬਰ-ਪ੍ਰਿਥੀ ਰਾਜ ਨੇ ਆਪਣਾ ਭੇਸ ਕਾਹਦਾ ਬਣਾਇਆ?

ਬੈਜੂ-ਚੰਦ ਬਰਦਈ ਦੇ ਨੌਕਰ ਦਾ।

ਅਕਬਰ-ਭੱਟ ਨੇ ਬੁਰਾ ਮਗਰ ਲਾਇਆ।

ਬੈਜੂ-ਜੀ, ਰਾਗ ਨੇ ਬੁਰਾ ਮਗਰ ਲਾਇਆ, ਪ੍ਰਿਥੀ ਰਾਜ ਬੀਨ ਉਪਰ ਮਸਤ ਹੋਏ ਫਨੀਅਰ ਸੱਪ ਵਾਂਗੂ ਸਪਿਆਧੇ ਦੇ ਮਗਰ ਮਗਰ ਤੁਰ ਪਿਆ।

ਅਕਬਰ-ਪਰ ਪ੍ਰਿਥੀ ਰਾਜ ਪਛਾਣਿਆਂ ਨਾ ਗਿਆ?

ਬੈਜੂ-ਪਛਾਣਿਆਂ ਕਿਉਂ ਨ ਜਾਂਦਾ, ਐਡਾ ਤੇਜਸ੍ਵੀ ਪੁਰਸ਼ ਕਦੇ ਨੌਕਰ ਦੇ ਭੇਸ ਵਿਚ ਛੁਪ ਸਕਦਾ ਹੈ? ਇਹ ਤਾਂ ਸੂਰਜ ਨੂੰ ਚੱਦਰ ਹੇਠ ਲੁਕਾਉਣ ਵਾਲੀ ਗਲ ਹੁੰਦੀ ਹੈ।

ਅਕਬਰ-ਕਿਤੇ ਮੈਨੂੰ ਬੰਨੋ ਨਾ ਪਛਾਣ ਲਵੇ?

ਬੈਜੂ-ਬੰਨੋ ਦੇ ਦੋਹੀਂ ਹੱਥੀਂ ਲਡੂ ਹਨ। ਪਛਾਣੇ ਤਦ ਵੀ, ਨਾ ਪਛਾਣੇ ਤਦ ਵੀ। ਮੈਨੂੰ ਬੱਸ ਡਰ ਏਤਨਾ ਹੀ ਹੈ ਕਿ ਜੇ ਉਸਨੇ ਗਾਉਂਦਿਆਂ ਗਾਉਂਦਿਆਂ ਵਿਚ ਪਛਾਣਿਆ ਤਦ ਰਾਗ਼ ਦਾ ਦਮ ਨਾਲ ਹੀ ਖੁਸ਼ਕ ਹੋ ਜਾਏਗਾ।

ਅਕਬਰ (ਗਲ ਬਦਲਾਕੇ)-ਪਰ ਇਹ ਗਲ ਬੜੀ ਬਹਾਦਰੀ ਦੀ ਹੈ, ਦੁਸ਼ਮਨ ਦੇ ਮੁਲਕ ਵਿਚ ਇਸ ਤਰ੍ਹਾਂ ਨਿਡਰ ਹੋਕੇ ਫਿਰਨਾ, ਫੇਰ ਉਸ ਦੀ ਧੀ ਖਿਸਕਾ ਲੈਣੀ।

ਬੈਜੂ-ਜੀ ਹਾਂ, ਖ਼ੂਬੀ ਦੀ ਗਲ ਇਹ ਹੈ ਕਿ ਜੇ ਪ੍ਰਿਥੀ ਰਾਜ ਚਾਹੁੰਦਾ ਕਿ ਸੰਜੋਗਤਾ ਨੂੰ ਨਾਲ ਲੈਕੇ ਦਿੱਲੀ ਸਿੱਧਾ ਨੱਸ ਜਾਵੇ ਤਾਂ ਇਹ ਵੀ ਮੁਮਕਿਨ ਸੀ, ਪਰ ਉਹ ਲੜੇ ਬਗੈਰ ਉਥੋਂ ਚੋਰਾਂ ਵਾਂਗ ਨੱਸਣਾ ਵੀ ਨਹੀਂ ਚਾਹੁੰਦਾ ਸੀ, ਆਖ਼ਰ ਲੜਾਈ ਹੋਈ ਸੰਜੋਗਤਾ ਨੂੰ ਮਹੱਲਾਂ ਵਿਚੋਂ ਖਿਸਕਾਉਣ ਦੇ ਬਾਦ ਪ੍ਰਿਥੀ ਰਾਜ ਨੇ ਕਨੌਜ ਵਿਚ ਢੰਡੋਰਾ ਫਿਰਵਾ ਦਿੱਤਾ ਤੇ ਲੜਾਈ ਲਈ ਜੈਚੰਦ ਨੂੰ ਵੰਗਾਰਿਆ।

ਅਕਬਰ-ਇਹ ਗਲ ਖ਼ੂਬ ਹੈ, ਕੇਵਲ ਸੌ ਸਰਦਾਰਾਂ ਦੀ ਮਦਦ ਨਾਲ ਦੁਸ਼ਮਨ ਦੇ ਮੁਲਕ ਵਿਚ ਲੜਾਈ ਲਈ ਵੰਗਾਰਨਾ!

ਬੈਜੂ-ਜੀ ਹਾਂ, ਜੈ ਚੰਦ ਦੇ ਮਾਹਿਤ ਲੱਖਾਂ ਦੀ ਸੈਨਾਂ ਸੀ; ਉਸ ਨੇ ਸਾਰੀ ਇਕੱਠੀ ਕਰ ਲਈ, ਉਹ ਪ੍ਰਿਥੀ ਰਾਜ ਦੇ ਬਾਹੂ ਬਲ ਨੂੰ ਖ਼ੂਬ ਸਮਝਦਾ ਸੀ ਤੇ ਉਸਨੂੰ ਜ਼ਿੰਦਾ ਪਕੜਨਾ ਚਾਹੁੰਦਾ ਸੀ। ਜੈ ਚੰਦ ਦੀ ਸੈਨਾ ਨੇ ਪ੍ਰਿਥੀ ਰਾਜ ਦੇ ਡੇਰੇ ਨੂੰ ਘੇਰ ਲੀਤਾ ਤੇ ਏਧਰੋਂ ਇਕ ਇਕ ਸਰਦਾਰ ਬਾਹਰ ਨਿਕਲਦਾ ਜੋ ਹਜ਼ਾਰਾਂ ਨੂੰ ਕਤਲ ਕਰ ਦੇਂਦਾ।

ਅਕਬਰ-ਇਕ ਆਦਮੀ ਏਤਨਿਆਂ ਦਾ ਕਿਸ ਤਰਾਂ ਮੁਕਾਬਲਾ ਕਰਦਾ ਹੋਣਾ ਹੈ।

ਬੈਜੂ-ਜੀ, ਬੱਸ ਕੁਛ ਨਾ ਪੁਛੋ, ਇਨ੍ਹਾਂ ਸਰਦਾਰਾਂ ਦੀ ਬਹਾਦਰੀ ਦੱਸੀ ਨਹੀਂ ਜਾਂਦੀ। ਹਜ਼ਾਰਾਂ ਆਦਮੀ ਤਹਿ ਤੇਗ਼ ਕਰਕੇ ਜਦ ਇਕ ਦਾ ਸਿਰ ਕੱਟਿਆ ਜਾਂਦਾ ਹੈ ਤਾਂ ਕਿਤਨਾ ਕਿਤਨਾ ਚਿਰ ਉਸ ਦਾ ਨਿਰਾ ਧੜ ਲੜਦਾ ਰਹਿੰਦਾ ਹੈ।

ਅਕਬਰ-ਸਿਰ ਬਗ਼ੈਰ ਧੜ ਕਿਸ ਤਰ੍ਹਾਂ ਲੜ ਸਕਦਾ ਹੈ?

ਬੈਜੂ-ਜੀ, ਜੀਉਂਦੇ ਜੀ ਵੀ ਇਨ੍ਹਾਂ ਜੋਧਿਆਂ ਦਾ ਸਿਰ ਕਿਸੇ ਅਰਥ ਨਹੀਂ ਹੁੰਦਾ। ਸਿਰ ਦਾ ਕੰਮ ਹੈ ਸੋਚਣਾ, ਇਹ ਲੋਕ ਸੋਚ ਸਕਦੇ ਹੀ ਨਹੀਂ ਸਨ, ਕੇਵਲ ਲੜ ਸਕਦੇ ਸਨ, ਸੋ ਸਿਰ ਦਾ ਬੋਝ ਉਤਰ ਜਾਣ ਨਾਲ ਇਨ੍ਹਾਂ ਦੇ ਧੜ ਬਹੁਤ ਅੱਛੇ ਲੜਦੇ ਸਨ।

ਅਕਬਰ (ਹੱਸਕੇ)-ਬੈਜੂ! ਤੂੰ ਗੱਲਾਂ ਬੜੀਆਂ ਹੀ ਮਜ਼ੇਦਾਰ ਘੜਦਾ ਹੈਂ। ਸੂਰਮਤਾ ਦਾ ਇਹੋ ਮੁੱਲ ਪਾਇਆ ਈ?

ਬੈਜੂ-ਜੇ ਏਹ ਲੋਕ ਸਿਰਾਂ ਤੋਂ ਕੰਮ ਲੈਣ ਵਾਲੇ ਹੁੰਦੇ ਤਾਂ ਏਸ ਲੜਾਈ ਦੀ ਲੋੜ ਹੀ ਨਹੀਂ ਸੀ। ਬਗੈਰ ਲੜੇ ਦੇ ਸੰਜੋਗਤਾ ਨੂੰ ਨਾਲ ਲੈਕੇ ਘਰ ਨੱਠਕੇ ਪਹੁੰਚ ਸਕਦੇ ਸਨ। ਬੇਸੋਚੇ ਲੜਨਾ ਤੇ ਕੇਵਲ ਲੜਾਈ ਦੀ ਖ਼ਾਤਰ ਲੜਨਾ ਇਹ ਕੇਵਲ ਧੜਦਾ ਹੀ ਕੰਮ ਹੈ, ਜੋ ਸਿਰ ਵੱਢੇ ਜਾਣ ਨਾਲ ਹਲਕਾ ਹੋਕੇ ਬੜਾ ਊਧਮ ਮਚਾ ਸਕਦਾ ਹੈ।

ਅਕਬਰ-ਅਛਾ ਫੇਰ ਕਿਸ ਤਰ੍ਹਾਂ ਗੁਜ਼ਰੀ?

ਬੈਜੂ-ਜੀ ਚਾਰ ਪੰਜ ਦਿਨ ਤਾਂ ਲੜਾਈ ਏਸ ਤਰ੍ਹਾਂ ਹੀ ਹੁੰਦੀ ਰਹੀ,

---

1. ਸੋਚ ਨਾ ਕਰੋ, ਸੋਚ ਕਰਨੇ ਸੇ ਬਲ ਪ੍ਰਾਕ੍ਰਮ ਔਰ ਸਾਹਸ ਸਭ ਨਸ਼ਟ ਹੋਤੇ ਹੈਂ। ਸਾਹਸ ਹੀਨ ਹੋਨੇ ਸੇ ਕਰਤੱਵ ਔਰ ਕੀਰਤੀ ਮੇਂ ਬੱਟਾ ਲਗਤਾ ਹੈ ਔਰ ਕੀਰਤੀ ਗਈ ਤੋ ਜਾਨੋ ਸਭ ਕੁਤ ਗਯਾ। (ਰਾਸੇ ਸਾਰ, ਸਫਾ 318)

ਛੇਕੜ ਪ੍ਰਿਥੀ ਰਾਜ ਫੌਜ ਨੂੰ ਵਿਚੋਂ ਦੀ ਹੀ ਚੀਰਦਾ ਹੋਇਆ ਦਿੱਲੀ ਵਲ ਟੁਰ ਪਿਆ। ਸੰਜੋਗਤਾ ਪ੍ਰਿਥੀਰਾਜ ਦੇ ਘੋੜੇ ਉਪਰ ਹੀ ਬੈਠੀ ਹੋਈ ਸੀ ਤੇ ਪ੍ਰਿਥੀਰਾਜ ਨੇ ਦੋਨੋਂ ਹੱਥੀਂ ਖੰਡੇ ਫੜੇ ਹੋਏ ਸਨ।

ਅਕਬਰ-ਤੇ ਵਾਗਾਂ?

ਬੈਜੂ (ਹੱਸਕੇ)-ਜੀ, ਵਾਗਾਂ ਤਾਂ ਇਸਤ੍ਰੀ ਦੇ ਹੱਥ ਹੀ ਹੁੰਦੀਆਂ ਹਨ, ਭਾਵੇਂ ਕੋਈ ਕਿਤਨਾ ਬਹਾਦਰ ਕਿਉਂ ਨਾ ਹੋਵੇ। ਏਸ ਤਰ੍ਹਾਂ ਜੈ ਚੰਦ ਦੀ ਸੈਨਾ ਦੇ ਵਿਚੋਂ ਦੀ ਜਦ ਪ੍ਰਿਥੀਰਾਜ ਸੰਜੋਗਤਾ ਤੇ ਸਰਦਾਰਾਂ ਸਮੇਤ ਲੰਘ ਗਿਆ ਤਾਂ ਜੈ ਚੰਦ ਨੇ ਫੌਜ ਸਮੇਤ ਪਿੱਛਾ ਕੀਤਾ, ਪਰ ਪਥੌਰੇ[1] ਦੇ ਸਰਦਾਰਾਂ ਨੂੰ ਹੁਣ ਵਿਉਂਤ ਬੜੀ ਅੱਛੀ ਸੁਝੀ। ਉਸ ਦੇ ਮੁਤਾਬਿਕ ਪ੍ਰਿਥੀਰਾਜ ਨੇ ਸਰਦਾਰ ਬਲਭੱਦਰ ਰਾਇ ਨੂੰ ਬੁਲਾਇਆ ਤੇ 'ਪਾਨ-ਬੀੜਾ' ਦਿੱਤਾ। ਬਲਭੱਦਰ ਨੇ ਪਾਨ-ਬੀੜਾ ਲੈ ਲੀਤਾ; ਪਾਨ-ਬੀੜਾ ਲੈਣ ਦਾ ਮਤਲਬ ਮੌਤ ਕਬੂਲਣ ਦਾ ਸੀ; ਲੜਾਈ ਵਿਚ ਜਿੱਤ ਜਾਂ ਹਾਰ ਦਾ ਨਹੀਂ, ਪਰ ਲੜਦੇ ਲੜਦੇ ਮਰਨ ਦਾ। ਸੋ ਬਲਭੱਦਰ ਮੋਰਚਾ ਬੰਨ੍ਹਕੇ ਜੈ ਚੰਦ ਦੀ ਫੌਜ ਦਾ ਮੁਕਾਬਲਾ ਕਰਨ ਲਗ ਪਿਆ। ਏਤਨੇ ਨੂੰ ਪਥੌਰਾ ਦੋ ਕੋਹ ਅਗਾਂਹ ਲੰਘ ਗਿਆ। ਬਲਭੱਦਰ ਮਾਰਿਆ ਗਿਆ। ਪਥੌਰੇ ਨੇ ਇਕ ਹੋਰ ਆਦਮੀ ਨੂੰ ਪਾਨ-ਬੀੜਾ ਦਿੱਤਾ। ਉਸਨੇ ਵੀ ਫੌਜ ਨੂੰ ਉਸੇ ਤਰ੍ਹਾਂ ਡੱਕਾ ਪਾਇਆ। ਏਸ ਤਰ੍ਹਾਂ ਕਰਦੇ ਸੰਜੋਗਤਾ ਤੇ ਪ੍ਰਿਥੀਰਾਜ ਦਿੱਲੀ ਨੂੰ ਟੁਰੀ ਗਏ। ਹੁਣ ਦਿੱਲੀ ਵੀਹ ਕੋਹ ਰਹਿ ਗਈ ਸੀ ਤੇ ਐਸ ਵੇਲੇ ਸਾਰੇ ਤਗੜੇ ਜੋਧੇ, ਜੋ ਪ੍ਰਿਥੀਰਾਜ ਦੇ ਨਾਲ ਆਏ ਸਨ, ਪਾਨ ਬੀੜੇ ਲੈ ਕ ਮਰ ਚੁਕੇ ਸਨ। ਹੁਣ ਕੰਨ੍ਹ ਦੀ ਵਾਰੀ ਆਈ।

ਅਕਬਰ-ਕੰਨ੍ਹ ਦੀ ਪੱਟੀ ਖੋਲ੍ਹ ਦਿੱਤੀ।

ਬੈਜੂ-ਕੰਨ੍ਹ ਦੀ ਪੱਟੀ ਢਿੱਲੀ ਤੇ ਕਨੌਜ ਵਿਚ ਹੀ ਕਰ ਦਿੱਤੀ ਗਈ ਸੀ, ਪਰ ਹੁਣ ਬਿਲਕੁਲ ਖੋਲ੍ਹ ਦਿੱਤੀ ਗਈ। ਕੰਨ੍ਹ ਬਹੁਤ ਅੱਛੀ ਤਰ੍ਹਾਂ ਲੜਿਆ ਤੇ ਇਸਨੇ ਹਜ਼ਾਰਾਂ ਆਦਮੀ ਤੈਹ ਤੇਗ ਕੀਤੇ।

ਅਕਬਰ-ਛੇਕੜ ਕੰਨ੍ਹ ਢਹਿ ਪਿਆ?

---

1. ਪ੍ਰਿਥੀਰਾਜ।

ਬੈਜੂ-ਜੀ ਨਹੀਂ, ਕੰਨ੍ਹ ਢੱਠਾ ਨਹੀਂ, ਇਸ ਦਾ ਸਿਰ ਵੱਢਿਆ ਗਿਆ, ਪਰ ਇਸ ਦਾ ਧੜ ਲੜਦਾ ਰਿਹਾ, ਜੋ ਹਜ਼ਾਰਾਂ ਆਦਮੀ ਮਾਰਕੇ ਸ਼ਾਂਤ ਹੋਇਆ* ਪਰ ਹੁਣ ਦਿੱਲੀ ਦੂਰ ਨਹੀਂ ਸੀ, ਛੇਕੜਲਾ ਮੋਰਚਾ ਸਗਰ ਰਾਇ ਨੇ ਰੋਕਿਆ। ਜਦ ਸਗਰ ਢੱਠਾ ਤਦ ਪ੍ਰਿਥੀਰਾਜ ਤੇ ਸੰਜੋਗਤਾ ਦਿੱਲੀ ਵਿਚ ਪਹੁੰਚ ਗਏ ਸੀ।

ਅਕਬਰ-ਹਾਂ ਬਈ, ਪਥੌਰੇ ਜੇਹਾ ਬਹਾਦਰ ਅਜੇ ਤਕ ਰਾਜਪੂਤਾਂ ਵਿਚ ਕੋਈ ਨਹੀਂ ਹੋਇਆ।

ਬੈਜੂ-ਇਹ ਅਵਤਾਰੀ ਜੀਵ ਸੀ ਤੇ ਪੂਰਾ ਮਰਦ ਸੀ, ਇਸ ਦੀ ਛਾਤੀ ਉਪਰ ਕੋਈ ਸਤਨ ਦਾ ਨਿਸ਼ਾਨ ਨਹੀਂ ਸੀ, ਇਹ ਪੂਰਨ ਮਰਦਊਪੁਣੇ ਦੀ ਨਿਸ਼ਾਨੀ ਹੈ, ਜੋ ਕਿਸੇ ਕਿਸੇ ਅਵਤਾਰ ਨੂੰ ਮਿਲਦੀ ਹੈ।

ਇਹ ਗੱਲ ਸੁਣਕੇ ਅਕਬਰ ਆਪਣੀ ਛਾਤੀ ਵਲ ਵੇਖਣ ਲਗ ਪਿਆ, ਫੇਰ ਪੁੱਛਣ ਲੱਗਾ, ਕੀ ਇਹ ਸਤਨਾਂ ਵਾਲੀ ਗੱਲ ਚੰਦ ਬਰਦਈ ਨੇ ਲਿਖੀ ਹੈ?

ਬੈਜੂ-ਚੰਦ ਬਰਦਈ ਕੀ, ਰਾਜਸਥਾਨ ਦੇ ਸਾਰੇ ਭੱਟ ਇਸ ਗਲ ਨੂੰ ਦਿਨ ਰਾਤ ਗਾਉਂਦੇ ਰਹਿੰਦੇ ਹਨ। ਬਰਦਈ ਤਾਂ ਮਰਨ ਵੇਲੇ ਤਕ ਇਸਦੇ ਨਾਲ ਹੀ ਸੀ।

ਅਕਬਰ-ਪਰ ਪਥੌਰੇ ਨੂੰ ਤਾਂ ਸ਼ਹਾਬੁੱਦੀਨ ਨੇ ਕਤਲ ਕਰ ਦਿੱਤਾ ਸੀ।

ਬੈਜੂ-ਜੀ ਮੁਸਲਮਾਨ ਤਵਾਰੀਖ ਲਿਖਣ ਵਾਲਿਆਂ ਨੇ ਏਹੋ ਗਲ ਲਿਖੀ ਹੈ।

ਅਕਬਰ-ਤੇ ਹਿੰਦੂ?

ਬੈਜੂ-ਹਿੰਦੂ ਪਥੌਰੇ ਨੂੰ ਬਰਦਈ ਦੇ ਹਥੋਂ ਕਤਲ ਹੋਣਾ ਮੰਨਦੇ ਹਨ।

ਅਕਬਰ-ਤੋਬਾ ਤੋਬਾ, ਇਹ ਕਿਸ ਤਰ੍ਹਾਂ ਹੋ ਸਕਦਾ ਹੈ।

---

* ਸਿਰ ਤੋ ਕਟ ਗਿਆ, ਪਰ ਕੰਨ੍ਹ ਕਾ ਕਵੰਧ (ਧੜ) ਖੜਾ ਹੂਆ ਔਰ ਚੌਮੁਖਾ ਮਾਰ ਕਰਨੇ ਲਗਾ, ਇਸ ਬੀਚ ਉਸਦੀ ਤਲਵਾਰ ਟੂਟ ਗਈ, ਤਬ ਵੁਹ....ਕਟਾਰ ਕਾਢ ਕਰ ਉਸੀ ਸੇ ਕਾਮ ਲੇਨੇ ਲਗਾ...ਕੰਨ੍ਹ ਦੀ ਕਟਾਰੀ ਨੇ ਭੀ ਕਹਿਰ ਕਰ ਦੀਆ। ਉਸਕੇ ਦਵਾਰਾ ਉਸਨੇ ਪਾਂਚ ਹਜ਼ਾਰ ਜਵਾਨ ਮਾਰੇ...। ਜਬ ਵੁਹ ਕਟਾਰੀ ਬੀ ਬੇਕਾਮ ਹੋਕਰ ਟੂਕ ਟੂਕ ਹੋਕਰ ਟੂਟ ਕਰ ਗਿਰ ਗਈ ਤਬ ਵੁਹ ਹਾਥਾ ਬਾਹੀ ਕਰਨੇ ਪਰ ਓੱਦਜਤ ਹੂਆ....। (ਰਾਸੋ ਸਾਰ ਸਫਾ 338.

ਬੈਜੂ-ਜੀ ਅਸੀਂ ਸ਼ਹਾਬੁਦੀਨ ਨੂੰ ਗੱਖੜਾਂ ਦੇ ਹੱਥੋਂ ਮਰਨ ਨੂੰ ਗੱਪ ਸਮਝਦੇ ਹਾਂ।

ਅਕਬਰ-ਸੱਚ ਕੀਹ ਹੈ?

ਬੈਜੂ-ਜੋ ਸਾਨੂੰ ਪਤਾ ਹੈ, ਉਹ ਇਹ ਹੈ ਕਿ ਸ਼ਹਾਬੁੱਦੀਨ ਨਾਲ ਜਦ ਅਖੀਰਲੀ ਲੜਾਈ ਹੋਈ ਹੈ ਤਾਂ ਪਥੌਰੇ ਦੇ ਵਜ਼ੀਰ ਦਾ ਪੁਤ੍ਰ ਦੁਸ਼ਮਣਾਂ ਨਾਲ ਮਿਲ ਗਿਆ ਸੀ। ਉਸ ਦੇ ਵਿਸਾਹਘਾਤ ਨਾਲ ਪਥੌਰਾ ਫੜਿਆ ਗਿਆ।

ਅਕਬਰ-ਅੱਛਾ, ਫੇਰ ਕੀ ਹੋਇਆ?

ਬੈਜੂ-ਪ੍ਰਿਥੀ ਰਾਜ ਨੂੰ ਉਸ ਵਕਤ ਮਾਰਿਆ ਨਹੀਂ, ਪਰ ਸ਼ਹਾਬੁਦੀਨ ਦੇ ਹੁਕਮ ਨਾਲ ਅੰਨ੍ਹਾ ਕਰ ਦਿੱਤਾ ਗਿਆ ਤੇ ਏਸ ਤਰ੍ਹਾਂ ਕਾਫੀ ਦੇਰ ਤੱਕ ਜੀਉਂਦਾ ਰਿਹਾ ਪਰ ਰਿਹਾ ਗ਼ਜ਼ਨੀ ਵਿਚ ਤੇ ਕੈਦਖਾਨੇ ਵਿਚ।

ਅਕਬਰ-ਹੱਛਾ, ਫੇਰ ਕੀ ਹੋਇਆ?

ਬੈਜੂ-ਚੰਦ ਬਰਦਈ ਵੀ ਏਸ ਦੇ ਮਗਰੋਂ ਗ਼ਜ਼ਨੀ ਗਿਆ ਤੇ ਕੈਦਖਾਨੇ ਵਿਚ ਉਸਦਾ ਨੌਕਰ ਬਣ ਕੇ ਰਿਹਾ। ਸ਼ਹਾਬੁੱਦੀਨ ਨੂੰ ਜਦ ਇਹ ਦੱਸਿਆ ਗਿਆ ਕਿ ਪ੍ਰਿਥਵੀ ਰਾਜ ਸ਼ਬਦ ਭੇਦੀ ਬਾਣ ਚਲਾ ਲੈਂਦਾ ਹੈ ਤਾਂ ਉਸਨੇ ਏਸ ਗਲ ਨੂੰ ਮਖ਼ੌਲ ਸਮਝਿਆ, ਕਹਿਣ ਲਗਾ ਕਿ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਅੱਖਾਂ ਤੇ ਪੱਟੀ ਬੰਨ੍ਹਕੇ ਯਾ ਅੰਨ੍ਹਾਂ ਆਦਮੀ ਨਿਸ਼ਾਨਾ ਮਾਰ ਲਵੇ ਕੇਵਲ ਆਵਾਜ਼ ਦੀ ਸੇਧ ਰੱਖਕੇ, ਤੇ ਪਰਤਾਵੇ ਲਈ ਪ੍ਰਿਥੀ ਰਾਜ ਨੂੰ ਬੁਲਾਇਆ ਗਿਆ। ਪ੍ਰਿਥੀਰਾਜ ਦਾ ਸਰੀਰ ਉਸ ਵੇਲੇ ਸਿਥਲ ਸੀ, ਉਸਨੂੰ ਪਤਾ ਸੀ ਕਿ ਥੋੜ੍ਹੇ ਸਮੇਂ ਨੂੰ ਕਤਲ ਕੀਤਾ ਜਾਣਾ ਹੈ ਤੇ ਉਹ ਸ਼ਬਦ ਭੇਦੀ ਬਾਣ ਦਾ ਤਮਾਸ਼ਾ ਦਿਖਾਉਣ ਲਈ ਤਿਆਰ ਨਹੀਂ ਸੀ, ਪਰ ਉਸ ਵੇਲੇ ਉਹੋ ਬਰਦਈ ਭੱਟ ਉਸਦੇ ਨਾਲ ਹੀ ਕ਼ੈਦ ਵਿਚ ਸੀ। ਉਸਨੇ ਉਸਨੂੰ ਮੁੜ ਹੌਂਸਲਾ ਦਿੱਤਾ। ਕਹਿਣ ਲੱਗਾ ਧਨੁਸ਼ਬਾਣ ਮੁੜ ਤੇਰੇ ਹਥ ਆਉਣ ਲਗਾ ਹੈ, ਤੂੰ ਏਸ ਨਾਲ ਆਪਣੇ ਦੁਸ਼ਮਣ ਨੂੰ ਮੁੜ ਅਕਲ ਸਿਖਾ ਸਕਦਾ ਹੈਂ। ਪ੍ਰਿਥੀਰਾਜ ਕੁਛ ਢਿੱਲਾ ਮੱਠਾ ਸੀ ਤਾਂ ਭੱਟ ਨੇ ਗਾਉਣਾ ਸ਼ੁਰੂ ਕੀਤਾ ਤੇ ਆਪਣੇ ਰਾਗ ਦੇ ਪ੍ਰਭਾਵ ਨਾਲ ਮੁੜ ਪ੍ਰਿਥੀਰਾਜ ਨੂੰ ਆਪਣੀ ਮਰਜ਼ੀ ਦੇ ਉੱਪਰ ਲੈ ਆਇਆ। ਭੱਟ ਨੇ ਬਾਣ ਵਲ ਇਸ਼ਾਰਾ ਕਰਕੇ ਕਿਹਾ:-

**ਇਨਹੀ ਬਾਣ ਚੌਹਾਨ[1]! ਰਾਮ ਰਾਵਣ ਉਥੱਪਿਓ।**
**ਇਨਹੀ ਬਾਣ ਚੌਹਾਨ! ਕਰਣ ਸਿਰ ਅਰਜਨ ਕੱਪਿਓ।**
**ਇਨਹੀ ਬਾਣ ਚੌਹਾਨ! ਭ੍ਰਮਰ ਕਰ ਲਛਮਣ ਬੇਧਿਓ।**
**ਇਨਹੀ ਬਾਣ ਚੌਹਾਨ! ਸੰਕਰ ਤ੍ਰਿਪਰਾਸੁਰ ਸੇਧਿਓ।**

ਸੋ ਐਸਾ ਬਾਨ ਮੁੜ ਤੇਰੇ ਹੱਥ ਆਉਣ ਲਗਾ ਹੈ-ਵੇਖ, ਹੁਣ ਕਿਤੇ ਨਿਸ਼ਾਨਾ ਨਾ ਚੁੱਕੇ।

ਪ੍ਰਿਥੀ ਰਾਜ ਤਿਆਰ ਬਰ ਤਿਆਰ ਹੋ ਗਿਆ। ਉਸ ਦੀਆਂ ਵਿਸ਼ਾਲ ਰਗਾਂ ਵਿਚ ਖ਼ੂਨ ਸਰਕ ਪਿਆ। ਉਸਨੇ ਧਨੁਸ਼ ਬਾਣ ਹੱਥ ਵਿਚ ਲੈ ਲਿਆ। ਇਕ ਮੁਨਾਰਾ ਸੀ, ਜਿਸ ਉੱਪਰ ਸ਼ਹਾਬੁੱਦੀਨ ਖੜਾ ਸੀ। ਰਸਤੇ ਵਿਚ ਸੱਤ ਲੋਹੇ ਦੇ ਤਵੇ ਸਨ, ਜਿਨ੍ਹਾਂ ਨੂੰ ਕੱਟਕੇ ਤੀਰ ਨੇ ਉੱਪਰ ਜਾਣਾ ਸੀ। ਸ਼ਹਾਬੁੱਦੀਨ ਇਸ ਗੱਲ ਨੂੰ ਮਖੌਲ ਸਮਝਦਾ ਸੀ, ਪਰ ਜਦ ਸ਼ਹਾਬੁੱਦੀਨ ਨੇ ਆਵਾਜ਼ ਕੀਤੀ ਤਾਂ ਭਟ ਨੇ ਹੌਲੇ ਜਿਹੇ ਫਾਸਲੇ ਦਾ ਅੰਦਾਜ਼ਾ ਇਸ ਤਰ੍ਹਾਂ ਦਿੱਤਾ:-

**ਆਠ ਬਾਂਸ ਦਸ ਗਜ਼ ਉਪਰ ਉਂਗਲ ਅਸ਼ਟ ਪ੍ਰਮਾਨ।**
**ਏਤੇ ਪਰ ਸੁਲਤਾਨ ਹੈ ਮਤ ਚੂਕੋ ਚੌਹਾਨ।**

ਤੀਰ ਪਤਾ ਨਹੀਂ ਅੰਦਰੋਂ ਗਿਆ ਕਿ ਬਾਹਰੋਂ, ਪਰ ਇਹ ਸ਼ਬਦ ਵੇਧੀ ਨਿਸ਼ਾਨਾ ਸੀ ਤੇ ਪ੍ਰਿਥੀ ਰਾਜ ਨੂੰ ਫਾਸਲੇ ਦਾ ਪਤਾ ਲਗ ਚੁਕਾ ਸੀ। ਸ਼ਹਾਬੁੱਦੀਨ ਨੂੰ ਤੀਰ ਲੱਗਾ, ਉਹ ਇਕ ਦਮ ਹੇਠ ਢਹਿ ਪਿਆ।

ਪ੍ਰਿਥੀਰਾਜ ਨੇ ਭੱਟ ਨੂੰ ਕਿਹਾ ਕਿ ਦੁਸ਼ਮਨ ਹੁਣ ਸਾਨੂੰ ਜ਼ਿੰਦਾ ਨਹੀਂ ਛੱਡਣਗੇ, ਏਸ ਕਰਕੇ ਤੂੰ ਮੈਨੂੰ ਪਹਿਲੇ ਕਤਲ ਕਰ ਦੇਹ ਤੇ ਮੈਂ ਅੱਧਾ ਮੋਇਆ ਹੋਇਆ ਵੀ ਤੈਨੂੰ ਕਤਲ ਕਰ ਸਕਾਂਗਾ। ਸੋ ਏਸ ਤਰ੍ਹਾਂ ਹੀ ਹੋਇਆ, ਦੁਸ਼ਮਨ ਨੂੰ ਮਾਰਕੇ ਦੋਨੋਂ ਮਰ ਗਏ।

9.

ਅਕਬਰ ਕੁਛ ਦੇਰ ਤਕ ਚੁਪ ਹੋ ਗਿਆ ਤੇ ਮਨ ਹੀ ਮਨ ਰਾਗ ਦੇ ਅਸਰ ਨੂੰ ਰਾਜਪੂਤਾਂ ਉਪਰ ਸੋਚਦਾ ਰਿਹਾ, ਫੇਰ ਕਹਿਣ ਲੱਗਾ:-

---

1. ਹੇ ਪ੍ਰਿਥੀ ਰਾਜ!

ਮੈਂ ਬੰਨੋ ਨੂੰ ਅੱਧਾ ਰਾਜ ਦੇ ਦਿਆਂ ਜੇ ਉਹ ਸਾਰੇ ਭੇਤ ਰਾਗ ਦੇ ਦੱਸ ਦੇਵੇ।

ਬੈਜੂ-ਮੈਂ ਤੇ ਉਸਨੂੰ ਆਪਣੇ ਦਿਲ ਦਾ ਸਾਰਾ ਰਾਜ ਦੇ ਦੇਣਾ ਸੀ ਜੇ ਉਹ ਬ੍ਰਹਮਣ ਕੁਲ ਵਿਚੋਂ ਹੁੰਦੀ। ਕੀ ਕਰਾਂ ਧੋਬੀ ਦੀ ਧੀ ਹੈ!

ਅਕਬਰ-ਤੁਸੀਂ ਬ੍ਰਾਹਮਣ ਜ਼ਾਤ ਪਾਤ ਨੂੰ ਨਹੀਂ ਛੱਡ ਸਕਦੇ? ਤੁਹਾਡੇ ਉਧਾਰ ਲਈ ਹੀ ਮੈਂ ਦੀਨ ਇਲਾਹੀ ਬਣਾਇਆ ਹੈ।

ਬੈਜੂ-ਅੰਨਦਾਤਾ! ਸਾਨੂੰ ਬ੍ਰਾਹਮਣਾਂ ਨੂੰ ਇਹ ਜਾਤ ਦੀ ਲੇਸ ਬੜੀ ਬੁਰੀ ਤਰ੍ਹਾਂ ਚੰਬੜੀ ਹੈ, ਇਹ ਛਡਿਆਂ ਛੁਟਦੀ ਨਹੀਂ।

ਅਕਬਰ-ਪਰ ਬੀਰਬਲ ਨੇ ਬੜੀ ਹਿੰਮਤ ਕੀਤੀ ਹੈ?

ਬੈਜੂ-ਬੀਰਬਲ ਨੂੰ ਅਸੀਂ ਬ੍ਰਾਹਮਣ ਥੋੜਾ ਮੰਨਦੇ ਹਾਂ, ਉਹ ਭਾਵੇਂ ਆਪਣੇ ਆਪ ਨੂੰ ਜੋ ਮਰਜ਼ੀ ਕਹਾਵੇ, ਉਹ ਭੱਟ ਹੈ, ਭੱਟ, ਭਾਟੀਏ, ਭਾਟੜੇ ਸਾਰੇ ਵਰਣ ਸ਼ੰਕਰ ਹੁੰਦੇ ਹਨ, ਸੁੱਚੇ ਬ੍ਰਾਹਮਣ ਨਹੀਂ।

ਅਕਬਰ-ਅੱਛਾ, ਨਾਰਦ ਦੇ ਚੌਹ ਰਾਗਾਂ ਦੇ ਬਾਦ ਤੂੰ ਕਿਹਾ ਸੀ ਕਿ ਪੰਚਮ ਰਾਗ ਦੀਪਕ ਬਣਿਆ, ਫੇਰ ਛੇਵਾਂ ਕਿਸ ਤਰ੍ਹਾਂ ਬਣ ਗਿਆ!

ਬੈਜੂ-ਅਜੀ, ਛੇਵੇਂ ਦੀ ਗਲ ਨਾ ਪੁੱਛੋ। ਪੰਜਵੇਂ ਰਾਗ ਦੇ ਬਣਨ ਤਕ ਤਾਂ ਆਬੋ ਹਵਾ ਦਾ ਅਸਰ ਸੀ ਤੇ ਏਸ ਅਸਰ ਨਾਲ ਸਭ ਤੋਂ ਵੱਧ ਵਧੀਕੀ ਮਲ੍ਹਾਰ ਨਾਲ ਹੋਈ।

ਅਕਬਰ-ਹਾਂ ਮਲ੍ਹਾਰ ਨੂੰ ਸਿੰਧਣਾਂ ਨੇ ਚੌੜ ਕੀਤਾ।

ਬੈਜੂ-ਮਲ੍ਹਾਰ ਜਦ ਸਿੰਧ ਵਿਚ ਮਲ੍ਹਾਰੀ ਬਣਿਆ ਤਾਂ ਏਸ ਕਰਕੇ ਇਸ ਦਾ ਪਹਿਲਾ ਨਾਮ ਸਿੰਘ ਮਲ੍ਹਾਰ ਪਿਆ। ਮਲ੍ਹਾਰ ਨੇ ਤਾਂ ਸਿੰਧ ਨੂੰ ਕੀ ਤਰ ਕਰਨਾ ਸੀ, ਇਹ ਆਪੂੰ ਖੁਸ਼ਕ ਹੋ ਗਿਆ।

ਅਕਬਰ-ਹਾਂ, ਛੇਵੇਂ ਰਾਗ ਬਾਬਤ ਕੀ ਗਲ ਹੋਈ?

ਬੈਜੂ-ਰਾਗ ਨਟਾਂ ਦੇ ਢਏ ਚੜ੍ਹ ਗਿਆ, ਰਾਗ ਨੱਚਣ ਕੁੱਦਣ ਲਗ ਪਿਆ। ਉਹ ਚੀਜ਼, ਜੋ ਆਪਣੀ ਗੰਭੀਰਤਾ ਦੇ ਪ੍ਰਭਾਵ ਨਾਲ ਰੁੱਤਾਂ ਉਪਰ ਤਾਸੀਰ ਰਖਦੀ ਸੀ, ਰਾਸਧਾਰੀਆਂ ਦੇ ਘੁੰਗਰੂ ਛਣਕਾਉਣ ਲਗ ਪਈ।

ਅਕਬਰ-ਫੇਰ?

ਬੈਜੂ-ਫੇਰ ਛੇਵਾਂ ਰਾਗ ਨਟ ਨਾਰਾਯਣ ਬਣ ਗਿਆ, ਏਸੇ ਦਾ ਟੱਬਰ ਟੋਰ ਫੇਰ ਨਾਟਕੀ ਤੇ ਨਟ ਹਮੀਰ ਰਾਗ ਹਨ।

ਅਕਬਰ-ਪਰ ਤਾਨਸੈਨ ਤਾਂ ਨਟ ਨਾਰਾਯਣ ਨੂੰ ਛੇਵਾਂ ਰਾਗ ਨਹੀਂ ਮੰਨਦਾ।

ਬੈਜੂ-ਇਹ ਤੇ ਫੇਰ ਬਹੁਤ ਪਿਛੋਂ ਦੀ ਤਬਦੀਲੀ ਹੈ, ਪਹਿਲੇ ਨਟ ਨਾਰਾਯਣ ਸੰਪੂਰਨ ਜਾਤਿ ਦਾ ਰਾਗ ਸੀ ਤੇ ਛੇਵਾਂ ਰਾਗ ਸੀ।

ਅਕਬਰ-ਤੇ ਹੁਣ ਇਸਦੀ ਥਾਂ ਕੀਹ ਹੈ?

ਬੈਜੂ-ਜਦੋਂ ਨਾਟਕ ਕਲਾ ਪੂਰੇ ਜ਼ੋਰ ਵਿਚ ਉਠੀ ਤੇ ਰਾਸ ਲੀਲ੍ਹਾ ਦੀ ਜਗ੍ਹਾ ਨਾਟਕ ਹੋ ਗਏ ਤਾਂ ਨਟ ਨਾਰਾਯਣ ਪਿਛੇ ਪੈ ਗਿਆ।

ਅਕਬਰ-ਫੇਰ ਇਸ ਸਿਲਸਿਲੇ ਵਿਚ ਛੇਵਾਂ ਰਾਗ ਕਿਹੜਾ ਹੋਇਆ?

ਬੈਜੂ-ਫੇਰ ਛੇਵਾਂ ਮਾਲਕੌਂਸ ਬਣ ਗਿਆ। ਨਟ ਨਾਰਾਯਣ ਦੀਆਂ ਕੁਛ ਧੁਨੀਆਂ ਬਾਕੀ ਰਹਿ ਗਈਆਂ ਹਨ, ਜਿਸ ਤਰ੍ਹਾਂ ਕਦੂਮ ਨਾਟ, ਸੁੱਧ ਨਾਟ, ਕਰਨਾਟ। ਏਨ੍ਹਾਂ ਧੁਨਾਂ ਉਪਰ ਵੀ ਛਾਇਆ ਹੋਰਨਾਂ ਰਾਗਾਂ ਦੀ ਪੈ ਗਈ ਹੈ। ਨਟ ਨਰਾਯਣ ਦਾ ਤੇ ਬੱਸ ਖਾਤਮਾ ਹੀ ਹੈ।

ਅਕਬਰ-ਮੈਨੂੰ ਇਹ ਖਿਆਲ ਨਹੀਂ ਸੀ ਕਿ ਰਾਗਾਂ ਦੇ ਤੰਦਣ ਤਾਣੇ ਵਿਚ ਇਤਨੀਆ ਗੁੰਝਲਾਂ ਪੈ ਚੁਕੀਆਂ ਹਨ। ਖ਼ੈਰ ਬੈਜੂ ! ਮੈਂ ਤਿਆਰ ਹਾਂ।

ਬੈਜੂ-ਜੀ ਆਪ ਤੇ ਹਮੇਸ਼ਾਂ ਹੀ ਤਿਆਰ ਹੋ।

ਅਕਬਰ-ਹਾਂ, ਮੈਂ ਤਿਆਰ ਹਾਂ ਕਿ ਦਸ ਕਰੋੜ ਰੁਪੱਯਾ ਰਾਗ ਦੀ ਖੋਜ ਵਾਸਤੇ ਅਲੱਗ ਕਰ ਦਿੱਤਾ ਜਾਵੇ।

ਬੈਜੂ-ਅਜੀ, ਦਸ ਕਰੋੜ ਤੇ ਬੰਨੋ ਦੀ ਸੰਗੀਤਕ ਪ੍ਰਬੀਨਤਾ ਦਾ ਹੀ ਮੁੱਲ ਹੈ। ਹਾਇ, ਬੰਨੋ ਬਾਹਮਣੀ ਹੁੰਦੀ !

ਅਕਬਰ-ਅੱਛਾ, ਏਸ ਨਾਲ ਇਕ ਰਾਗ ਤਾਂ ਸ਼ੁੱਧ ਮਿਲੇਗਾ।

ਬੈਜੂ-ਹਾਂ, ਏਸ ਹਿਸਾਬ ਛੇ ਰਾਗਾਂ ਲਈ ਸੱਠ ਕਰੋੜ ਰੁਪੱਯਾ ਚਾਹੀਦਾ ਹੈ।

ਅਕਬਰ-ਪਰ ਤੂੰ ਆਖਦਾ ਸੈਂ ਕਿ ਰਾਗ ਹੈਨ ਹੀ ਚਾਰ।

ਬੈਜੂ-ਅੱਛਾ, ਚਾਲੀ ਕਰੋੜ ਹੀ ਸਹੀ।

ਅਕਬਰ-ਮਨਜ਼ੂਰ।

ਅਕਬਰ ਤੇ ਬੈਜੂ ਏਸ ਤਰ੍ਹਾਂ ਦੀਆਂ ਗੱਲਾਂ ਬਾਤਾਂ ਕਰਦੇ ਛੱਤ ਦੇ ਪੈਂਡੇ ਦੀਆਂ ਮੰਜ਼ਲਾਂ ਮੁਕਾਉਣ ਲੱਗ ਪਏ। ਅਕਬਰ ਦੇ ਦਿਲ ਵਿਚ ਬੰਨੋ

ਨੂੰ ਮਿਲਣ ਤੇ ਅਸਲੀ ਮਲ੍ਹਾਰ ਸੁਣਨੇ ਦਾ ਚਾਉ ਬੜਾ ਵਧ ਰਿਹਾ ਸੀ, ਪਰ ਦਿਲ ਵਿਚ ਬਹੁਤ ਵੇਰ ਬੀਰਬਲ ਦੀ ਸਲਾਮਤੀ ਦਾ ਖਿਆਲ ਆ ਜਾਣ ਕਰਕੇ ਉਤਸਾਹ ਠੰਢਾ ਪੈ ਜਾਂਦਾ ਸੀ। ਉਧਰ ਬੀਰਬਲ ਦਾ ਹਾਲ ਸੁਣੋ: ਬੀਰਬਲ ਨੇ ਜਦ ਬਿਆਸਾ ਪਾਰ ਕਰ ਲਈ ਤਾਂ ਆਪਣੇ ਕੁਛ ਕਾਰਿੰਦੇ ਅੰਮ੍ਰਿਤਸਰ ਵਲ ਮਸੂਲ ਉਗ੍ਰਾਹਣ ਲਈ ਭੇਜ ਦਿੱਤੇ। ਬੀਰਬਲ ਕੋਲ ਸਰਕਾਰੀ ਇਖਤਿਆਰ ਸੀ ਕਿ ਉਹ ਫੌਜ ਦੇ ਖ਼ਰਚ ਲਈ ਖੱਤ੍ਰੀਆਂ ਕੋਲੋਂ ਇਕ ਰੁਪੱਯਾ ਫੀ ਬੰਦਾ ਵਸੂਲ ਕਰ ਲਵੇ। ਖੱਤ੍ਰੀਆਂ ਨੇ ਏਸ ਗੱਲ ਨੂੰ ਆਪਣੇ ਉਪਰ ਬੜਾ ਜ਼ੁਲਮ ਸਮਝਿਆ ਤੇ ਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਇਸ ਸਖਤੀ ਬਾਬਤ ਬੇਨਤੀ ਕੀਤੀ। ਗੁਰੂ ਜੀ ਨੇ ਬੀਰਬਲ ਨੂੰ ਸੁਨੇਹਾ ਭੇਜਿਆ ਕਿ ਹਿ ਮਸੂਲ ਖੱਤ੍ਰੀਆਂ ਉਪਰ ਹੈ, ਪਰ ਅਸੀਂ ਸਿੱਖ ਹਾਂ ਤੇ ਦੇਣਦਾਰ ਨਹੀਂ ਹਾਂ। ਇਹ ਗੁਰੂ ਦਾ ਲੰਗਰ ਹੈ, ਆਏ ਪ੍ਰਾਣੀ ਲਈ ਖੁੱਲਾ ਹੈ, ਹਰ ਲੋੜਵੰਦ ਲਈ ਇਹ ਦਰ ਸਦਾ ਖੁੱਲਾ ਹੈ, ਤੈਨੂੰ ਜਿਤਨਾ ਅੰਨ ਪਾਣੀ ਚਾਹੀਦਾ ਹੈ ਲੈ ਲੈ, ਪਰ ਰੁਪੱਯਾ ਸਾਡੇ ਕੋਲ ਨਹੀਂ।[1]

ਬੀਰਬਲ ਨੂੰ ਇਹ ਸੁਣਕੇ ਬਹੁਤ ਕ੍ਰੋਧ ਚੜ੍ਹਿਆ ਤੇ ਮੁਖ ਤੋਂ ਕਈ ਕੁਬਚਨ ਉਚਾਰੇ। ਗੁਰੂ ਜੀ ਵੱਲ ਧਮਕੀਆਂ ਦੇ ਸੁਨੇਹੇ ਘੱਲੇ। ਅੰਮ੍ਰਿਤਸਰ ਨੂੰ ਲੁੱਟ ਲੈਣ ਦਾ ਡਰਾਵਾ ਦਿੱਤਾ, ਪਰ ਇਨ੍ਹਾਂ ਧਮਕੀਆਂ ਦਾ ਕੀ ਅਸਰ ਹੋ ਸਕਦਾ ਸੀ? ਬੀਰਬਲ ਨੂੰ ਗੁਰੂ ਘਰ ਦੇ ਭੇਤਾਂ ਦਾ ਕੀ ਪਤਾ ਲਗ ਸਕਦਾ ਸੀ? ਇਹ ਵੀ ਰਾਜਸੀ ਭੱਟਾਂ ਦੀ ਹੀ ਉਲਾਦ ਸੀ, ਪਰ ਇਹ ਬਦਕਿਸਮਤ ਭੱਟ ਸੀ, ਜਿਸ ਨੂੰ ਬੇਅਦਬੀ ਕਰਨ ਪਿਛੋਂ ਮਾਫੀ ਮੰਗਣ ਦਾ ਮੌਕਾ ਕੁਦਰਤ ਨੇ ਨਾ ਦਿੱਤਾ।

ਬੀਰਬਲ ਦਾ ਅਸਲੀ ਨਾਮ ਮਹੇਸ਼ ਦਾਸ ਸੀ ਤੇ ਇਸ ਨੇ ਆਪਣੀ ਕਵਿਤਾ ਦਾ ਨਾਮ 'ਬ੍ਰਹਮ' ਕਵਿ ਰਖਿਆ ਹੋਇਆ ਸੀ। ਇਹ ਅੰਮੇਰ (ਜੈ ਪੁਰ) ਦੇ ਰਾਜਾ ਭਾਰਮਲ ਦੇ ਦਰਬਾਰ ਦਾ ਮਖੌਲੀਆ ਭੱਟ ਸੀ ਤੇ ਰਾਜਾ ਭਗਵਾਨਦਾਸ ਦੀ ਮਿਹਰਬਾਨੀ ਨਾਲ ਅਕਬਰ ਦੇ ਦਰਬਾਰ ਵਿਚ ਆ ਵੜਿਆ ਸੀ। ਅਕਬਰ ਨੇ ਏਸ ਨੂੰ ਬੀਰਬਲ ਨਾਮ ਦਿੱਤਾ, ਰਾਜੇ

---

1. Macaulifie Vol 3, P. 16 Take as much food as you require but I have no money to give you.

ਦੀ ਪਦਵੀ ਦਿੱਤੀ ਤੇ ਹੁਣ ਫੌਜੀ ਅਧਿਕਾਰ ਬਖਸ਼ੇ। ਇਹ ਸਭ ਕੁਛ ਹੁੰਦਿਆਂ ਵੀ ਤੇ ਹੋਰ ਸਾਰੇ ਗੁਣਾਂ ਵਿਚ ਨਿਪੁਨ ਹੋਣ ਤੇ ਵੀ ਹਰ ਮੁਸ਼ਕਲ ਵੇਲੇ ਬੀਰਬਲ ਦਾ 'ਭੱਟ' ਅਸਲਾ ਆਪਣਾ ਜੌਹਰ ਦਿਖਾ ਜਾਂਦਾ ਸੀ।

ਅਕਬਰ ਤੇ ਬੀਰਬਲ ਦੀ ਬੁਧਿ ਵਿਚ ਏਹੋ ਹੀ ਫਰਕ ਸੀ। ਅਕਬਰ ਜਦ ਗੁਰੂ ਅਰਜਨ ਦੇਵ ਜੀ ਨੂੰ ਮਿਲਿਆ ਹੈ ਤਾਂ ਸ਼ਾਂਤਿ ਦੀ ਦਾਤ ਦਾ ਯਾਚਕ ਸੀ[1]। ਬੀਰਬਲ ਨੂੰ ਜਦ ਮੌਕਾ ਆਇਆ ਹੈ ਤਾਂ ਉਹ ਅਪਣੀ ਸ਼ਾਂਤੀ ਖੁਹਾ ਬੈਠਾ[2]। ਬੀਰਬਲ ਦੀ ਮਰਜ਼ੀ ਸੀ ਕਿ ਦੂਜੇ ਦਿਨ ਅੰਮ੍ਰਿਤਸਰ ਲੁੱਟ ਲਵੇ।

ਪਰ ਉਧਰ ਜੈਨ ਖਾਂ ਕਿਸੇ ਜ਼ਿਆਦਾ ਮੁਸੀਬਤ ਵਿਚ ਹੋ ਗਿਆ ਤੇ ਬੀਰਬਲ ਨੂੰ ਹੁਕਮ ਜਲਦੀ ਉਸ ਦੀ ਮਦਦ ਲਈ ਪਹੁੰਚਣ ਦਾ ਆ ਗਿਆ। ਸੋ ਦਿਲ ਦੀ ਦਿਲ ਵਿਚ ਹੀ ਰਹਿ ਗਈ ਪਰ ਜਾਂਦਾ ਹੋਇਆ ਕਹਿ ਗਿਆ ਕਿ ਮੁੜਦੀ ਵੇਰ ਅੰਮ੍ਰਿਤਸਰ ਨੂੰ ਲੁੱਟਾਂਗਾ। ਇਹ ਗਲ ਜਦ ਸਿੱਖਾਂ ਨੇ ਗੁਰੂ ਜੀ ਨੂੰ ਪੁਚਾਈ ਤਾਂ ਉਨ੍ਹਾਂ ਕਿਹਾ-ਅੱਛਾ, ਜੇ ਮੁੜੇਗਾ ਤਦ ਹੀ ਸਤਾਵੇਗਾ!

ਚਕਦਰੇ ਵਿਚ ਜ਼ੈਨ ਖਾਂ ਤੇ ਬੀਰਬਲ ਦੀ ਆਪਸ ਵਿਚ ਸੁਰ ਨਾ ਮਿਲੀ। ਬਹੁਤ ਝਗੜਾ ਹੋ ਪਿਆ[3]। ਬੀਰਬਲ ਆਪਣੇ ਆਪ ਨੂੰ ਵੱਡਾ ਸਮਝਦਾ ਸੀ। ਨਤੀਜਾ ਇਹ ਹੋਇਆ ਕਿ ਬੀਰਬਲ ਆਪ ਹੁਦਰੀ ਕਰਨ ਲਗ ਪਿਆ। ਬੀਰਬਲ ਤੇ ਜ਼ੈਨ ਖਾਂ ਦੀ ਨਾਚਾਕੀ ਦੀਆਂ ਖ਼ਬਰਾਂ ਦੀ ਸੁੰਧਕ ਅਕਬਰ ਨੂੰ ਪੈਣ ਲਗ ਪਈ। ਪਾਵੇਂ ਅਕਬਰ ਭੇਸ ਬਦਲ ਕੇ ਛੱਤ ਵੱਲ ਟੁਰਿਆ ਜਾ ਰਿਹਾ ਸੀ, ਪਰ ਗੁਪਤ ਸੂੰਹੀਏ ਆਪਣਾ ਕੰਮ ਬੜੀ ਹੁਸ਼ਿਆਰੀ ਨਾਲ ਕਰ ਰਹੇ ਸਨ। ਅਕਬਰ ਨੇ ਦਿਲ ਵਿਚ ਜਾਚ ਲਿਆ ਕਿ ਬੀਰਬਲ ਨੂੰ ਪਠਾਣਾਂ ਦੇ ਮੁਕਾਬਲੇ ਤੇ ਘੱਲਣ ਵਿਚ ਬੜੀ ਗ਼ਲਤੀ ਹੋ ਗਈ ਹੈ ਤੇ ਪਤਾ ਨਹੀਂ ਇਸਦਾ ਕੀ ਨਤੀਜਾ ਭੁਗਤਣਾ ਪਵੇ। ਛੇਕੜ ਨੀਤੀ ਦੀ ਸਾਰੀ ਗਲ ਵਿਚਾਰ ਕੇ ਉਸ ਨੇ ਫੈਸਲਾ ਕੀਤਾ ਕਿ ਉਹ ਆਪ

---

1. Macauliffe 3. 83.
2. That night the Raja never slept through pertubatlon of mind. (Macauliffe 3, 17)
3. Raja Birbal being unwilling to recognize Zain Khan as his superior, (Akbar V. Smith p 233)

ਇਕ ਦਮ ਬੀਰਬਲ ਦੀ ਰਖਜਾ ਲਈ ਅਟਕ ਚਲਾ ਜਾਏ। ਉਸ ਦੀ ਸਮਝ ਵਿਚ ਇਹੋ ਆਇਆ ਕਿ ਅਟਕ ਚਲਾ ਜਾਏ। ਉਸ ਦੀ ਸਮਝ ਵਿਚ ਇਹੋ ਆਇਆ ਕਿ ਅਟਕ ਵਲ ਜਾਣ ਲਈ ਅਟਕਣਾ ਠੀਕ ਨਹੀਂ। ਫੇਰ ਬੈਜੂ ਨੂੰ ਕਹਿਣ ਲਗਾ:-

ਅਕਬਰ-ਬੈਜੂ, ਮੇਰਾ ਖਿਆਲ ਬਦਲ ਗਿਆ ਹੈ, ਇਸ ਅਟਕ ਨੇ ਅਟਕ ਪਾ ਦਿੱਤੀ ਹੈ।

ਬੈਜੂ-ਜੀ ਸਰਕਾਰ ਦੇ ਕੰਮ ਵਿਚ ਕੌਣ ਅਟਕ ਪਾ ਸਕਦਾ ਹੈ?

ਅਕਬਰ ਨੇ ਦੋ ਠੰਢੇ ਸਾਹ ਭਰੇ ਤੇ ਉਸੇ ਵੇਲੇ ਇਕ ਦੋਹਾ ਘੜਕੇ ਬੋਲਿਆ:-

**ਸਭੈ ਭੂਮ ਗੋਪਾਲ ਕੀ ਯਾ ਮੈ ਅਟਕ ਕਹਾਂ।**
**ਜਾਂਕੇ ਮਨ ਮੈਂ ਅਟਕ ਹੈ ਸੋਈ ਅਟਕ ਰਹਾ।**

ਬੈਜੂ-ਜੀ ਦਰੁਸਤ ਹੈ।

ਅਕਬਰ-ਹਾਂ, ਅਟਕ ਸਿਰਫ ਮਨ ਵਿਚ ਹੁੰਦੀ ਹੈ, ਬਾਹਰ ਨਹੀਂ। ਅਟਕ ਸਿਰਫ ਉਨ੍ਹਾਂ ਨੂੰ ਅਟਕਾਉਂਦੀ ਹੈ ਜੋ ਮਨ ਕਰਕੇ ਅਟਕੇ ਹੋਏ ਹਨ। ਸੋ ਮੈਂ ਹੁਣ ਅਟਕਣਾ ਨਹੀਂ ਚਾਹੁੰਦਾ। ਮੈਨੂੰ ਅਟਕ ਪਹੁੰਚਣਾ ਚਾਹੀਦਾ ਹੈ। ਤੂੰ ਛੱਤ ਪਹੁੰਚ ਕੇ ਬੰਨੋ ਨੂੰ ਅਰਗਲਾ ਵਰਗਲਾ ਕੇ ਤਿਆਰ ਕਰ ਤੇ ਮੈਂ ਏਤਨੇ ਨੂੰ ਅਟਕ ਤੋਂ ਨਿਸ਼ਚਿੰਤ ਹੋ ਆਵਾਂ। ਇਹ ਬਾਦਸ਼ਾਹੀ ਫੁਰਮਾਨ ਸੀ। ਬੈਜੂ ਇਨ੍ਹਾਂ ਭੇਤਾਂ ਨੂੰ ਸਮਝਦਾ ਸੀ। ਉਸ ਨੇ ਅਦਬ ਨਾਲ ਸਿਰ ਝੁਕਾ ਦਿੱਤਾ। ਇਸ ਮੁਤਾਬਕ ਗੁਪਤ ਕਾਰਿੰਦਿਆਂ ਨੂੰ, ਜੋ ਨਾਲ ਨਾਲ ਚਲ ਰਹੇ ਸਨ, ਹੁਕਮ ਹੋ ਗਿਆ। ਰਸਤੇ ਵੱਖੋ ਵੱਖ ਹੋ ਗਏ। ਬੈਜੂ ਤਾਂ ਛੱਤ ਦੀ ਅਖੀਰਲੀ ਮੰਜ਼ਲ ਤੈ ਕਰਨ ਲੱਗਾ ਤੇ ਅਕਬਰ ਨੇ ਬੜੀ ਫੁਰਤੀ ਦੇ ਕਦਮ ਬੀਰਬਲ ਵਲ ਸੁੱਟਣੇ ਸ਼ੁਰੂ ਕੀਤੇ। ਬਹੁਤ ਦਿਨ ਲਗੇ ਕਿ ਅਕਬਰ ਅਟਕ ਦੇ ਲਾਗ ਪਹੁੰਚ ਗਿਆ, ਪਰ ਬੀਰਬਲ ਦਾ ਮੇਲ ਨਾ ਹੋਇਆ। ਬੀਰਬਲ ਜੰਗ ਦੇ ਘਮਸਾਣ ਵਿਚ ਬਹੁਤ ਅਗਾਹਾਂ ਲੰਘ ਗਿਆ ਸੀ।

ਬੀਰਬਲ ਜਿਸ ਵੇਲੇ ਆਪਣੀ ਫੌਜ ਸਮੇਤ ਕਰਾਕਰ ਘਾਟੀ ਵਿਚੋਂ ਲੰਘ ਰਿਹਾ ਸੀ, ਦੁਸ਼ਮਣਾਂ ਵਿਚ ਬੁਰੀ ਤਰ੍ਹਾਂ ਘਿਰ ਗਿਆ, ਜਾਨ ਦੇ ਲਾਲੇ

ਪੈ ਗਏ। ਮਲੰਦ ਰਾਏ ਦੀ ਘਾਟੀ ਕੋਲ ਅਪੜਦਿਆਂ ਅਪੜਦਿਆਂ ਅੱਠ ਹਜ਼ਾਰ ਬਾਦਸ਼ਾਹੀ ਫੌਜ ਦਾ ਸਿਪਾਹੀ ਕਤਲ ਹੋ ਗਿਆ। ਬੀਰਬਲ ਕੋਲ ਆਦਮੀ ਥੋੜ੍ਹੇ ਜਿਹੇ ਰਹਿ ਗਏ, ਜਾਨ ਬਚਾਉਣ ਲਈ ਨੱਠ ਉਠਿਆ।

ਬੀਰਬਲ ਦੇ ਮਨ ਦੀ ਅਵਸਥਾ ਐਸ ਵੇਲੇ ਕੀਹ ਸੀ? ਇਹ ਦੱਸਣਾ ਬੜਾ ਮੁਸ਼ਕਲ ਹੈ। ਉਹ ਕਿਹੜਾ ਰੱਬ ਸੀ ਜਿਸ ਅਗੇ ਉਹ ਐਸ ਵੇਲੇ ਅਰਦਾਸ ਕਰ ਰਿਹਾ ਹੈ? ਉਸਦੇ ਦਿਲ ਦੇ ਵਿਚ ਅਜ ਉਸ ਰਾਤ ਦੀ ਤੱਪਸ਼ ਮੌਜੂਦ ਸੀ, ਜਦ ਗੁਰੂ ਅਰਜਨ ਦੇਵ ਜੀ ਨੂੰ ਡਰਾਵਾ ਦੇ ਕੇ ਆਇਆ ਹੈ। ਐਸ ਵੇਲੇ ਉਸ ਦਾ ਮਨ ਕਿਸੇ ਆਧਾਰ ਉਪਰ ਨਹੀਂ ਟਿਕਦਾ। ਹੈਰਾਨ ਹੈ ਕਿ ਕਿਸ ਦੇਉਤੇ ਦਾ ਆਵਾਹਨ ਕਰੇ। ਛੇਕੜ ਤਸੱਲੀ ਲਈ ਮਨ ਨੇ ਮੰਨੂੰ ਸਿੰਮ੍ਰਤੀ ਦਾ ਇਹ ਸ਼ਲੋਕ ਪੜ੍ਹਨਾ ਸ਼ੁਰੂ ਕੀਤਾ:-

**ਇੰਦਰ ਅਨਿਲ ਯਮ ਅਰਕਾਣਾਮ ਅਗਨੇਸ਼ਚ ਵਰੁਣਸਯਚ।**
**ਚੰਦਰ ਵਿਤੇਸ਼ਯੋ ਸੁਚਿਵ ਮਾਤ੍ਰਾ ਨਿਰਹਰਤਯ ਸ਼ਾਸ਼ਵਤੀ।**

ਅਰਥਾਤ-ਇੰਦਰ, ਵਾਯੂ, ਯਮ, ਸੂਰਜ, ਅਗਨਿ, ਵਰੁਣ, ਚੰਦ੍ਰਮਾ ਤੇ ਕੁਵੇਰ ਇਨ੍ਹਾਂ ਅੱਠ ਦੇਵਤਿਆਂ ਦਾ ਸਾਰ ਸੂਤ ਅੰਸ਼ ਲੈਕੇ ਰਾਜਾ ਉਤਪੰਨ ਕੀਤਾ ਹੈ। ਇਹ ਸ਼ਲੋਕ ਪੜ੍ਹਦਿਆਂ ਹੀ ਧਿਆਨ ਅਕਬਰ ਉਪਰ ਜਮ ਗਿਆ। ਦਿਲ ਨੇ ਢਾਰਸ ਲੈ ਲਈ। ਮਨ ਪਤੀਜ ਗਿਆ ਕਿ ਅੱਠਾਂ ਦੇਵਤਿਆਂ ਦਾ ਨਿਚੋੜ ਇਕ ਧਰਤੀ ਦਾ ਬਾਦਸ਼ਾਹ ਹੁੰਦਾ ਹੈ*

ਇਸ ਧਿਆਨ ਵਿਚ ਹੀ ਸੀ ਕਿ ਦੁਸ਼ਮਨ ਦਾ ਵਾਰ ਹੋ ਗਿਆ ਤੇ ਇਸ ਹੱਲੇ ਵਿਚ ਬੀਰਬਲ ਇਸ ਸੰਸਾਰ ਤੋਂ ਵਿਦਾ ਹੋ ਗਿਆ।

ਅਕਬਰ ਨੂੰ ਜਦ ਇਸ ਭਾਂਜ ਦੀ ਖ਼ਬਰ ਮਿਲੀ ਤਾਂ ਉਹ ਬਹੁਤ ਦੁਖੀ ਹੋਇਆ। ਉਸ ਨੂੰ ਜ਼ਿਆਦਾ ਕਸ਼ਟ ਬੀਰਬਲ ਦੀ ਮੌਤ ਦਾ ਸੀ। ਅਕਬਰ ਰਾਤ ਭਰ ਇਸ ਵਿਛੋੜੇ ਦੇ ਦੁਖ ਦੀ ਭਟਕਣਾ ਵਿਚ ਜਾਗਦਾ ਰਿਹਾ।

---

* ਕਵਿ ਸੰਤੋਖ ਸਿੰਘ ਜੀ ਨੇ ਮੰਨੂੰ ਦੇ ਇਸ ਭਾਵ ਨੂੰ ਇਸ ਤਰ੍ਹਾਂ ਦਰਸਾਇਆ ਹੈ:-
ਆਠਹੁੰ ਲੋਕਪਾਲ ਕੇ ਤਨ ਤੇ। ਅੰਸ਼ ਨਿਕਾਸਨ ਕੀਨਸਿ ਤਿਨਤੇ।
ਆਠਹੁੰ ਗੁਨ ਜੁਤਿ ਰਾਜਾ ਕੀਨ। ਤਿਸ ਨ੍ਰਿਪ ਨਾਮ ਸੁ 'ਛ੍ਰਪ' ਧਰਿ ਦੀਨ।
(ਗੁ: ਸੂ: ਸਟੀਕ ਸਫਾ 1684.)

ਅੱਧੀ ਰਾਤ ਵੇਲੇ ਇਹ ਸੋਰਠਾ ਰਚਿਆ, ਜੋ ਅਟਕ ਕੇ ਕੰਢੇ ਉਪਰ ਫਿਰਦਾ ਪੜ੍ਹਦਾ ਰਿਹਾ:-

**ਦੀਨ ਜਾਨ ਸਭ ਦੀਨ, ਏਕ ਦੁਰਾਯੋ ਦੁਸਹ ਦੁਖ।**
**ਸੋ ਅਬ ਹਮ ਕੋ ਦੀਨ, ਕੁਛ ਨਹੀਂ ਰਾਖਜੋ ਬੀਰਬਲ।**

ਅਰਥਾਤ-ਮੈਨੂੰ ਦੀਨ (ਗ੍ਰੀਬ ਜਾਣਕੇ ਉਸਨੇ ਮੈਨੂੰ) ਸਭ ਕੁਛ (ਦੀਨ) ਦੇ ਦਿੱਤਾ। ਸਿਰਫ ਇਕ ਚੀਜ਼ ਮੇਰੇ ਕੋਲੋਂ (ਦੁਰਾਯੋ) ਲੁਕਾਕੇ ਰਖੀ ਹੋਈ, ਉਹ (ਦੁਸਹ) ਅਸਹਿ ਦੁਖ ਆਪਣੇ ਵਿਛੋੜੇ ਦਾ ਸੀ, ਉਹ ਵੀ (ਛੇਕੜ) ਮੈਨੂੰ ਦੇ ਦਿੱਤਾ। ਬੀਰਬਲ ਨੇ ਕੁਛ ਬੀ ਬਾਕੀ ਨਹੀਂ ਰੱਖਿਆ।

ਦੂਜੇ ਦਿਨ ਅਕਬਰ ਨੇ ਇਕ ਫੌਜ ਦਾ ਦਸਤਾ ਬੀਰਬਲ ਦਾ ਜਿਸਮ ਲੱਭਣ ਲਈ ਘੱਲਿਆ। ਬਹੁਤ ਤਲਾਸ਼ ਹੋਈ ਪਰ ਜਿਸਮ ਨਾ ਮਿਲਿਆ। ਅਕਬਰ ਨੂੰ ਇਸ ਗਲ ਦਾ ਬਹੁਤ ਰੰਜ ਹੋਇਆ। ਉਹ ਬੀਰਬਲ ਦਾ ਮ੍ਰਿਤਕ ਸੰਸਕਾਰ ਦੀਨ ਇਲਾਹੀ ਦੀ ਰਸਮ ਨਾਲ ਕਰਨਾ ਚਾਹੁੰਦਾ ਸੀ। ਬੀਰਬਲ ਦਰਸ਼ਨੀ ਮੁਰੀਦ ਸੀ ਤੇ ਉਸ ਦੀ ਮੁਕਤੀ ਲਈ ਸ਼ਾਇਦ ਇਹ ਸੰਸਕਾਰ ਅਕਬਰ ਦੇ ਖਿਆਲ ਮੂਜਬ ਬੜੇ ਜ਼ਰੂਰੀ ਸਨ। ਇਨ੍ਹਾਂ ਸੰਸਕਾਰਾਂ ਤੋਂ ਬਗੈਰ ਪਤਾ ਨਹੀਂ ਬੀਰਬਲ ਦੀ ਆਤਮਾ ਕਿਸ ਅਧੋਗਤੀ ਨੂੰ ਗਈ।



# ਗੁਰਮੁਖ

ਮੁਜ਼ੱਫਰ ਪੁਰ ਦਾ ਜ਼ਿਲਾ ਬਿਹਾਰ ਵਿਚ ਹੈ। ਏਥੇ ਇਕ ਵਸਾੜ ਨਾਮ ਦਾ ਪਿੰਡ ਹੈ ਜੋ ਗੰਡਕ ਨਦੀ ਦੇ ਕਿਨਾਰੇ ਹੈ। ਇਹ ਪਿੰਡ ਨਿਸ਼ਾਨੀ ਹੈ ਇਕ ਵਡੀ ਨਗਰੀ ਦੀ ਜੋ ਢਾਈ ਤਿੰਨ ਹਜ਼ਾਰ ਸਾਲ ਹੋਏ ਤਾਂ ਏਥੇ ਵਸਦੀ ਸੀ। ਇਸਦਾ ਨਾਮ ਵੇਸ਼ਾਲੀ ਸੀ। ਇਹ ਨਗਰੀ ਅਤਿ ਸੁੰਦਰ, ਰਮਣੀਕ ਤੇ ਸ਼ੋਭਾ ਭਰਪੂਰ ਸੀ। ਪ੍ਰਾਚੀਨ ਇਤਿਹਾਸ ਵਿਚ ਇਸਨੂੰ ਸ੍ਵਰਗ ਦੀ ਉਪਮਾ ਦਿਤੀ ਹੈ[1]

ਏਸੇ ਨਗਰੀ ਦੇ ਵਰਣਨ ਵਿਚ ਕਿਹਾ ਹੈ ਕਿ "ਵੈਸ਼ਾਲੀ ਤਿੰਨਾਂ ਹਿੱਸਿਆਂ ਵਿਚ ਵੰਡੀ ਹੋਈ ਹੈ, ਪਹਿਲੇ ਹਿੱਸੇ ਵਿਚ ਸਤ ਹਜ਼ਾਰ ਮਕਾਨ ਹਨ, ਜਿਨ੍ਹਾਂ ਦੇ ਬੁਰਜ ਸੋਨੇ ਦੇ ਬਣੇ ਹੋਏ ਹਨ। ਦੂਸਰੇ ਹਿਸੇ ਵਿਚ ਚੌਦਾਂ ਹਜ਼ਾਰ ਮਕਾਨ ਹਨ ਜਿਨ੍ਹਾਂ ਦੇ ਬੁਰਜ ਚਾਂਦੀ ਦੇ ਹਨ। ਤੀਜੇ ਵਿਚ ਇਕੀ ਹਜ਼ਾਰ ਮਕਾਨ ਹਨ, ਜਿਨ੍ਹਾਂ ਦੇ ਬੁਰਜ ਤਾਂਬੇ ਦੇ ਹਨ[2]

ਵੈਸ਼ਾਲੀ ਦੇ ਬੁਰਜਾਂ ਤੋਂ ਅੰਦਾਜ਼ਾ ਲਗ ਸਕਦਾ ਹੈ ਕਿ ਉਸ ਵੇਲੇ ਏਥੋਂ ਦਾ ਜੀਵਨ ਕਿਸ ਭੋਗ ਵਿਲਾਸ ਦੀ ਮਸਤੀ ਦੀ ਆਖ਼ਰੀ ਟੀਸੀ ਉਪਰ ਪਹੁੰਚਿਆ ਹੋਇਆ ਸੀ। ਪਰ ਕੀ ਇਥੋਂ ਦੇ ਸਾਰੇ ਪ੍ਰਾਣੀ ਮਗਨਾਨੰਦ ਸਨ? ਔਹ ਦੇਖੋ, ਸ਼ਹਿਰੋਂ ਬਾਹਰ ਨਦੀ ਕਿਨਾਰੇ ਇਕ ਭਿਖਾਰੀ ਅਚੱਲ ਬੈਠਾ ਹੈ। ਉਹ ਬੈਠਾ ਤਾਂ ਇਕ 'ਸਾਲ' ਦੇ ਬ੍ਰਿਛ ਹੇਠ ਸੀ ਜਿਸ ਦੀ ਛਣੀ ਹੋਈ ਵਿਰਲੀ ਛਾਂ ਵਿਚ ਹੁਣ ਸੁਨਹਿਰੀ ਕਿਰਨਾਂ ਰਲ ਗਈਆਂ ਹਨ, ਜਿਨ੍ਹਾਂ ਦੀ ਸ਼ੁਆ ਦੀ ਫੁਹਾਰ ਇਕ ਬੁਰਜ ਦੀ ਕਲਸੀ ਤੋਂ ਪੈ ਰਹੀ ਸੀ। ਇਹ ਭਿਖਾਰੀ ਕੌਣ ਹੈ? ਇਹ ਇਕ ਰਾਜ ਪੁਤ੍ਰ ਹੈ, ਜਿਸ ਨੇ ਸਾਰੇ ਸੁਖ ਭੋਗ

---

1. ਬਾਲਮੀਕ ਰਾਮਾਯਣ, 4, 10.
2. Rockhill Life of Budha.

ਵਿਲਾਸ ਤਿਆਗ ਦਿਤੇ ਹਨ ਤੇ ਆਪਣੇ ਮਨ ਨੂੰ ਸੋਧਣ ਲਈ ਭਿਖੂ ਬਣ ਗਿਆ ਹੈ। ਇਸ ਦਾ ਨਾਮ ਮਹਾਂਬੀਰ ਹੈ। ਜੈਨ ਧਰਮ ਗ੍ਰੰਥ ਅਚਾਰਾਂਗ ਸੂਤ੍ਰ ਵਿਚ ਲਿਖਿਆ ਹੈ: "ਵਰਧਮਾਨ (ਮਹਾਂਬੀਰ) ਨੇ ਭਿਖੂ ਬਣਨ ਵੇਲੇ ਜੋ ਕਪੜੇ ਪਹਿਨੇ ਹੋਏ ਸਨ ਉਹ ਤੇਰਾਂ ਮਹੀਨਿਆਂ ਵਿਚ ਬਿਲਕੁਲ ਫਟ ਗਏ ਤੇ ਲੀਰਾਂ ਲੀਰਾਂ ਹੋ ਕੇ ਆਪ ਹੀ ਪਿੰਡੇ ਤੋਂ ਉਤਰ ਗਏ। ਏਸ ਪਿਛੋਂ ਉਸ ਫੇਰ ਕਪੜੇ ਨਹੀਂ ਪਾਏ, ਉਹ ਛੋਟੇ ਬੱਚੇ ਦੇ ਸਮਾਨ ਨਗਨ ਬੈਠ ਗਿਆ।" ਅਗਾਹਾਂ 'ਕਲਪ ਸੂਤ੍ਰ' ਵਿਚ ਲਿਖਿਆ ਹੈ: "ਬਾਰਾਂ ਵਰ੍ਹੇ ਤਕ ਉਹ ਆਪਣੇ ਸਰੀਰ ਦੀ ਹਰ ਤਰ੍ਹਾਂ ਬੇਪਰਵਾਹੀ ਕਰ ਸਭ ਪ੍ਰਕਾਰ ਦੇ ਕਸ਼ਟਾਂ ਦਾ ਸਹਨ ਕਰਦਾ ਰਿਹਾ....ਹੁਣ ਵੁਸ ਦੇ ਸਾਰੇ ਬੰਧਨ ਟੁਟ ਗਏ ਹਨ। ਦੁਨੀਆਂ ਤੋਂ ਉਹ ਹਰ ਤਰ੍ਹਾਂ ਨਿਰਲੇਪ ਹੈ। ਆਕਾਸ਼ ਦੀ ਤਰ੍ਹਾਂ ਉਸ ਨੂੰ ਕਿਸੇ ਆਸਰੇ ਦੀ ਲੋੜ ਨਹੀਂ, ਹਵਾ ਦੀ ਤਰ੍ਹਾਂ ਉਸਦੇ ਸਨਮੁਖ ਕੋਈ ਰੁਕਾਵਟ ਨਹੀਂ ਸਰਦ ਰਿਤੂ ਦੇ ਜਲ ਸਮਾਨ ਉਸਦਾ ਹਿਰਦਾ ਸ਼ੁੱਧ ਹੈ। ਕਮਲ ਪੱਤ ਦੀ ਤਰ੍ਹਾਂ ਉਹ ਕਿਸੇ ਵਿਚ ਲਿਪਤ ਨਹੀਂ।....ਉਹ ਪੰਛੀ ਵਾਕੁਣ ਸੁਤੰਤ੍ਰ ਹੈ।"

ਮਹਾਂਬੀਰ ਦੀ ਸਾਧਨਾ ਘੋਰ ਤਪੱਸਜਾ ਦੀ ਸੀ ਪਰ ਬੁੱਧ ਜੀ ਦਾ ਤਿਆਗ-ਅਭਜਾਸ ਏਸ ਤੋਂ ਘੱਟ ਨਹੀਂ। ਬੁੱਧ ਦੀਆਂ ਸਾਖੀਆਂ ਵਿਚ ਐਸੀਆਂ ਕਥਾਵਾਂ ਅਨੇਕ ਹਨ ਜੋ ਉਸਦੇ ਪਿਛਲੇ ਜਨਮਾਂ ਦੀਆਂ ਤਤਿਖਜਾ ਦਾ ਪਤਾ ਦੇਂਦੀਆਂ ਹਨ। ਬੁੱਧ ਜੀ ਦੇ ਪਹਿਲੇ ਜਨਮ 'ਬੋਧੀਸਤ੍ਵ' ਦੇ ਰੂਪ ਵਿਚ 555 ਗਿਣੇ ਹਨ, ਜੋ ਕਈ ਵੇਰ ਮਨੁਖ ਤੇ ਕਈ ਵੇਰ ਪਸ਼ੂ ਪੰਖੀ ਆਦਿਕ ਜੂਨੀਆਂ ਵਿਚ ਹੁੰਦੇ ਰਹੇ ਪਰ ਜੋਹਰ ਵੇਰ ਕਿਸੇ ਨ ਕਿਸੇ ਕਸ਼ਟ ਸਾਧਨਾਂ ਦਾ ਨਮੂਨਾ ਸਨ।

ਗੁਰੂ ਗੋਬਿੰਦ ਸਿੰਘ ਜੀ ਦੀ ਕਥਾ ਉਨ੍ਹਾਂ ਦੇ ਪਿਛਲੇ ਜਨਮ ਵਾਲੀ ਹੇਮ ਕੁੰਟ ਦੀ ਸਾਖੀ ਤੋਂ ਸ਼ੁਰੂ ਹੁੰਦੀ ਹੈ। ਉਸ ਬਰਫਾਨੀ ਪਰਬਤ ਉਪਰ ਉਨ੍ਹਾਂ ਕਿਤਨਾ ਚਿਰ ਤਪਸਜਾ ਸਾਧੀ? ਕਵਿ ਸੰਤੋਖ ਸਿੰਘ ਨੇ ਅਸੰਖ ਵਰ੍ਹੇ ਲਿਖੇ ਹਨ[1] ਤਪ ਸਾਧਦਿਆਂ ਮਾਸ ਇਤਨਾ ਸੁੱਕ ਕੇ ਪਤਲਾ ਹੋ ਗਿਆ ਕਿ ਅੰਦਰ ਦੀਆਂ ਨਾੜਾਂ ਦਾ ਸਾਰਾ ਪਿੰਜਰ ਬਾਹਰੋਂ ਦਿਸਦਾ ਸੀ[2]

---

1. ਬੀਤੇ ਬਰਸ ਅਸੰਖ ਏਕ, ਭੇ ਮੂਰਤ ਤਪ ਕੀ ਤਨੁ ਸੁਹਾਇ।
2. ਅਮਿਖ ਸ਼ੁਸ਼ਕ ਦਿਖਤ ਧਮਨੀਗਨ ਤੇਜ ਪ੍ਰਤਾਪ ਦਸੋ ਦਿਸ਼ ਛਾਇ। (ਸੰਤੋਖ ਸਿੰਘ)

ਇਨ੍ਹਾਂ ਸਾਰੀਆਂ ਗਲਾਂ ਉਪਰ ਕਿੰਤੂ ਉਠ ਸਕਦੇ ਹਨ ਤੇ ਸਵਾਲ ਹੋ ਸਕਦੇ ਹਨ ਕਿ ਕੀ ਇਹ ਗੱਲਾਂ ਸੱਚ ਹਨ? ਇਸ ਮਜ਼ਮੂਨ ਦਾ ਵਿਸ਼ਯ ਇਨ੍ਹਾਂ ਪ੍ਰਸ਼ਨਾਂ ਨੂੰ ਪੈਦਾ ਕਰਨ ਦਾ ਜਾਂ ਉੱਤਰ ਦੇਣ ਦਾ ਨਹੀਂ; ਪ੍ਰਯੋਜਨ ਸਿਰਫ ਇਤਨਾ ਹੈ ਕਿ ਏਹ, ਮਹਾਂਪੁਰਸ਼, ਜੋ ਦੁਨੀਆਂ ਦ ਪੂਜਜ ਹਨ ਤੇ ਜਿਨ੍ਹਾਂ ਦੀ ਜੀਵਨ ਮਾਲ ਸੰਸਾਰ ਦੀ ਸਾਹਿਤਜ ਰਚਨਾ ਵਿਚ ਸਾਰੇ ਅਲੰਕਾਰਾਂ ਸਮੇਤ ਉੱਕਰੀ ਹੋਈ ਹੈ, ਕਾਸ ਲਈ ਕਸ਼ਟ ਭੋਗਦੇ ਰਹੇ? ਤੇ ਜੋ ਮੰਤਵ ਉਨ੍ਹਾਂ ਆਪਣੇ ਲਈ ਰਖਿਆ ਤੇ ਜੇ ਉਹ ਕਿਸੇ ਪੂਰਣਤਾ ਤਕ ਅੱਪੜਿਆ ਤਾਂ ਉਸ ਸਫਲ ਖੇਤ੍ਰ ਦੀ ਹੱਦ ਤ੍ਵਾਰੀਖ ਦੇ ਮੈਦਾਨ ਵਿਚ ਕਿਥੋਂ ਤਕ ਹੈ?

* * *

ਜਿਸ ਵੇਲੇ ਮਹਾਂਬੀਰ ਨੇ ਪ੍ਰਚਾਰ ਦਾ ਬੀੜਾ ਚੁਕਿਆ ਤਾਂ ਭਾਰਤ ਵਰਸ਼ ਕਿਸੇ ਇਕ ਰਾਜੇ ਦੇ ਮਾਤਹਿਤ ਨਹੀਂ ਸੀ। ਅਨੇਕਾਂ ਸ੍ਵਤੰਤਰ ਰਾਜ ਗੱਦੀਆਂ ਸਨ[1] ਜੋ ਪਰਸਪਰ ਵਿਖਾਂਧ ਦੇ ਮਰਕਜ਼ ਸਨ। ਰਾਜਨੀਤੀ, ਅਰਥ ਨੀਤੀ ਤੇ ਧਰਮ ਨੀਤੀ ਤਿੰਨੇ ਹਿੰਸਾ ਪ੍ਰਧਾਨ। ਧਰਮ ਬਾਬਤ ਉਸ ਵੇਲੇ ਇਹ ਖਿਆਲ ਨਹੀਂ ਸੀ ਕਿ 'ਦਇਆ ਧਰਮ ਕਾ ਮੂਲ ਹੈ', ਇਸਤੋਂ ਉਲਟ, ਧਰਮ ਦਾ ਮੂਲ ਉਹ ਬੇਪ੍ਰਵਾਹੀ ਸੀ ਜੋ ਜੀਵਾਂ ਦੇ ਬਲੀਦਾਨ ਕਰਨ ਵੇਲੇ ਨਿਰਦਾਯਤਾ ਵਿਚ ਰੂਪਵਾਨ ਹੁੰਦੀ ਸੀ। ਹਜ਼ਾਰਾਂ ਹੀ ਜਾਨਵਰ ਯੱਗ ਵਿਚ ਵੱਢੇ ਜਾਂਦੇ ਸਨ, ਸਿਰਫ ਏਸ ਵਹਿਮ ਨਾਲ ਕਿ ਏਸ ਤਰ੍ਹਾਂ ਦੇਵਤੇ ਪ੍ਰਸੰਨ ਹੁੰਦੇ ਹਨ ਤੇ ਯਜਮਾਨ ਨੂੰ ਇਸ ਦੁਨੀਆਂ ਦੇ ਅਤੇ ਸ੍ਵਰਗ ਦੇ ਸਾਰੇ ਸੁਖ ਪ੍ਰਾਪਤ ਹੋਣਗੇ।

ਮਹਾਂਬੀਰ ਤਨ ਕਰਕੇ ਲਿੱਸਾ ਸੀ, ਪਰ ਉਸ ਦੀ ਬਾਣੀ ਵਿਚ ਤਪੱਸਜਾ ਦੀ ਅੱਗ ਸੀ। ਉਸ ਨੇ ਲੋਕਾਂ ਦੇ ਯੱਗ ਹਵਨ ਛੁਡਾ ਦਿਤੇ। ਪਰ ਏਥੇ ਬੱਸ ਨਹੀਂ, ਉਹ ਉਨ੍ਹਾਂ ਨੂੰ ਐਨ ਦੂਜੇ ਪਾਸੇ ਦੇ ਅਖੀਰਲੇ ਕੰਢੇ ਲੈ ਗਿਆ। ਉਸ ਨੇ ਆਪਣੀ ਦੁਨੀਆਂ ਨੂੰ 'ਅਹਿੰਸਾ ਦੇ ਮਹਾਂ ਬ੍ਰੱਤ ਜ਼ੰਜੀਰ ਵਿਚ ਬੰਨ੍ਹ ਲਿਆ। 'ਅਹਿੰਸਾ ਮਹਾਂ ਬ੍ਰਤ' ਦੀਆਂ ਪੰਜ ਮੂਲ ਸਿੱਖਿਆ ਸਨ।

---

1. ਯਥਾ- ਕਾਸ਼ੀ, ਕੌਲਿ, ਅੰਗ, ਮਗਧ ਵਤਸ, ਕੁਰੂ, ਪੰਚਾਲ, ਸੂਰਸੈਨ, ਅਵੰਤੀ, ਗੰਧਾਰ, ਕੰਬੋਜ ਆਦਿਕ।

(1) ਕੇਵਲ ਬਣੀਆਂ ਹੋਈਆਂ ਸੜਕਾਂ ਅਤੇ ਪਗਡੰਡੀਆਂ ਉਤੇ ਟੁਰੋ, ਕਿਉਂਕਿ ਜੀਵ ਜੰਤੂਆਂ ਦੀ ਪੈਰ ਨਾਲ ਕੁਚਲੇ ਜਾਣ ਦੀ ਸੰਭਾਵਨਾ ਏਸ ਤਰ੍ਹਾਂ ਘੱਟ ਹੈ। (2) ਕਠੋਰ ਬਾਣੀ ਨਾ ਬੋਲੋ, ਏਸ ਨਾਲ ਵਾਚਕ ਹਿੰਸਾ ਹੁੰਦੀ ਹੈ। (3) ਭਿੱਛਾ ਲੈਣ ਵਾਲਾ ਸਾਧੂ ਖਿਆਲ ਰਖੇ ਕਿ ਭੋਜਨ ਵਿਚ ਕਿਸੇ ਜੀਵ ਦੀ ਹਿੰਸਾ ਤਾਂ ਨਹੀਂ। (4) ਜੇਹੜੀਆਂ ਚੀਜ਼ਾਂ ਕੋਲ ਰਖਣੀਆਂ ਜ਼ਰੂਰੀ ਹਨ ਉਨ੍ਹਾਂ ਨੂੰ ਅੱਛੀ ਤਰ੍ਹਾਂ ਦੇਖਣਾ ਚਾਹੀਦਾ ਹੈ ਕਿ ਵਿਚ ਕੀੜੇ ਕਿਰਮ ਤਾਂ ਨਹੀਂ। (5) ਮਲ ਮੂਤ੍ਰ ਤਿਆਗ ਵੇਲੇ ਇਹ ਧਿਆਲ ਰਖਿਆ ਜਾਵੇ ਕਿ ਜਿਸ ਅਸਥਾਨ ਉਪਰ ਇਹ ਕਾਰਜ ਕੀਤਾ ਜਾਵੇ ਉਥੇ ਕੋਈ ਜੀਵ ਜੰਤੂ ਤਾਂ ਨਹੀਂ।

ਹਰ ਕਦਮ ਉਪਰ ਫੂਕਾਂ ਮਾਰ ਮਾਰ ਕੇ ਕੀੜੇ ਉਡਾਉਣ ਦੀ ਅਸਲੀ ਮੁਸ਼ਕਲ ਉਪਰ ਅਸੀਂ ਅਜ ਜ਼ਰੂਰ ਹਸਦੇ ਹਾਂ ਪਰ ਏਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਅਸੂਲ ਕਿ 'ਦਇਆ ਧਰਮ ਕਾ ਮੂਲ ਹੈ' ਮਹਾਂਬੀਰ ਦੀ ਵਿਚਾਰ ਵਾੜੀ ਵਿਚ ਪੌਦੇ ਲਿਆਕੇ ਹਿੰਦੂ ਸੰਪ੍ਰਦਾਈ ਬਗ਼ੀਚੇ ਵਿਚ ਲਗਾਈ ਪਨੀਰੀ ਦੀ ਪਹਿਲੀ ਲਗਰ ਹੈ, ਇਸਤੋਂ ਪਹਿਲੇ ਧਰਮ ਧਰਮ ਦਾ ਸੰਕੇਤ (Symbol) ਕੇਵਲ ਉਹ ਖ਼ੂਨ ਦੀ ਨਦੀ ਸੀ ਜੋ ਜਗਵੇਦੀ ਉਪਰ ਕੱਟੀਆਂ ਨਾੜਾਂ ਦੇ ਚਸ਼ਮੇ ਵਿਚੋਂ ਆਪਣਾ ਸਿਰ ਕੱਢਦੀ ਸੀ।

ਮਹਾਂਬੀਰ ਵਾਕੁਣ ਬੁੱਧ ਜੀ ਅੱਗੇ ਵੀ ਅਹਿੰਸਾ ਪਰਮ ਧਰਮ ਸੀ, ਪਰ ਬੁਧ ਜੀ ਨੇ ਨਾਲ ਹੀ ਇਹ ਅਨੁਭਵ ਕੀਤਾ ਕਿ ਹਿੰਸਾ ਚਲਾਉਣ ਵਾਲੇ ਬ੍ਰਾਹਮਣ ਪ੍ਰੋਹਤ ਹਨ, ਜਿਤਨਾ ਚਿਰ ਇਨ੍ਹਾਂ ਦਾ ਸੁਧਾਰ ਨਾ ਕੀਤਾ ਜਾਏਗਾ ਅਹਿੰਸਾ ਪੱਕੇ ਪੈਰਾਂ ਉਪਰ ਸਥਾਪਿਤ ਹੋ ਨਹੀਂ ਸਕਦੀ। ਇਸਦੇ ਨਾਲ ਹੀ ਫੇਰ ਜ਼ਾਤ ਪਾਤ ਤੇ ਛੂਤ ਅਛੂਤ ਦੇ ਬੰਧਾਨ ਦਾ ਸਵਾਲ ਸੀ। ਬੁਧ ਜੀ ਨੇ ਵਰਣ ਆਸ਼੍ਰਮ ਦੇ ਸਾਰੇ ਨਿਯਮ ਉਲੰਘਣ ਕਰਕੇ ਆਪਣੇ ਚੇਲੇ ਹਰ ਕਿਸਮ ਦੀ ਜ਼ਾਤ ਵਿਚੋਂ ਬਣਾਏ। ਉਸ ਦੇ ਨਿਕਟ-ਵਰਤੀ ਚੇਲਿਆਂ ਵਿਚੋਂ ਸਾਰ ਸੁਤ ਅਤੇ ਮੌਗਾਲਿਨ ਦੋ ਬ੍ਰਾਹਮਣ ਸਨ, ਅਨੰਦ ਖੱਤ੍ਰੀ ਸੀ, ਉਪਾਲੀ ਨਾਈ ਸੀ ਇਕ ਭੰਗੀ ਵੀ ਸੀ ਜਿਸਦਾ ਨਾਮ ਸੁਨੀਤਿ ਸੀ।

ਬੁਧ ਜੀ ਨੇ ਆਪਣੇ ਉਪਦੇਸ਼ਾਂ ਵਿਚ ਕਿਹਾ:-

ਜੋ ਪੁਰਸ਼ ਕ੍ਰੋਧ ਤੋਂ ਰਹਿਤ ਹੈ; ਭਲੇ ਕੰਮ ਕਰਦਾ ਹੈ, ਸਤਿ ਅਭਿਲਾਖੀ ਹੈ, ਜਿਸਨੇ ਆਪਣੀਆਂ ਇੱਛਾਵਾਂ ਨੂੰ ਦਮਨ ਕਰ ਲਿਆ ਹੈ, ਨਿੰਮਰਤਾ

ਵਾਲਾ ਹੈ ਤੇ ਉਸਦਾ ਏਹੀ ਜਨਮ ਅੰਤਮ ਜਨਮ ਹੈ, ਮੈਂ ਤਾਂ ਉਸਨੂੰ ਬ੍ਰਾਹਮਣ ਕਹਿੰਦਾ ਹਾਂ:-

ਉਹ ਆਦਮੀ ਜਿਸਦੀਆਂ ਵਾਸ਼ਨਾਂ, ਅਧਿਕਾਰ, ਲੋਭ ਤੇ ਫਲ ਦੇ ਭਾਵ ਉਸ ਤਰ੍ਹਾਂ ਨਸ਼ਟ ਹੋ ਗਏ ਹਨ ਜਿਸ ਤਰ੍ਹਾਂ ਸੂਈ ਦੀ ਨੋਕ ਤੋਂ ਰਾਈ ਦਾ ਦਾਣਾ ਡਿਗ ਪੈਂਦਾ ਹੈ, ਉਹ ਮੇਰੀ ਸਮਝ ਵਿਚ ਬ੍ਰਾਹਮਣ ਹੈ।

ਜੋ ਪੁਰਸ਼ ਚੰਦ੍ਰਮਾ ਦੀ ਤਰ੍ਹਾਂ ਕਲੰਕ ਰਹਿਤ ਹੈ ਸ਼ੁਧ ਹੈ, ਪਵਿਤ੍ਰ ਹੈ, ਥਿਰ ਹੈ, ਜਿਸਨੇ ਪ੍ਰਸੰਨਤਾ ਦੇ ਬੰਧਨ ਨੂੰ ਵੀ ਨਸ਼ਟ ਕਰ ਦਿਤਾ ਹੈ, ਮੈਂ ਉਸੇ ਨੂੰ ਬ੍ਰਾਹਮਣ ਕਹਿੰਦਾ ਹਾਂ।

ਉਹ ਪੁਰਸ਼, ਜਿਸਨੇ ਗਜਾਨ ਦੇ ਪ੍ਰਭਾਵ ਨਾਲ ਆਪਣੇ ਆਪ ਨੂੰ ਸਣਦੇਹ ਮੁਕਤ ਕਰ ਲੀਤਾ ਹੈ, ਜੋ ਮੋਖਸ਼ ਦਾ ਅਧਿਕਾਰੀ ਬਣ ਗਿਆ, ਮੈਂ ਤਾਂ ਉਸੇ ਨੂੰ ਬ੍ਰਾਹਮਣ ਕਹਿੰਦਾ ਹਾਂ।

ਜਿਸ ਪੁਰਸ਼ ਨੇ ਪ੍ਰਾਣੀ ਮਾਤ੍ਰ ਦੇ ਨਾਲ ਅਹਿੰਸਾ ਵਿਹਾਰ ਕਰਨ ਦਾ ਬ੍ਰਤ ਧਾਰਨ ਕੀਤਾ ਹੈ, ਜੋ ਕਮਜ਼ੋਰ ਅਤੇ ਤਾਕਤਵਰ ਦੋਨਾਂ ਦੇ ਪ੍ਰਤਿ ਅਹਿੰਸਾ ਦਾ ਭਾਵ ਰਖਦਾ ਹੈ, ਜੋ ਨਾ ਕਿਸੀ ਨੂੰ ਮਾਰਦਾ ਹੈ ਤੇ ਨਾ ਕਿਸੀ ਦੇ ਮਾਰਨ ਦਾ ਕਾਰਨ ਬਣਦਾ ਹੈ, ਮੈਂ ਤਾਂ ਉਸੀ ਨੂੰ ਬ੍ਰਾਹਮਣ ਕਹਿੰਦਾ ਹਾਂ।

ਜਿਸ ਵੇਲੇ ਬੁੱਧ ਅਤੇ ਮਹਾਂਬੀਰ ਪ੍ਰਚਾਰ ਕਰ ਰਹੇ ਸਨ, ਉਸ ਵੇਲੇ ਰਾਜੇ ਸਾਰੇ ਹਿੰਦੂ ਧਰਮ ਦੇ ਸਨ। ਬੁੱਧ ਅਤੇ ਮਹਾਂਬੀਰ ਦੀ ਸਿਖਿਆ ਉਸ ਵੇਲੇ ਦੇ ਸਥਾਪਤ ਧਰਮ ਦੇ ਵਿਰੁੱਧ ਸੀ। ਹੋ ਸਕਦਾ ਸੀ ਕਿ ਇਹ ਦੋਨੋ ਰਾਜ ਵਿਰੁੱਧ ਜਾਂ ਧਰਮ ਵਿਰੁੱਧ ਦੇ ਜੁਰਮ ਵਿਚ ਫੜ ਲੀਤੇ ਜਾਂਦੇ, ਪਰ ਐਸਾ ਨਹੀਂ ਹੋਇਆ, ਇਸ ਵਿਚ ਭੇਤ ਹੈ। ਉਨ੍ਹੀ ਦਿਨੀਂ ਭਾਰਤ ਵਰਸ਼ ਵਿਚ ਇਕਲੋਕ ਲਹਿਰ ਚਲ ਰਹੀ ਸੀ। ਇਹ ਉਸ ਜਮਾਨੇ ਦੇ ਸੋਸ਼ਲਿਸਟ ਸਨ। ਏਹ ਕਿਸੇ ਰਾਜੇ ਦੇ ਅਧੀਨ ਨਹੀਂ ਹੁੰਦੇ ਸਨ, ਪ੍ਰੰਤੂ ਲੋਕ ਚੋਣ ਨਾਲ ਇਨ੍ਹਾਂ ਨੇ ਆਪਣੇ ਆਗੂ ਚੁਣੇ ਹੋਏ ਹੁੰਦੇ ਸਨ, ਜੋ ਸਾਰੇ ਮਿਲਕੇ ਰਾਜ ਦਾ ਕੰਮ ਸੰਭਾਲਦੇ ਸਨ। ਐਸੇ ਰਾਜ ਨੂੰ 'ਗਣਤੰਤ੍ਰ' ਰਾਜ ਕਿਹਾ ਜਾਂਦਾ ਸੀ। 'ਗਣਤੰਤ੍ਰ' ਇਸ ਕਰਕੇ ਕਿ ਬਹੁਤ ਆਗੂ ਮਿਲਕੇ ਇਕੱਠੇ ਇਕ ਰਾਜੇ ਦੇ ਬਰਾਬਰ ਰਜਾਸਤ ਦਾ ਸਾਰਾ ਕੰਮ ਸਾਂਭਦੇ ਸਨ। ਐਸੇ ਇਹ ਆਗੂ 'ਗਣ ਰਾਜ' ਕਹਾਉਂਦੇ ਸਨ, ਐਸੇ ਗਣਤੰਤ੍ਰ ਰਾਜ ਜੋ ਉਸ ਵੇਲੇ ਮੌਜੂਦ ਸਨ, ਉਨ੍ਹਾਂ ਵਿਚੋਂ ਮਸ਼ਹੂਰ ਏਹ ਹਨ:-

ਕਪਿਲ ਵਸਤੂ, ਰਾਮ ਗ੍ਰਾਮ, ਮਿਥਲਾ (ਵਿਦੇਹ), ਕੁਸ਼ੀਨਾਰਾ, ਪਾਵਾ, ਪਿੱਪਲਿਵਨ, ਅੱਲਕੱਪ, ਸੁੰਸੁਮਾਰ, ਕੇਸ ਪੁਤ ਆਦਿਕ।

ਏਸ ਇਤਿਹਾਸਕ ਵਿਸਥਾਰ ਦੀ ਏਸ ਕਰਕੇ ਲੋੜ ਹੈ ਕਿ ਉਸ ਵੇਲੇ ਦੇ ਖ਼ੁਦ ਮੁਖ਼ਤਾਰ ਰਾਜੇ 'ਗਣਰਾਜ ਤੋਂ ਡਰਦੇ ਸਨ। ਬੁੱਧ ਅਤੇ ਮਹਾਂਬੀਰ ਦੀ ਸਿੱਖਿਆ ਸੁਤੰਤਰ ਰਾਜਿਆਂ ਦੇ ਅਨੁਕੂਲ ਸੀ। ਬੁੱਧ ਨੇ ਉਪਦੇਸ਼ ਦਿੱਤਾ: 'ਭੁੱਖ ਸਭ ਤੋਂ ਵੱਡੀ ਬਿਮਾਰੀ ਹੈ, ਸੰਸਕਾਰ ਸਭ ਤੋਂ ਵੱਡਾ ਦੁਖ ਹੈ। ਇਹ ਯਥਾਰਥ ਗਿਆਨ ਹੋ ਜਾਣੇ ਪਰ ਨਿਰਬਾਣ ਹੀ ਸਭ ਸੇ ਬੜਾ ਸੁਖ ਹੈ।' (ਧੱਮਪਦ)

ਬੁੱਧ ਨੇ ਭੁੱਖ ਦਾ ਇਲਾਜ ਗਿਆਨ ਦੱਸਿਆ। ਜੇ ਬੁੱਧ ਭੁੱਖ ਦਾ ਇਲਾਜ ਰੋਟੀ ਦੱਸਦਾ ਤਾਂ ਰਾਜਿਆ ਨੂੰ ਫਿਕਰ ਪੈ ਜਾਦਾ। ਰਾਜਿਆਂ ਨੂੰ ਤੌਖਲਾ ਕਦ ਪੈਂਦਾ ਹੈ? ਜਦੋਂ ਕੋਈ ਧਾਰਮਕ ਆਗੂ ਇਹ ਕਹਿਣ ਲਗ ਪਵੇ:-

**ਨਾ ਕੁਛ ਭਾਉ ਭਗਤ ਮੇਂ ਦੇਖਾ ਨਾ ਕੁਛ ਦੇਖਾ ਪੋਥੀ ਮੇਂ।**
**ਨਾ ਕੁਛ ਗਜਾਨ ਧਜਾਨ ਮੇਂ ਦੇਖਾ ਜੋ ਦੇਖਾ ਸੋ ਰੋਟੀ ਮੇਂ।**

ਬੁਧ ਧਰਮ ਸ਼ਾਂਤਿ ਤੇ ਸੰਤੋਖ ਧਰਮ ਸੀ। ਰੋਟੀ ਤੇ ਦਰ ਕਿਨਾਰ, ਉਸ ਵੇਲੇ ਦੇ ਭਿੱਖੂਆਂ ਨੂੰ ਠੰਢੇ ਪਾਣੀ ਲਈ ਉਚੇਚ ਕਰਨਾ ਬੁਰਾ ਕਰਮ ਸੀ।

ਕਈ ਰਾਜੇ ਬੁਧ ਦੇ ਚੇਲੇ ਬਣ ਗਏ, ਜੈਸੇ ਮਗਧ ਦਾ ਰਾਜਾ ਬਿੰਬਸਾਰ, ਅਤੇ ਕੌਸ਼ਲ ਨਰੇਸ਼ ਆਦਿਕ। ਜੈਨ ਧਰਮ ਦੀ ਉੱਨਤੀ ਦੇ ਕਾਰਣਾਂ ਵਿਚੋਂ ਵੀ ਰਾਜਨੀਤੀ ਇਕ ਸਬੱਬ ਸੀ। ਇਸਨੇ ਲੋਕਾਂ ਨੂੰ ਦੱਸਿਆ ਕਿ ਤੁਹਾਡੇ ਵਿਚੋਂ ਜੋ ਭੁੱਖੇ ਹਨ, ਕੰਗਾਲ ਹਨ, ਓਹ ਆਪਣੇ ਕਰਮਾਂ ਕਰਕੇ ਹਨ। ਕਰਮ ਫਲ ਭੋਗਣਾ ਪੈਂਦਾ ਹੈ। ਰਾਜ ਵਿਦ੍ਰੋਹ ਤਾਂ ਕਿਤੇ ਰਿਹਾ, ਮਾਮੂਲੀ ਲੁੱਟ ਮਾਰ, ਲੋਭ ਲਾਲਚ ਸਭ ਹੋੜਿਆ ਗਿਆ, ਸਾਰੇ ਪਦਾਰਥਾਂ ਨਾਲੋਂ ਪਿਆਰ ਤੋੜਨ ਦਾ ਉਪਦੇਸ਼ ਦਿੱਤਾ ਗਿਆ। ਮਹਾਂਬੀਰ ਨੇ ਕਿਹਾ:-

> "ਜਿਨ੍ਹਾਂ ਵਸਤਾਂ ਨਾਲ ਤੁਹਾਡਾ ਸਨੇਹ ਰਿਹਾ ਹੋਵੇ, ਉਨ੍ਹਾਂ ਨਾਲੋਂ ਸਨੇਹ ਤੋੜ ਦਿਓ। ਹੁਣ ਕਿਸੇ ਨਵੀ ਵਸਤੂ ਨਾਲ ਸਨੇਹ ਨਾ ਕਰੋ। ਜੋ ਤੁਹਾਡੇ ਨਾਲ ਸਨੇਹ ਕਰਦੇ ਹਨ, ਉਨ੍ਹਾਂ ਨਾਲ ਵੀ

ਸਨੇਹ ਨਾ ਕਰੋ, ਤਦੇ ਹੀ ਤੁਸੀਂ ਪਾਪ ਤੇ ਘ੍ਰਿਣਾ ਤੋਂ ਮੁਕਤ ਹੋ ਸਕੋਗੇ।" (ਉਤਰ ਧਜਾਨਸਤ੍ਰ)

ਫੇਰ ਕਿਹਾ:-

"ਬਚਨ ਕਰਨ ਲਗਿਆਂ ਸਾਧੂ ਨੂੰ ਘੱਟ ਤੋਂ ਘੱਟ ਸ਼ਬਦ ਵਰਤਣੇ ਚਾਹੀਦੇ ਹਨ।...ਰਚਨਾਂ ਦ੍ਵਾਰਾ ਦੂਸਰੇ ਨੂੰ ਠੱਗਣਾ ਨਹੀਂ ਚਾਹੀਦਾ, ਬਹੁਤ ਸੋਚ ਵਿਚਾਰ ਦੇ ਪਿਛੋਂ ਪ੍ਰਸ਼ਨਾਂ ਦਾ ਉੱਤਰ ਦੇਣਾ ਚਾਹੀਦਾ।"

"ਅਗਰ ਸਾਧੂ ਨੂੰ ਕੋਈ ਮਾਰੇ ਤਦ ਵੀ ਉਸ ਨੂੰ ਕ੍ਰੋਧ ਨਹੀਂ ਕਰਨਾ ਚਾਹੀਦਾ। ਅਗਰ ਕੋਈ ਗਾਲੀ ਦੇਇ ਤਾਂ ਆਪੇ ਤੋਂ ਬਾਹਰ ਨਹੀਂ ਹੋਣਾ ਚਾਹੀਦਾ। ਸ਼ਾਂਤ ਚਿਤ ਹੋ ਕਰ ਸਭ ਕੁਛ ਸਹਨ ਕਰਨਾ ਹੀ ਸਾਧੂ ਦਾ ਧਰਮ ਹੈ।"

ਜੈਨ ਮਤ ਦੀਆਂ ਏਹ ਚੀਜ਼ਾਂ ਰਾਜਿਆਂ ਨੂੰ ਬਹੁਤ ਪਸੰਦ ਆਈਆਂ। ਏਸ ਧਰਮ ਦੇ ਫੈਲਣ ਨਾਲ ਚਹ ਸੁਖ ਦੀ ਨੀਂਦਰ ਸੌਂ ਸਕਦੇ ਹਨ। ਕਿਸੇ ਵੀ ਭੁੱਖ ਮਰਦੇ ਦੀ ਪਰਵਾਹ ਨਹੀਂ, ਸਾਰੇ ਕੰਗਾਲਾਂ ਨੂੰ ਤੱਸਲੀ ਹੈ ਕਿ ਉਹ ਆਪੋ ਆਪਣੇ ਕਰਮਾਂ ਦਾ ਭੋਗ ਭੁਗਤ ਰਹੇ ਹਨ। ਰਾਜੇ ਏਸ ਕਰਕੇ ਖੁਸ਼ ਸਨ ਕਿ ਗਣਤੰਤ੍ਰ ਦੇਸਾਂ ਵਿਚ ਚੱਲੀ ਵਬਾ ਦਾ ਇਹ ਪੱਕਾ ਇਲਾਜ ਹੈ। ਉਨ੍ਹਾਂ ਹੀ ਦਿਨਾਂ ਵਿਚ ਵਿਦੇਹ ਦੇ ਗਣ ਤੰਤ੍ਰ ਰਾਜ ਵਿਚ ਇਕ ਰਾਜੇ ਨੂੰ ਪਰਜਾ ਨੇ ਮੌਕੂਫ ਕਰ ਦਿੱਤਾ ਸੀ। ਕਈ ਰਾਜੇ ਆਪਣੀਆਂ ਪਰਜਾ ਸਮੇਤ ਜੈਨੀ ਹੋ ਗਏ।

ਭਾਵੇਂ ਬੁਧ ਅਤੇ ਜੈਨ ਦੇ ਉੱਨਤੀ ਦੇ ਕਾਰਣ ਰਾਜਨੀਤਕ ਸਨ ਪਰ ਇਨ੍ਹਾਂ ਧਰਮਾਂ ਦੇ ਫੈਲਣ ਨਾਲ ਮੁਲਕ ਦੇ ਸਦਾਚਾਰ ਉਪਰ ਕਾਫੀ ਪ੍ਰਭਾਵ ਪਿਆ। ਕੁਛ ਸਮੇਂ ਦੇ ਪ੍ਰਚਾਰ ਨਾਲ ਏਸ ਮੁਲਕ ਵਿਚ ਚੋਰੀ ਡਾਕਾ ਤੇ ਹੋਰ ਜ਼ਬਰਦਸਤੀ ਦੇ ਸਾਰੇ ਗੁਨਾਹ ਹਟ ਗਏ, ਨਾਲ ਹੀ ਜੋ ਨੀਚ ਜਾਤਾਂ ਨਾਲ ਧੱਕਾ ਜ਼ੋਰੀ ਹੁੰਦਾ ਸੀ, ਹਟ ਗਿਆ, ਦਾਸ ਸਾਰੇ ਸ੍ਵਤੰਤਰ ਕਰ ਦਿੱਤੇ ਗਏ। ਇਹਨਾਂ ਗਲਾਂ ਦਾ ਸਬੂਤ ਸਾਨੂੰ ਇਕ ਯੂਨਾਨੀ ਇਤਿਹਾਸਕਾਰ ਤੋਂ ਮਿਲਦਾ ਹੈ। ਮੈਗਸਥਨੀਜ਼ ਨਾਮ ਦਾ ਇਕ ਰਾਜਦੂਤ ਯੂਨਾਨ ਤੋਂ ਆਕੇ ਮਗਧ ਦੇਸ਼ ਵਿਚ ਰਹਿ ਗਿਆ ਹੈ। ਉਸਨੇ ਲਿਖਿਆ ਹੈ: "ਸੰਪੂਰਨ ਭਾਰਤੀਯ ਬਿਲਕੁਲ ਸ੍ਵਤੰਤ੍ਰ ਹੈਂ। ਇਨ੍ਹਾਂ ਵਿਚ ਕੋਈ ਦਾਸ ਨਹੀਂ। ਭਾਰਤੀਆਂ ਦੇ ਮਿਤ੍ਰ ਪੜੋਸੀ ਲੇਕਿਡੀਮੋਨੀਅਨ (Lakedeamonians) ਹੇਲਟ (Helet)

ਜਾਤਿ ਵਾਲਿਆਂ ਨੂੰ ਦਾਸ ਬਣਾਕੇ ਉਨ੍ਹਾਂ ਕੋਲੋਂ ਨੀਵੇਂ ਦਰਜੇ ਦਾ ਕੰਮ ਕਰਾਊਂਦੇ ਹਨ, ਪਰੰਤੂ ਭਾਰਤੀਯ ਲੋਗ ਆਪਣੇ ਦੁਸ਼ਮਨਾਂ ਨਾਲ ਵੀ ਦਾਸ ਵਾਲਾ ਵਿਹਾਰ ਨਹੀਂ ਕਰਦੇ।" [Fragments of India Magasthense, Frag:26.)

ਫੇਰ ਲਿਖਿਆ ਹੈ ਭਾਰਤੀਆਂ ਵਿਚ ਚੋਰੀ ਆਦਿ ਪਾਪ ਅਤੇ ਜਾਬਰਪੁਣੇ ਦੇ ਕਾਰਜ ਬਿਲਕੁਲ ਨਹੀਂ ਹੁੰਦੇ। ਮੈਗਸਥਨੀਜ਼ ਦੇ ਹਿੰਦੋਸਤਾਨ ਵਿਚ ਆਉਣ ਦਾ ਸਮਾਂ 328 ਈਸਾ ਪੂਰਵ ਹੈ, ਬੁਧ ਦਾ ਸਮਾਂ ਅੰਗ੍ਰੇਜ਼ੀ ਇਤਿਹਾਸਾਂ ਮੁਤਾਬਕ 567 ਈਸਾ ਪੂਰਵ ਹੈ। ਇਸ ਦਾ ਮਤਲਬ ਹੈ ਕਿ ਬੁਧ ਪ੍ਰਚਾਰ ਨੂੰ ਅਜੇ 200 ਵਰ੍ਹੇ ਹੀ ਹੋਏ ਸਨ ਜਦੋਂ ਮੈਗਸਥਨੀਜ਼ ਨੇ ਇਹ ਸਰਟੀਫਿਕੇਟ ਦਿੱਤਾ।

ਬੁਧ ਤੋਂ ਪਹਿਲੇ ਜਾਂ ਬੁਧ ਦੇ ਵਕਤ ਮੁਲਕ ਦੇ ਸਦਾਚਾਰ ਦਾ ਕੀ ਹਾਲ ਸੀ, ਇਹ ਉਨ੍ਹਾਂ ਪੁਸਤਕਾਂ ਤੋਂ ਪਤਾ ਲਗ ਸਕਦਾ ਹੈ ਜੋ ਉਸ ਜ਼ਮਾਨੇ ਵਿਚ ਲਿਖੀਆਂ ਗਈਆਂ। ਇਕ ਐਸੀ ਪੁਤਸਕ ਚਾਣਾਕੇ ਦਾ ਅਰਥ ਸ਼ਾਸਤ੍ਰ ਹੈ। ਇਸ ਵਿਚ ਇਕ ਅਧਜਾਇ (2, 13) ਏਸ ਗਲ ਉਪਰ ਹੀ ਖਰਚ ਹੋਇਆ ਹੈ ਕਿ ਦਾਸਾਂ ਨਾਲ ਕਿਸ ਤਰ੍ਹਾਂ ਸਲੂਕ ਕਰੋ। ਹੋਰ ਵੀ ਉਸ ਵਕਤ ਜੋ ਦੁਰਨੀਤੀ ਚਲ ਰਹੀ ਸੀ, ਉਸ ਸਾਰੀ ਦੀ ਅਵਸਥਾ ਅੱਖਾਂ ਸਾਹਮਣੇ ਆ ਜਾਂਦੀ ਹੈ।

ਫੇਰ ਹੋਰ ਫਰਕ ਜੋ ਪਿਆ ਉਸ ਨਾਲ ਜ਼ਾਤ ਪਾਤ ਦੇ ਕੱਸੇ ਹੋਏ ਬਕਸੂਏ ਕਾਫੀ ਢਿੱਲੇ ਹੋ ਗਏ। ਬੁਧ ਜੀ ਦੇ ਜੀਵਨ ਕਾਲ ਵਿਚ ਹੀ ਜ਼ਾਤ ਅਭਿਮਾਨ ਨੇ ਪਰਸਪਰ ਵਿਆਹਵਾਂ ਦੇ ਦਾਇਰੇ ਨੂੰ ਬੜੇ ਸੰਕੋਚ ਵਿਚ ਰਖਿਆ ਹੋਇਆ ਸੀ। ਇਸਦੀ ਮਿਸਾਲ ਪ੍ਰੇਸਨ ਜਿਤ ਰਾਜੇ ਦਾ ਵਿਆਹ ਹੈ। ਪ੍ਰਸੇਨ ਜਿਤ ਸ਼ਾਕਯਾਂਦੀ ਬਰਾਦਰੀ ਵਿਚ ਵਿਆਹ ਕਰਨਾ ਚਾਹੁੰਦਾ ਸੀ। ਸ਼ਾਕੇ ਆਪਣੇ ਆਪ ਨੂੰ ਉੱਚ ਸਮਝਦੇ ਸਨ, ਪਰ ਤਾਕਤ ਵਿਚ ਕਮਜ਼ੋਰ ਸਨ। ਉਨ੍ਹਾਂ ਆਪਣਾ ਪਿੱਛਾ ਛੁਡਾਉਣ ਲਈ ਇਕ ਸ਼ਾਕਾ ਕੁੜੀ, ਜੋ ਦਾਸੀ ਤੋਂ ਉਤਪਾਤ ਹੋਈ ਸੀ, ਨਾਲ ਵਿਆਹ ਦੇ ਦਿੱਤਾ। ਪਿਛੋਂ ਇਸ ਧੋਖੇ ਦਾ ਪਤਾ ਇਕ ਭਾਰੀ ਉਪੱਦਰਵ ਵਿਚ ਖਤਮ ਹੋਇਆ, ਪਰ ਬੁਧ ਦੇ ਪਰਚਾਰ ਨੇ ਸਮੇਂ ਦੇ ਪਸਾਰ ਵਿਚ ਜਿਸ ਵੇਲੇ ਪੂਰਾ ਅਸਰ ਕਰ ਲਿਆ, ਤਾਂ ਮੈਗਸਥਨੀਜ਼ ਦੇ ਵੇਲੇ ਚੰਦਰ ਗੁਪਤ ਰਾਜੇ ਦਾ ਵਿਆਹ ਯਵਨ ਰਾਜੇ ਸਲਯੂਕਸ ਦੀ ਧੀ ਨਾਲ ਹੁੰਦੀ ਹੈ। ਚੰਦਰ ਗੁਪਤ ਹਿੰਦੂ ਸੀ ਪਰ ਕੋਈ ਏਸ ਉਪਰ

ਇਤਰਾਜ਼ ਨਹੀਂ ਕਰਦਾ। ਸਭ ਨੂੰ ਹਿੰਦੂ ਅਤੇ ਯੂਨਾਨੀ ਦਾ ਪਰਸਪਰ ਵਿਆਹ ਮਨਜ਼ੂਰ ਹੈ।

* * *

ਇਹ ਗਲ ਸਪਸ਼ਟ ਹੈ ਕਿ ਬੁਧ ਅਤੇ ਜੈਨ ਨੇ ਕੁਛ ਸਦੀਆਂ ਆਪਣੇ ਪੂਰੇ ਅਸਰ ਦੀਆਂ ਭਾਰਤਵਰਸ਼ ਵਿਚ ਕੱਟੀਆਂ। ਕੁਛ ਚਿਰ ਲਈ ਮੁਲਕ ਦਾ ਕਾਇਆਂ ਕਲਪ ਹੋ ਗਿਆ। ਇਨਾਂ ਦੇ ਪ੍ਰਭਾਵ ਨਾਲ ਸੁਸਾਇਟੀ ਦੀ ਸ਼ਕਲ ਬਦਲ ਗਈ। ਰਾਜ ਨੀਤੀ, ਧਰਮਨੀਤੀ, ਅਰਥ ਨੀਤੀ, ਸਾਰੀਆਂ ਉਧੜਕੇ ਕਿਸੇ ਨਵੀਂ ਬੁਦਤ ਵਿਚ ਉਣੀਆਂ ਗਈਆਂ। ਜੋ ਲੋਕ ਬੋਧੀ ਜਾਂ ਜੈਨੀ ਨਾ ਬਣ ਸਕੇ ਓਹ ਵੈਸ਼ਨਵ ਹੋ ਗਏ ਤੇ ਸਾਰੇ ਅਹਿੰਸਾ ਦੇ ਝੰਡੇ ਹੇਠ ਇਕ ਹੋ ਗਏ। ਪਰ ਇਹ ਢਾਂਚਾ ਜੋ ਖੜਾ ਹੋਇਆ ਕਾਇਮ ਨਾ ਰਿਹਾ। ਕੁਛ ਤਾਂ ਆਪਣੇ ਹੀ ਭਾਰ ਨਾਲ ਡਿਗਣ ਲਗ ਪਿਆ, ਕੁਛ ਦੂਸਰੀ ਤਰ੍ਹਾਂ ਘੁਣਾ ਗਿਆ।

* * *

ਮਾਨੁਖ ਸੁਭਾਉ ਵਿਚ ਇਕ ਖਾਸ ਕਿਸਮ ਦਾ ਤੰਗ-ਪੁਣਾ ਹੈ। ਇਹ ਹਰ ਚੀਜ਼ ਨੂੰ ਸੁੰਗੜ ਕੇ ਰਖਦਾ ਹੈ। ਮਹਾਂਬੀਰ ਨੇ ਕਿਹਾ ਸੀ ਤੁਸੀਂ ਜੀਵ ਮਾਤ੍ਰ ਲਈ ਅਹਿੰਸਾ ਦਾ ਭਾਵ ਰਖੋ। ਇਸ ਗਲ ਦੀ ਵਰਤੋਂ ਜਿਸ ਤੰਗ ਤਰੀਕੇ ਨਾਲ ਕੀਤੀ ਗਈ, ਉਸਨੇ ਕੌਮੀ ਜੀਵਨ ਉਪਰ ਜੋ ਅਸਰ ਪਾਇਆ ਉਸਦਾ ਨਤੀਜਾ ਬਹੁਤ ਗਹਿਰਾ ਹੋਇਆ। ਅਗੇ ਵੈਸ਼ ਲੋਕ ਆਪ ਵਾਹੀ ਖੇਤੀ ਦਾ ਕੰਮ ਕਰ ਲੈਂਦੇ ਸਨ ਤੇ ਜ਼ਮੀਨਾਂ ਦੇ ਮਾਲਕ ਸਨ ਪਰ ਹੁਣ ਹਲ ਚਲਾਉਣੇ ਮੁਸ਼ਕਲ ਹੋ ਗਏ। ਇਕ ਕਹੀ ਮਾਰਨ ਨਾਲ ਅਨੇਕਾਂ ਕੀੜਿਆਂ ਦਾ ਘਾਤ ਹੋ ਜਾਂਦਾ ਹੈ। ਇਕ ਹਲ ਦੀ ਲੀਕ ਫੇਰਨ ਨਾਲ ਅਣਗਿਣਤ ਗੰਡੋਏ ਪੁਟੇ ਤੇ ਟੁੱਕੇ ਜਾਂਦੇ ਹਨ।

ਮਹਾਂਬੀਰ ਨੇ ਜ਼ਿਆਦਾ ਸਖਤੀ ਜੈਨ ਸਾਧੂਆਂ ਲਈ ਕੀਤੀ ਸੀ। ਗ੍ਰਿਹਸਤੀਆਂ ਲਈ ਕਾਫੀ ਛੋਟਾਂ ਸਨ। ਉਨ੍ਹਾਂ ਲਈ 'ਸਥੂਲ ਅਹਿੰਸਾ' ਦੀ ਇਕ ਨਵੀਂ ਪੱਧਤੀ ਬਣਾਈ ਗਈ ਸੀ, ਜਿਸ ਵਿਚ ਕਈ ਹਿੰਸਕ ਕਰਮਾਂ ਦੀ ਖੁੱਲ੍ਹ ਦਾ ਵਿਹਾਰ ਸੀ। ਪਰ ਮਨੁੱਖਤਾ ਦਾ ਝੁਕਾਉ ਐਸਾ ਹੈ, ਜਿਸ ਗੱਲ ਵਲ ਝੁਕੇ ਉਧਰ ਪੂਰਾ ਡਿਗਕੇ ਰਹਿੰਦਾ ਹੈ। ਸਾਰੇ 'ਵੈਸ਼ ਹਿੰਦੂ' ਜੋ ਜੈਨੀ ਹੋ ਗਏ ਸਨ ਤੇ ਜ਼ਮੀਨਾਂ ਵਿਚ ਕੰਮ ਕਰਨ ਵਾਲੇ ਸਨ, ਹਲ

ਰੱਖਕੇ ਜ਼ਮੀਨਾਂ ਦੇ ਕਿਨਾਰੇ ਬੋੜ੍ਹਾਂ ਹੇਠ ਬੈਠ ਗਏ। ਉਹ ਬਣੀਆਂ ਬਣ ਗਏ ਤੇ ਜ਼ਮੀਨਾਂ ਐਸੀਆਂ ਵਿਦੇਸ਼ੀ ਜਾਤੀਆਂ ਦੇ ਲੋਕਾਂ ਕੋਲੋਂ ਵਹਾਉਣ ਲਗ ਪਏ, ਜੋ ਅਜੇ ਅਹਿੰਸਾ ਦੇ ਅਸਰ ਹੇਠ ਨਹੀਂ ਸਨ। ਬਣੀਏਂ ਤਾਂ ਹੌਲੀ ਹੌਲੀ ਸ਼ਾਹੂਕਾਰੇ ਕੰਮ ਵਿਚ ਪੈਕੇ ਉਨ੍ਹਾਂ ਹੀ ਕਾਮਿਆਂ ਦੀ ਖੱਟੀ ਖਾਣ ਲਗ ਪਏ, ਪਰ ਜ਼ਮੀਨਾਂ ਜਿਨ੍ਹਾਂ ਲੋਕਾਂ ਵਾਹੀਆਂ ਉਹ ਸਨ ਜੱਟ, ਗੁੱਜਰ, ਸ਼ੱਕ, ਜਾਂਗਲੀ ਵਗੈਰਾ। ਜੈਨ ਦੇ ਅਸਰ ਹੇਠ ਜੋ ਖੱਤ੍ਰੀ ਆਏ, ਉਨ੍ਹਾਂ ਸ਼ਸਤ੍ਰ ਛਡ ਦਿੱਤੇ ਤੇ ਵੈਸ਼ ਹੋ ਗਏ। ਵੈਸ਼ਾਂ ਨੇ ਜ਼ਮੀਨਾਂ ਛਡ ਦਿੱਤੀਆਂ ਤੇ ਬਣੀਆਂ ਹੋ ਗਏ। ਇਕ ਮਜ਼੍ਹਬ ਦੇ ਪ੍ਰਚਾਰ ਨਾਲ ਐਸ ਤਰ੍ਹਾਂ ਮੁਲਕ ਦੇ ਵਰਣ ਆਸ਼੍ਰਮ ਦਾ ਅਤੇ ਕਮਾਮ ਦਾ ਰੰਗ ਰੂਪ ਬਦਲ ਗਿਆ। ਅਜ ਦੀ ਹਿੰਦੁਸਤਾਨ ਦੀ ਬਣੀਆਂ ਜਮਾਤ ਦੀ ਜ਼ਿਆਦਾ ਗਿਣਤੀ ਜੈਨ ਧਰਮੀ ਹੈ।

* * *

ਗੁਰੂ ਨਾਨਕ ਸਾਹਿਬ ਦੇ ਵੇਲੇ ਸੁਸਾਇਟੀ ਦੇ ਤਿੰਨ ਲੀਡਰ ਸਨ। ਕਾਜ਼ੀ ਮੁਸਲਮਾਨਾਂ ਦੇ ਆਗੂ ਸਨ, ਬ੍ਰਾਹਮਣ ਹਿੰਦੂ ਗ੍ਰਿਹਸਥੀਆਂ ਦੇ, ਜੋਗੀ ਸਾਰੇ ਅਤੀਤ ਅਤੇ ਵਿਰਕਤ ਭੇਖਾਂ ਵਿਚੋਂ ਮੋਹਰੀ ਸਨ। ਕਾਜ਼ੀ, ਬ੍ਰਾਹਮਣ, ਜੋਗੀ ਇਹ ਤਿੰਨੋਂ ਹਰ ਗੱਲ ਵਿਚ ਪ੍ਰਧਾਨ ਸਨ। ਜੈਨ ਤੇ ਬੁੱਧ ਭਿੱਖੂ, ਸਮੇਂ ਦੇ ਉਲਟਾਉ ਪਲਟਾਉ ਵਿਚ ਜੋਗੀ ਗੋਰਖ ਦੀ ਸਿੱਧ ਮੰਡਲੀ ਦਾ ਹੀ ਹਿੱਸਾ ਬਣ ਗਏ ਸਨ। ਗੁਰੂ ਸਾਹਿਬ ਜੀ ਨੇ ਇਨ੍ਹਾਂ ਤਿੰਨਾਂ ਦੇ ਵਤੀਰੇ ਨੂੰ ਘ੍ਰਿਣਤ ਕਿਹਾ ਹੈ:-

**ਕਾਦੀ[1] ਕੂੜੁ ਬੋਲਿ ਮਲੁ ਖਾਇ॥**
**ਬ੍ਰਾਹਮਣੁ ਨਾਵੈ ਜੀਆ ਘਾਟਿ॥**
**ਜੋਗੀ ਜੁਗਤਿ ਨ ਜਾਣੈ ਅੰਧੁ॥**
**ਤੀਨੇ ਓਜਾੜੇ ਕਾ ਬੰਧੁ[2]॥**
(ਧਨਾ: ਮ: ੧)

ਕਾਜ਼ੀ, ਬ੍ਰਾਹਮਣ, ਜੋਗੀ ਦੀ ਵੰਡ ਉਸ ਵੇਲੇ ਕਿਸੇ ਧਰਮ ਦੇ ਫਰਕ ਤੋਂ ਨਹੀਂ ਸੀ, ਇਹ ਰਾਜਸੀ ਵੰਡ ਸੀ। ਕਾਜ਼ੀ ਹਾਕਮ ਸ਼੍ਰੇਣੀ (Rulers) ਵਿਚ ਸਨ, ਬ੍ਰਾਹਮਣ ਮਹਿਕੂਮ (ruled) ਤੇ ਜੋਗੀ ਰਾਜਸੀ ਅਧਿਕਾਰ ਦੀ

1. ਕਾਜ਼ੀ। 2. ਉਜਾੜੇ ਦਾ ਬੰਨਾ।

ਹੱਦਬੰਦੀ ਤੋਂ ਬਾਹਰ ਨੱਸੇ ਫਿਰਦੇ ਲੋਕ ਸਨ। ਧਰਮ ਦੇ ਨੁਕਤਾ ਨਿਗਾਹ ਤੋਂ ਜੇ ਦੇਖੀਏ ਤਾਂ ਪਤਾ ਲਗੇਗਾ ਕਿ ਧਰਮਾਂ ਦੀ ਅਨੇਕਤਾ ਦੇ ਹੋਇਆਂ ਵੀ ਮਜ਼੍ਹਬ ਕੇਵਲ ਦੋ ਹੀ ਹਨ। ਕਿਹੜੇ ਦੋ? ਇਕ ਪਰਵਿਰਤੀ ਮਾਰਗ ਦੂਜਾ ਨਿਵਿਰਤੀ ਮਾਰਗ। ਸੰਸਾਰਕ ਸੁਖਾਂ ਦੇ ਭੋਗਾਂ ਦੇ ਚਾਹਵਾਨ ਚਾਹੇ ਉਹ ਹਿੰਦੂ ਹਨ, ਚਾਹੇ ਮੁਸਲਮਾਨ, ਉਹ ਪਰਵਿਰਤੀ ਮਾਰਗ ਦੇ ਪੰਥੀ ਹਨ। ਏਸ ਰਸਤੇ ਦੇ ਮਾਰਗੀ ਨੂੰ ਮਜ਼੍ਹਬ ਇਕ ਜ਼ਰੀਆ ਹੈ ਆਪਣੀਆਂ ਗ਼ਰਜ਼ਾਂ ਤੇ ਖਾਹਿਸ਼ਾਂ ਪੂਰਨ ਕਰਨ ਦਾ। ਸ਼ਰੀਣੀਆਂ ਸੁੱਖ ਕੇ ਵਹੁਟੀ ਲੱਭਣੀ, ਮੱਸਿਆ ਸੁਖ ਕੇ ਨੌਕਰੀ ਲੈਣੀ, ਪੈਂਚਮੀਆਂ ਸੁੱਖ ਕੇ ਪੁੱਤ ਲੋਚਣਾ, ਇਹ ਸਾਰਾ ਪਰਵਿਰਤੀ ਮਾਰਗ ਦੇ ਅੰਦਰ ਹੈ। ਸਾਰੇ ਗ੍ਰਿਹਸਤੀ, ਜੋ ਧਨ, ਇੱਜ਼ਤ ਮਾਲ ਦੇ ਲੋਭ ਲਾਲਚ ਵਿਚ ਫਿਰ ਹੀ ਰਹੇ ਹਨ, ਚਾਹੇ ਉਹ ਨਮਾਜ਼ਾਂ ਪੜ੍ਹ ਰਹੇ ਹਨ, ਚਾਹੇ ਉਹ ਮੰਦਰਾਂ ਵਿਚ ਨੱਕ ਰਗੜ ਰਹੇ ਹਨ, ਚਾਹੇ ਉਹ ਪਾਠ ਕਰਵਾ ਰਹੇ ਹਨ, ਸਾਰੇ ਦੇ ਸਾਰੇ ਏਸੇ ਮਾਰਗ ਦੇ ਬੰਦੇ ਹਨ। ਪਰਵਿਰਤੀ ਮਾਰਗ ਲਈ ਮਜ਼੍ਹਬ ਆਪਣੇ ਆਪ ਵਿਚ ਕੋਈ ਵਾਂਛਿਤ ਚੀਜ਼ ਨਹੀਂ। ਨਿਵਰਤੀ ਮਾਰਗ ਆਪਣੇ ਅਸਲੇ ਵਿਚ ਤਿਆਗ ਦਾ ਰਸਤਾ ਹੈ। ਇਹ ਅਤੀਤਾਂ ਦਾ, ਦਰਵੇਸ਼ਾਂ ਦਾ ਫਕੀਰਾਂ ਦਾ ਰਾਹ ਹੈ। ਇਹ ਗ੍ਰਿਹਸਤ ਦੇ ਸਾਰੇ ਸੁਖਾਂ ਨੂੰ ਤਿਆਗ ਕੇ ਨਿਹਕੇਵਲ ਹੋਣ ਦਾ ਮਜ਼ਹਬ ਹੈ। ਬੁਧ ਮਜ਼੍ਹਬ, ਜੈਨ ਧਰਮ, ਜੋਗ ਪੰਥ, ਸੰਨਜਾਸ ਮਾਰਗ ਇਹ ਸਾਰੇ ਨਿਵਿਰਤੀ ਦੀਆਂ ਪਗਡੰਡੀਆਂ ਹਨ।

ਸੁਆਲ ਇਹ ਹੈ ਕਿ ਜੇ ਸਾਰੇ ਮਜ਼੍ਹਬਾਂ ਦੀ ਵੰਡ ਕੇਵਲ ਦੋ ਮਾਰਗਾਂ ਵਿਚ ਹੀ ਹੋਣੀ ਹੈ ਤਾਂ ਗੁਰੂ ਨਾਨਕ ਦਾ ਝੁਕਾਉ ਇਨ੍ਹਾਂ ਦੋਹਾਂ ਵਿਚੋਂ ਕਿਸ ਵਲ ਸੀ? ਕੀ ਉਹ ਗ੍ਰਿਹਸਤ ਤੇ ਪਰਵਿਰਤੀ, ਇਨ੍ਹਾਂ ਚੀਜ਼ਾਂ ਦੇ ਪੱਖੀ ਸਨ ਜਾਂ ਉਹ ਤਿਆਗ ਅਤੇ ਦਰਵੇਸ਼ੀ ਤੇ ਢੂੰਡਾਊ ਸਨ?

ਜਿਥੋਂ ਤਕ ਹਿੰਦੂ ਅਤੇ ਮੁਸਲਮਾਨ ਦਾ ਸਵਾਲ ਹੈ ਓਥੋਂ ਤਕ ਤਾਂ ਇਹ ਗਲ ਸਪਸ਼ਟ ਹੈ ਕਿ ਗੁਰੂ ਸਾਹਿਬ ਹਰ ਮੌਕੇ ਉਪਰ ਆਪਣੇ ਆਪ ਬਾਬਤ ਕਹਿੰਦੇ ਹਨ ਕਿ ਨਾ ਮੈਂ ਹਿੰਦੂ ਹਾਂ ਨਾ ਮੈਂ ਮੁਸਲਮਾਨ ਹਾਂ।

ਮੱਕੇ ਦੇ "ਹਾਜੀਆਂ ਪੁਛਿਆ, ਹੇ ਫਕੀਰ ਤੂੰ ਹਿੰਦੂ ਹੈਂ ਕਿ ਮੁਸਲਮਾਨ? ਤਾਂ ਬਾਬਾ ਬੋਲਿਆ; ਮੈਂ ਹਿੰਦੂ ਮੁਸਲਮਾਨ ਦੋਨਾਂ ਦਾ ਗਵਾਹ ਹਾਂ।" (ਗਿਆਨ ਰਤਨਾਵਲੀ)

ਇਸ ਮੌਕੇ ਉਪਰ 'ਪਠਾਣ ਕਿਹਾ, ਤਪਾ ਜੀ ਮੈਂ ਆਪ ਕੀ ਤਾਰੀਫ ਬਹੁਤ ਸੁਣੀ ਹੈ ਪਰ ਤੁਸੀਂ ਹਿੰਦੂ ਹੋ ਕਿ ਮੁਸਲਮਾਨ'। ਬਾਬੇ ਕਿਹਾ ਖਾਨ ਸਾਹਿਬ!

**ਪਾਂਚ ਭੂਤ ਦੋਹਾਂ ਕੀ ਦੇਹ॥**
**ਦਿਵਸ ਚਾਰ ਮੇਂ ਹੋਤੀ ਖੇਹ॥**
(ਜ:ਸਾਖੀ ਭਾ: ਬਾਲਾ)

ਹਿੰਦੂਆਂ ਦਾ ਗ੍ਰਿਹਸਤ ਮਾਰਗ ਕਰਮ ਕਾਂਡ ਦੇ ਭਰਮ ਵਿਚ ਬੱਝੀ ਹੋਈ ਚੀਜ਼ ਹੈ। ਉਹ ਐਸੇ ਪਰਵਿਰਤ ਗ੍ਰਿਹਸਥ ਦੇ ਕਦੇ ਹਾਮੀ ਨਹੀਂ ਹੋ ਸਕਦੇ, ਉਨ੍ਹਾਂ ਦਾ ਕਥਨ ਹੈ:-

**ਕੋ ਗਿਰਹੀ ਕਰਮਾ ਕੀ ਸੰਧਿ॥**
**ਬਿਨੁ ਬੂਝੈ ਸਭ ਖੜੀਅਸਿ ਬੰਧਿ[1]॥**
(ਬਸੰਤ ਮਹਲਾ ੧)

ਨਾ ਹੀ ਉਨ੍ਹਾਂ ਨੂੰ ਉਸ ਵੇਲੇ ਦੇ ਅਤੀਤ, ਜੋ ਨਵਿਰਤੀ ਮਾਰਗ ਦੇ ਪੰਧਾਊ ਸਨ, ਪਸੰਦ ਸਨ। ਉਨ੍ਹਾਂ ਦਾ ਭੇਖ ਬੱਸ ਗੇਰੀ ਨਾਲ ਕਪੜੇ ਰੰਗਕੇ, ਮੰਗ ਖਾਣ ਦਾ ਅਧਿਕਾਰ ਪੈਦਾ ਕਰਨ ਦਾ ਇਕ ਵਸੀਲਾ ਹੁੰਦਾ ਸੀ[2]

ਉਸ ਵੇਲੇ ਦੇ ਤਿਆਗੀਆਂ ਵਿਚੋਂ ਗੁਰੂ ਜੀ ਨੂੰ ਕੋਈ ਵੀ ਪਸੰਦ ਨਹੀਂ ਸੀ। ਆਪਣੀ ਕਾਵਜ ਰਚਨਾ ਵਿਚ ਉਨ੍ਹਾਂ ਐਸੇ ਸਾਰੇ ਵਿਰਕਤਾਂ ਦੀ

---

1. ਭਾਵ-ਉਹ ਸਾਰੇ ਗ੍ਰਿਹਸਥੀ, ਬਗੈਰ ਗਿਆਨ ਦੇ, ਕਰਮ ਕਾਂਡੀ ਵਿਚ ਬੰਏ ਹੋਏ ਹੋਣ ਕਰਕੇ ਬੰਨ੍ਹਕੇ (ਨਰਕ ਵਿਚ) ਲਿਜਾਏ ਜਾਣਗੇ।
2. ਘੋਲੀ ਗੇਰੂ ਰੰਗੁ ਚੜਾਇਆ, ਵਸਤ੍ਰ ਭੇਖ ਭੇਖਾਰੀ॥
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆ ਧਾਰੀ॥
ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ॥
(ਮਾਰੂ ਮ:1 ਅਸਟ:)

ਸਾਹਿਤਜਕ ਤਸਵੀਰ ਵਾਹੀ ਹੈ, ਜਿਸ ਨਾਲ ਭਿਆਨਕਤਾ ਦਾ ਚਿਤ੍ਰ ਉਕਰਿਆ ਜਾਂਦਾ ਹੈ[1]

ਗੱਲ ਕੀ, ਗੁਰੂ ਨਾਨਕ ਸਾਹਿਬ ਪਰਵਿਰਤੀ ਅਤੇ ਨਿਵਿਰਤੀ ਦੋਨਾਂ ਮਾਰਗਾਂ ਦੀਆਂ ਕਮਜ਼ੋਰੀਆਂ ਦੇ ਪੂਰੇ ਜਾਣੂ ਸਨ। ਪਰਵਿਰਤੀ ਵਾਲਿਆਂ ਨੂੰ ਓਹ ਨਿਰੇ 'ਸੰਸਾਰੀ' ਸਮਝਦੇ ਸਨ ਜੋ ਰੂਹਾਨੀਅਤ ਦੇ ਲਾਭ ਤੋਂ ਕੋਰੇ ਸਨ। ਨਿਵਿਰਤੀ ਵਾਲੇ ਉਨ੍ਹਾਂ ਦੇ ਸਾਮ੍ਹਣੇ ਮਲੰਗ "ਅਵਧੂਤ" ਸਨ। ਓਹ ਦੋਨਾਂ ਨੂੰ ਆਪਣੇ ਪੰਥ ਤੋਂ ਡਿੱਗੇ ਹੋਏ ਖਿਆਲ ਕਰਦੇ ਸਨ[2]

ਗੁਰੂ ਸਾਹਿਬ ਦਾ ਆਸ਼ਾ ਕੁਛ ਐਸਾ ਪ੍ਰਤੀਤ ਹੁੰਦਾ ਹੈ ਕਿ ਉਹ ਇਨ੍ਹਾਂ ਦੋਇਆਂ ਤੋਂ ਕਿਸੇ ਨਿਆਰੀ ਚੀਜ਼ ਦੇ ਮਗਰ ਸਨ। ਉਹ ਇਕ ਐਸਾ ਬੰਦਾ ਪੈਦਾ ਕਰਨਾ ਚਾਹੁੰਦੇ ਸਨ ਜੋ ਪਰਵਿਰਤੀ ਅਤੇ ਨਿਰਵਿਰਤੀ ਦੋਹਾਂ ਤੋਂ ਨਿਆਰਾ ਹੋਵੇ। ਏਸ ਬੰਦੇ ਦਾ ਨਾਮ ਉਨ੍ਹਾਂ 'ਗੁਰਮੁਖ' ਰਖਿਆ ਹੈ। ਉਹਨਾਂ ਦਾ ਕਥਨ ਹੈ:-

**ਗੁਰਮੁਖ ਸਰ ਅਪਸਰ ਬਿਧਿ ਜਾਣੈ॥**
**ਗੁਰਮੁਖਿ ਪਰਵਿਰਤਿ ਨਵਿਰਤਿ ਪਛਾਣੈ॥**
(ਸਿਧ ਗੋਸਟਿ)

ਤਵਾਰੀਖ ਦੇ ਮੈਦਾਨ ਵਿਚ ਸਿੱਖੀ ਦਾ ਵਿਕਾਸ ਬਸ ਇਤਨਾ ਹੀ ਹੈ ਕਿ ਗੁਰਮੁਖ ਦੇ ਆਦਰਸ਼ ਨੂੰ ਇਸ ਨੇ ਕਿਸ ਤਰ੍ਹਾਂ ਜਨਮ ਭੂਮਿ ਪ੍ਰਦਾਨ ਕੀਤੀ ਤੇ ਫੇਰ ਕਿਸ ਹੱਦ ਤਕ ਉਸਦੇ ਚਮਤਕਾਰ ਲਈ ਕਰਮ ਭੂਮਿ ਦਾ

---

1. ਇਕਿ ਵਣਖੰਡਿ ਬੈਸਹਿ ਜਾਇ ਸਦੁ ਨ ਦੇਵਹੀ॥
ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਵਹੀ॥
ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ॥
ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ॥
ਇਕਿ ਨਗਨ ਫਿਰਹਿ ਦਿਨ ਰਾਤਿ ਨੀਂਦ ਨ ਸੋਵਹੀ॥
ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ॥
(ਮ: 1 ਵਾਰ ਮਲਾਰ)

2. ਮਮਤਾ ਮੋਹੁ ਕਾਮਣਿ ਹਿਤਕਾਰੀ॥ ਨਾ ਅਉਧੂਤੀ ਨਾ ਸੰਸਾਰੀ॥
(ਰਾਮਕਲੀ ਮ: 1)

ਖੇਤ ਰਚਿਆ। ਸਿਖ ਸਾਹਿਤਜ ਦਾ ਕਾਫੀ ਹਿੱਸਾ ਗੁਰਮੁਖ ਦੇ ਲੱਛਣ ਅਤੇ ਕਰਤਬ ਬਿਆਨ ਕਰਨ ਵਿਚ ਲਿਖਿਆ ਗਿਆ। ਗੁਰਮੁਖ ਵਿਚ ਇਕ ਚੀਜ਼ ਜਿਸ ਉਪਰ ਕਾਫੀ ਜ਼ੋਰ ਹੈ, ਉਹ ਹੈ ਗੁਰਮੁਖ ਦਾ ਸੂਰਮਾ ਅਤੇ ਬਹਾਦਰ ਹੋਣਾ। ਗੁਰੂ ਅਮਰਦਾਸ ਜੀ ਨੇ ਕਾਇਰ ਨੂੰ ਮਨਮੁਖ ਕਿਹਾ ਹੈ:-

**ਮਨਮੁਖ ਕਾਇਰ ਕਰੂਪੁ ਹੈ।** (ਮਹਲਾ ੩ ਵਾਰ ਵਡ:)

ਭਾਈ ਗੁਰਦਾਸ ਦਾ ਗੁਰਮੁਖ ਪੂਰਨ ਜੋਧਾ ਹੈ:-

**ਗੁਰਮੁਖ ਪੰਡਿਤ ਹੋਇ ਜਗ ਪਰਬੋਧੀਐ॥**
**ਗੁਰਮੁਖ ਆਪਿ ਗਵਾਇ ਅੰਦਰ ਸੋਧੀਐ॥.....**
**ਚਹੁ ਵਰਨਾ ਉਪਦੇਸ਼ ਸਹਿਜ ਸਮੋਧੀਐ॥**
**ਧੰਨ ਜਣੇਂਦੀ ਮਾਉਂ ਜੋਧਾ ਜੋਧੀਐ॥**

ਖ਼ੁਦ ਗੁਰੂ ਨਾਨਕ ਸਾਹਿਬ ਨੇ ਸੂਰਮਿਆਂ ਦੀ ਤਾਰੀਫ਼ ਕੀਤੀ ਹੈ:-

**ਮਰਣੁ ਮੁਣਸਾ ਸੂਰਿਆ ਹਕ ਹੈ ਜੋ ਹੋਇ ਮਰਨਿ ਪਰਵਾਣੋ॥**
(ਵਡਹੰਸ ਮਹਲਾ ੧)

ਗੁਰੂ ਅਰਜਨ ਦੇਵ ਜੀ ਨੇ ਏਸ ਵਿਸ਼ਯ ਨੂੰ ਜ਼ਿਆਦਾ ਸਪਸ਼ਟ ਕਰ ਦਿੱਤਾ ਜਦ ਉਹਨਾਂ ਫੁਰਮਾਇਆ:-

**ਜੋ ਸੂਰਾ ਤਿਸ ਹੀ ਹੋਇ ਮਰਣਾ॥ ਜੋ ਭਾਗੈ ਤਿਸੁ ਜੋਨੀ ਫਿਰਣਾ॥**
(ਮਾਰੂ ਮਹਲਾ ੫)

ਗੁਰਮੁਖ ਨੇ ਜੋ ਆਪਣੇ ਮਰਨ ਵਿਚ ਚਮਤਕਾਰ ਦਿਖਾਉਣਾ ਹੈ ਤਾਂ ਜ਼ਰੂਰੀ ਨਹੀਂ ਕਿ ਉਹ ਕਮਾਮ ਕਰਕੇ ਗ੍ਰਿਹਸਤੀ ਹੋਵੇ ਜਾਂ ਭੇਖ ਕਰਕੇ ਵਿਰਕਤ ਹੋਵੇ। ਜਿਤਨਾ ਚਿਰ ਉਸ ਨੇ ਗੁਰਮੁਖਾਂ ਵਾਲੀ ਸੂਰਮਗਤੀ ਦਿਖਾਉਣੀ ਹੈ ਉਹ ਹਰ ਹਾਲਤ ਵਿਚ ਪ੍ਰਸ਼ੰਸਾ ਯੋਗ ਹੈ[1]।

* * *

1. ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ॥
(ਮਾਝ ਮਹਲਾ 5, ਅਸਟਪਦੀ)

ਗੁਰੂ ਨਾਨਕ ਸਾਹਿਬ ਨੇ ਅਨੇਕ ਮੌਕਿਆਂ ਉਪਰ ਗੁਰਮੁਖ ਦਾ ਅਦਰਸ਼ ਪ੍ਰਤਿਪਾਦਨ ਕੀਤਾ ਹੈ। ਜਿਸ ਵੇਲੇ ਸਿੱਧਾਂ ਨਾਲ ਗੋਸ਼ਟ ਹੋਈ, ਉਸ ਵੇਲੇ ਵੀ ਉਨ੍ਹਾਂ ਨੇ ਉਨ੍ਹਾਂ ਅਵਧੂਤਾਂ ਦੇ ਸਾਹਮਣੇ ਵੀ ਗੁਰਮੁਖ ਦੇ ਕਰਤੱਵ ਜਣਾਏ। ਉਨ੍ਹਾਂ ਮਲੰਗਾਂ ਨੂੰ ਸਮਝਾਉਣ ਲਈ ਗੁਰੂ ਸਾਹਿਬ ਨੇ ਉਨ੍ਹਾਂ ਦੇ ਹੀ ਧਰਮ ਪੁਸਤਕ ਰਾਮਾਇਣ ਵਿਚੋਂ ਮਿਸਾਲਾਂ ਪੇਸ਼ ਕੀਤੀਆਂ।

ਰਾਮ ਚੰਦ ਦੇ ਵੇਲੇ ਇਕ ਦੈਂਤ ਨੇ ਜੁਰਅਤ ਕੀਤੀ ਸੀ ਕਿ ਸੀਤਾ ਨੂੰ ਚੁਕ ਲਿਜਾਣ ਦੀ। ਰਾਮ ਚੰਦ ਕੋਲ ਕੋਈ ਫੌਜ ਨਹੀਂ ਸੀ, ਰੁਪਏ ਪੈਸੇ ਨਹੀਂ ਸਨ। ਕੇਵਲ ਇਕ ਨਿਰਧਨ ਭਰਾ ਦੀ ਮਦਦ ਸੀ। ਉਸਨੇ ਜੰਗਲ ਦੇ ਹੀ ਬਨਮਾਣੂ ਇਕੱਠੇ ਕਰਕੇ ਸਮੁੰਦਰ ਉਪਰ ਪੁਲ ਬੰਨ ਦਿੱਤਾ*

ਰਾਮ ਦਾ ਕਰਤੱਵ ਤਾ ਇਹ ਸੀ। ਕੀ ਉਹ ਤਿਆਗੀ ਨਹੀਂ ਸੀ? ਕੀ ਉਹ ਬਨਵਾਸੀ ਨਹੀਂ ਸੀ? ਪਰ ਫੇਰ ਜਦੋਂ ਇਕ ਗ਼ੈਰ ਨੇ ਉਸਦੀ ਇਜ਼ਤ ਨੂੰ ਵੰਗਾਰਿਆ ਤਾਂ ਉਸਦੀ ਅਣਖ ਨੇ ਕਿਸ ਕਰਤੱਵ ਨੂੰ ਜੋਸ਼ ਵਿਚ ਲੈ ਆਂਦਾ? ਰਾਮ ਦੇ ਵੇਲੇ ਇਕ ਸੀਤਾ ਨਹੀਂ, ਅਨੇਕ ਸੀਤਾ ਤੁੱਲ ਪਤਿਬ੍ਰਤਾਵਾਂ ਕਿਸ ਗਤੀ ਨੂੰ ਪ੍ਰਾਪਤ ਹਨ? ਗੁਰੂ ਸਾਹਿਬ ਨੇ ਉਸ ਜੁਗ ਗਰਦੀ ਦੀ ਤਸਵੀਰ ਅਤੇ ਬਾਬਰ ਦੇ ਹਿੰਦ ਉਪਰ ਹਮਲੇ ਦਾ ਹਾਲ ਕਵਿਤਾ ਵਿਚ ਬਿਆਨ ਕੀਤਾ ਹੈ:-

**ਜਿਨ ਸਿਰ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥**
**ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ॥**
**...ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥**
**...ਚਉਕੈ ਵਿਣੁ ਹਿਦਵਾਣੀਆ ਕਿਉ ਟਿਕੇ ਕਢਹਿ ਨਾਇ॥**
(ਆਸਾ ਮ: ੧ ਅਸਟਪਦੀ)

ਏਸ ਮੁਲਕੀ ਬੇ-ਇੱਜ਼ਤੀ ਲਈ ਗੁਰੂ ਨਾਨਕ ਦੇਵ ਜੀ ਨੇ ਹਿੰਦੂ ਦੀ ਸ਼ਰਮ ਅਤੇ ਧਰਮ ਦੋਹਾਂ ਨੂੰ ਹਲੂਣਾ ਦਿੱਤਾ ਤੇ ਕਿਹਾ:-

---

* ਗੁਰਮੁਖਿ ਬਾਂਧਿਓ ਸੇਤੁ ਬਿਧਾਤੈ॥ ਲੰਕਾ ਲੂਟੀ ਦੈਤ ਸੰਤਾਪੈ॥
ਰਾਮ ਚੰਦਿ ਮਾਰਿਓ ਅਹਿ ਰਾਵਣੁ॥ (ਸਿਧ ਗੋਸਟਿ)

**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥**
**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪ੍ਰਧਾਨੁ ਵੇ ਲਾਲੋ॥**
(ਤਿਲੰਗ ਮ:੧)

'ਜੋਰੀ ਮੰਗੈ ਦਾਨ' ਵਿਚ ਤ੍ਵਾਰਖੀ ਰਮਜ਼ ਸੀ। ਇਨ੍ਹਾਂ ਤਿੰਨਾਂ ਲਫਜ਼ਾਂ ਦੀ ਪੋਟਲੀ ਵਿਚ ਉਨ੍ਹਾਂ ਲੁੱਟਾਂ ਦਾ ਇਤਿਹਾਸ ਬੱਝਾ ਹੋਇਆ ਹੈ, ਜੋ ਪਠਾਣਾਂ ਦੇ ਹਮਲੇ ਦੇ ਨਾਲ ਸ਼ੁਰੂ ਹੋਇਆ। ਇਸ ਜ਼ੋਰੀ ਦਾਨ ਦੀ ਮਿਕਦਾਰ ਉਸ ਵੇਲੇ ਤਕ ਕਿਤਨੀ ਸੀ? ਕੇਵਲ ਇਤਿਹਾਸ ਗਵਾਹ ਹੈ*

ਇਹ ਸਾਰੀ ਗਲ ਕਿਉਂ ਹੋ ਗਈ? ਏਸ ਕਰਕੇ ਕਿ ਧਰਮ ਅਹਿੰਸਾ ਦਾ ਹੋ ਗਿਆ ਸੀ? ਪਰ ਇਹ ਹੁੰਦਿਆਂ ਹੋਇਆਂ ਵੀ ਸ਼ਰਮ ਕਿਥੇ ਸੀ? ਕੀ ਉਹ ਵੀ ਗ਼ਰਕ ਹੋ ਗਈ ਸੀ? ਪਰ ਉਹ ਜਿਨ੍ਹਾਂ ਅਹਿੰਸਾ ਧਾਰਨ ਕੀਤੀ ਕੀ ਉਹ ਏਸ ਦੁਰਦਸ਼ਾ ਵੇਲੇ ਆਪਣੇ ਮਨ ਨੂੰ ਅਹਿੰਸਾ ਵਿਚ ਰਖ ਸਕੇ ਹਨ? ਜਾਂ ਉਹ ਮਨ ਨਾਲ ਗਾਲ੍ਹਾਂ ਕੱਢ ਰਹੇ ਹਨ, ਕਰੁੱਝ ਰਹੇ ਹਨ ਤੇ ਮੁਗ਼ਲਾਂ ਨੂੰ ਸਰਾਪ ਦੇ ਰਹੇ ਹਨ? ਪਰ ਇਨ੍ਹਾਂ ਸਰਾਪਾਂ ਦਾ ਕੀ ਅਸਰ ਹੈ?

ਗੁਰੂ ਨਾਨਕ ਦੇਵ ਜੀ ਨੇ ਕਿਹਾ:-

---

* ਸੋਮ ਨਾਥ ਦੀ ਲੁੱਟ ਵਿਚੋਂ ਜੋ ਮਾਲ ਗਿਆ, ਉਸ ਵਿਚ ਇਕ ਸੋਨੇ ਦਾ ਸੰਗ ਸੀ, ਜਿਸ ਦਾ ਵਜ਼ਨ 200 ਮਣ ਸੀ। ਨਗਰ ਕੋਟ ਦੇ ਮੰਦਰ ਸਾਹਮਣੇ ਜੋ ਬ੍ਰਾਹਮਣਾਂ 'ਜੋਰੀ ਮੰਗਣ ਵਾਲੇ' ਨੂੰ ਭੇਟ ਦਿੱਤੀ ਉਸਦੀ ਤਫਸੀਲ ਇਹ ਸੀ, ਸਤ ਲਖ ਅਸ਼ਰਫੀ, ਸਤ ਸੌ ਮਣ ਸੋਨੇ ਅਤੇ ਚਾਂਦੀ ਦੇ ਬਰਤਨ, ਦੋ ਸੌ ਮਣ ਸੁੱਚਾ ਸੋਨਾ, ਦੋ ਹਜ਼ਾਰ ਮਣ ਕੱਚੀ ਚਾਂਦੀ, ਵੀਹ ਮਣ ਜੜਾਊ ਜ਼ੇਵਰ।

ਮਥਰਾ ਦੇ ਮੰਦਰ ਵਿਚੋਂ 'ਜੋਰੀ ਦਾਨ' ਦੀ ਤਫਸੀਲ ਇਹ ਸੀ, ਤਕਰੀਬਨ ਇਕ ਲਖ ਮਿਸਕਾਲ ਸੋਨਾ ਜੋ ਮੂਰਤਿ ਵਿਚੋਂ ਨਿਕਲਿਆ, 200 ਚਾਂਦੀ ਦੀਆਂ ਮੂਰਤੀਆਂ, ਜੋ ਇਤਨੀਆਂ ਭਾਰੀਆਂ ਸਨ ਕਿ ਤੋੜ ਤੋੜ ਕੇ ਤੋਲਣੀਆਂ ਪਈਆਂ।

ਦੱਖਣ ਵਿਚੋਂ ਜੋ 'ਜੋਰੀ ਦਾਨ' ਮਲਕ ਕਾਫੂਰ ਨੇ ਲੀਤਾ ਉਹ ਡੇਢ ਅਰਬ ਰੁਪੈ ਦੀ ਮਾਲੀਅਤ ਦਾ ਗਿਣਿਆ ਜਾਂਦਾ ਹੈ।

ਇਹ ਵੇਰਵਾ ਮੁਹੰਮਦ ਹਬੀਬ ਸੇਵੈਲ (Sewell) ਅਤੇ ਕਰਨਲ ਡੋ (Dow) ਦੀਆਂ ਤਵਾਰੀਖੀ ਲਿਖਤਾਂ ਉਪਰ ਆਧਾਰਿਤ ਹੈ।)

**ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥**
**ਕੋਈ ਮੁਗਲੁ ਨ ਹੋਆ ਅੰਧਾ, ਕਿਨੈ ਨ ਪਰਚਾ ਲਾਇਆ॥**
(ਆਸਾ ਮਹਲਾ ੧ ਅਸਟਪਦੀ)

* * *

ਗੁਰੂ ਨਾਨਕ ਸਾਹਿਬ ਅਹਿੰਸਾ ਅਤੇ ਦਇਆ ਦੇ ਹਾਮੀ ਸਨ, ਪਰ ਅਹਿੰਸਾ ਉਨ੍ਹਾਂ ਦਾ ਨਿਸ਼ਾਨਾ ਨਹੀਂ ਸੀ। ਨਾ ਹੀ ਅਹਿੰਸਾ ਉਨ੍ਹਾਂ ਦੇ ਨਿਸ਼ਾਨੇ ਦੀ ਪ੍ਰਾਪਤੀ ਦਾ ਸਾਧਨ ਸੀ। ਉਨ੍ਹਾਂ ਦਾ ਨਿਸ਼ਾਨਾ ਕੁਛ ਹੋਰ ਸੀ, ਜਿਸਦੀ ਪ੍ਰਾਪਤੀ ਨਾਲ ਅਹਿੰਸਾ ਇਕ ਵਾਧੂ ਲਾਭ (Bye product) ਹੈ। ਉਨ੍ਹਾਂ ਕਿਹਾ:-

**ਜਿਸੁ ਮਨੁ ਮਾਨੈ, ਅਭਿਮਾਨੁ ਨ ਤਾਕਉ,**
**ਹਿੰਸਾ ਲੋਭੁ ਵਿਸਾਰੇ॥** (ਸਾਰੰਗ ਮ: ੧)

ਉਹ ਅੰਦਰ ਦੀ ਕਿਸੇ 'ਮਨ ਮੰਨੇ' ਦੀ ਸ਼ਰਧਾ ਪੂਰਬਕ ਅਵਸਥਾ ਵੱਲ ਇਸ਼ਾਰਾ ਕਰ ਰਹੇ ਹਨ। ਜਿਸ ਵਿਚੋਂ ਅਹਿੰਸਾ ਆਦਿਕ ਸਹਿਜ ਸੁਭਾ ਉਪਜਦੀਆਂ ਹਨ। ਅਹਿੰਸਾ ਦੀ ਪ੍ਰਾਪਤੀ ਲਈ ਹਿੰਸਾ ਜ਼ਰੂਰੀ ਹੈ, ਹਿੰਸਾ ਕਿਸਦੀ? ਸਭ ਤੋਂ ਪਹਿਲੇ ਆਪਣੇ ਆਪ ਦੀ; ਆਪ ਨੂੰ 'ਜੀਵਤ ਮਰੈ' ਕਰਨ ਦੀ:-

**ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ॥**
**ਨਾਨਕ ਤਾਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ॥**
(ਸਿਧ ਗੋਸਟਿ)

ਅਹਿੰਸਾ ਦੇ ਨਾਲ ਹੀ ਸਵਾਲ ਇਖ਼ਲਾਕ ਅਤੇ ਸਦਾਚਾਰ (Morality) ਦਾ ਬੱਝਾ ਹੋਇਆ ਹੈ। ਜੈਨ ਧਰਮ ਅਤੇ ਬੁੱਧ ਮਤ, ਭਾਵੇਂ ਇਨ੍ਹਾਂ ਦੇ ਸਿਧਾਂਤ ਕੁਛ ਹੋਣ, ਪਰ ਸਦਾਚਾਰ ਪ੍ਰਧਾਨ ਮਾਰਗ ਹਨ। ਇਨ੍ਹਾਂ ਦਾ ਬਹੁਤਾ ਜ਼ੋਰ ਇਖ਼ਲਾਕੀ ਜੀਵਨ ਉਪਰ ਹੈ। ਸਵਾਲ ਇਹ ਹੈ ਕਿ ਗੁਰਮੁਖ ਦਾ ਪੰਥ, ਜੋ ਗੁਰੂ ਨਾਨਕ ਜੀ ਤੋਂ ਟੁਰਿਆ, ਉਹ ਸਦਾਚਾਰ ਦੇ ਸੰਬੰਧ ਵਿਚ ਕਿਸ ਅਵਸਥਾ ਦੀ ਚੀਜ਼ ਹੈ। ਵਾਸਤਵ ਵਿਚ ਇਹ ਪ੍ਰਸ਼ਨ ਬੜਾ ਗੰਭੀਰ ਹੈ

ਕਿ ਸ਼ੁਭ ਕਰਮਾਂ ਦਾ ਅਤੇ ਰੂਹਾਨੀ ਜ਼ਿੰਦਗੀ ਦਾ ਆਪਸ ਵਿਚ ਕੀ ਤਅੱਲਕ ਤੇ ਭਿੰਨ ਭੇਦ ਹੈ?

ਬਹੁਤ ਪੁਰਾਣੇ ਸਮਿਆਂ ਤੋਂ ਮਜ਼ਬ ਦੇ ਦੋ ਪੱਖ ਹੋ ਗਏ ਸਨ, ਅਧਜਾਤਮਿਕ ਅਤੇ ਸਦਾਚਾਰਿਕ। ਸਮੇਂ ਦੇ ਵਿਕਾਸ ਵਿਚ ਕਦੇ ਅਧਜਾਤਮਿਕ ਪੱਖ ਉਪਰ ਜ਼ੋਰ ਰਿਹਾ ਹੈ ਕਦੇ ਸਦਾਚਾਰਿਕ ਉਪਰ। ਬਹੁਤ ਵੇਰ ਇਕ ਪੱਖ ਦੀ ਗ਼ਲਤ ਵਰਤੋਂ ਨਾਲ ਜੋ ਦੋਸ਼ ਪੈਦਾ ਹੋਏ ਉਸਦੇ ਸੁਧਾਰ ਲਈ ਦੂਜੇ ਪੱਖ ਵੱਖ ਜ਼ਿਆਦਾ ਧਿਆਨ ਦਿੱਤਾ ਗਿਆ। ਦੋਨਾਂ ਪੱਖਾਂ ਨੇ ਜ਼ੋਰ ਕਿਸੇ ਵੇਲੇ ਇਤਨੇ ਅੰਧ ਵਿਸ਼ਵਾਸ ਨਾਲ ਦਿੱਤਾ ਕਿ ਸੁਧਾਰ ਦੀ ਬਜਾਏ ਬਹੁਤ ਵੇਰ ਅਕਾਰਥ ਝਗੜੇ ਖੜੇ ਹੋ ਗਏ। ਹਰ ਹਾਲਤ ਵਿਚ ਮੰਤਵ ਇਕ ਹੈ ਕਿ ਮਾਨੁੱਖੀ ਜੀਵਨ ਕਿਸ ਤਰ੍ਹਾਂ ਪਾਪ ਰਹਿਤ ਹੋਵੇ? ਬੁਧ ਮਤ ਨੇ ਸਦਾਚਾਰਕ ਤਰੀਕੇ ਨਾਲ ਪਾਪ ਰਹਿਤ ਅਵਸਥਾ ਪੈਦਾ ਕਰਨ ਲਈ ਬਹੁਤ ਵਿਸਤਾਰ ਕੀਤਾ। ਪਹਿਲੇ ਤਾਂ ਸਦਾਚਾਰਕ ਜੀਵਨ ਲਈ ਅੱਠ ਅੰਗ ਦੱਸੇ[1] ਫੇਰ ਇਨ੍ਹਾਂ ਵਿਚੋਂ ਇਕ ਇਕ ਦੀਆਂ ਵੰਡਾਂ ਕੀਤੀਆਂ, ਯਥਾ: ਚਾਰ ਕਿਸਮ ਦੇ ਧਜਾਨ[2] ਦੱਸੇ ਤੇ ਪਾਪ ਦੇ ਵਿਰੁਧ ਚਾਰ ਪ੍ਰਕਾਰ ਦੇ ਪ੍ਰਯਤਨ[3] ਦੱਸੇ।

ਏਸ ਸਦਾਚਾਰਕ ਪ੍ਰੋਗਰਾਮ ਨੂੰ ਸਿਰੇ ਚੜ੍ਹਾਉਣ ਲਈ ਅਨੇਕ ਸਾਧਨ ਸਨ। ਪਾਪ ਨੂੰ ਰੋਕਣਾ ਤੇ ਪਾਪ ਨੂੰ ਉਖਾੜ ਫੈਂਕਣਾ ਕੋਈ ਮਾਮੂਲੀ ਗੱਲਾਂ ਨਹੀਂ ਸਨ। ਇਹ ਯਤਨ ਕਿਸ ਹੱਦ ਤੱਕ ਸਫਲ ਹੋਏ, ਇਹ ਵੱਖਰਾ ਸਵਾਲ ਹੈ, ਪਰ ਏਸ ਵਿਚ ਕੋਈ ਸ਼ਕ ਨਹੀਂ ਕਿ ਜਿਤਨੀ ਕੁ ਵੀ ਸਫਲਤਾ ਪ੍ਰਾਪਤ ਹੋਈ ਉਸ ਦੇ ਮੁਕਾਬਲੇ ਉਪਰ ਜ਼ੋਰ ਬਹੁਤ ਲੱਗਾ, ਏਸ ਕਰਕੇ ਯਤਨ ਅਤੇ ਵਕਤ ਬਹੁਤ ਜ਼ਾਇਆ ਗਿਆ।

---

1. ਸਤਿ ਦ੍ਰਿਸ਼ਟੀ, 2. ਸਤਿਭਾਵ, 3. ਸਤਿ ਭਾਸ਼ਣ, 4. ਸਤਿ ਵਿਵਹਾਰ, 5. ਸਤਿ ਨਿਰਬਾਹ, 6. ਸਤਿ ਪ੍ਰਯਤਨ, 7. ਸਤਿ ਵਿਚਾਰ, 8. ਸਤਿ ਧਜਾਨ।

2. 1. ਸਰੀਰ ਪਰ ਧਜਾਨ, 2. ਅਨੁਭਵ ਪਰ ਧਜਾਨ, 3. ਭਾਵੋਂ ਅਰ ਵਿਚੋਂ ਪਰ ਧਜਾਨ, 4. ਬੁਧਿ ਅਰ ਆਚਾਰ ਪਰ ਧਜਾਨ।

3. 1. ਪਾਪ ਭਾਵਨਾ ਦੇ ਉਥਾਨ ਨੂੰ ਰੋਕਣ ਦਾ ਪ੍ਰਯਤਨ। 2. ਪਾਪ ਦੀਆਂ ਜੋ ਅਵਸਥਾ ਉਤਪੰਨ ਹੋ ਚੁਕੀਆਂ ਹਨ ਉਨ੍ਹਾਂ ਨੂੰ ਉਖਾੜ ਫੈਂਕਣ ਦਾ ਪ੍ਰਯਤਨ। 3. ਜੋ ਭਲਾਈ ਇਸ ਸਮੇਂ ਉਪਸਥਿਤ ਨਹੀਂ ਉਸ ਨੂੰ ਉਤਪੰਨ ਕਰਨ ਦਾ ਯਤਨ। 4. ਜੋ ਪਲਾਈ ਮੌਜੂਦ ਹੋਵੇ ਤਾਂ ਉਸ ਨੂੰ ਵਧਾਉਣ ਦਾ ਪ੍ਰਯਤਨ।

ਜੈਨ ਧਰਮ ਦਾ ਸਦਾਚਾਰਕ ਵਿਸਤਾਰ ਬੁਧ ਤੋਂ ਘੱਟ ਨਹੀਂ। ਪਰ ਜੈਨ ਨੂੰ ਏਸੇ ਗੱਲ ਦੀ ਸਮਝ ਆ ਗਈ ਸੀ ਕਿ ਸਾਡੇ ਯਤਨ ਪਾਪ ਨੂੰ ਦੂਰ ਕਰਨ ਵਿਚ ਬੜੇ ਘੱਟ ਸਫਲ ਹੁੰਦੇ ਹਨ। ਉਸਨੇ ਏਸ ਕਰਕੇ ਆਖ਼ਰ ਨਿਕ੍ਰਿਯਾ (Actionless) ਹੋਣਾ ਹੀ ਪਰਮ ਸਫਲ ਯਤਨ ਸਮਝਿਆ। ਜਿਤਨਾ ਆਦਮੀ ਚੁਪ ਕਰਕੇ ਕ੍ਰਿਯਾ ਰਹਿਤ ਹੋਕੇ ਬੈਠਦਾ ਹੈ ਉਤਨਾ ਹੀ ਉਹ ਪਾਪ ਰਹਿਤ ਹੈ। ਕਰਮ ਹੀ ਪਾਪ ਹੈ, ਇਹ ਜੈਨ ਦਾ ਆਖਰੀ ਸਿਧਾਂਤ ਸੀ। ਮਹਾਂਬੀਰ ਨੇ ਕਿਹਾ:-

> "ਕਰਮ ਕਰਨ ਤੋਂ ਜੋ ਅਨੰਦ ਪ੍ਰਾਪਤ ਹੁੰਦਾ ਹੈ, ਉਸ ਵਿਚ ਫਸੇ ਹੋਏ ਲੋਕ ਕਦੀ ਕਸ਼ਟ ਅਰ ਪਾਪ ਤੋਂ ਨਹੀਂ ਬਚ ਸਕਦੇ। ਕਰਮ ਹੀ ਮਨੁਖਾਂ ਦੀ ਮੌਤ ਦਾ ਕਾਰਣ ਹੈ।" (ਰੂਤ੍ਰ ਕ੍ਰਿਦੰਗ)

ਜੈਨ ਅਤੇ ਬੁਧ ਦਾ ਤਰੀਕਾ ਸਦਾਚਾਰ ਨੂੰ ਠੀਕ ਰਖਣ ਲਈ ਜੁਗਤੀ ਦਾ ਸਾਧਨ ਸੀ, ਪਰ ਕੋਈ ਹੋਰ ਉਪਾਉ ਭੀ ਹਨ?

ਯਾਰ੍ਹਵੀਂ ਸਦੀ ਵਿਚ ਇਕ ਬੂਅਲੀ ਮਸਕਵਿਯਾ ਨਾਮ ਦਾ ਫਿਲਾਸਫਰ ਹੋਇਆ ਹੈ। ਇਹ ਸੁਲਤਾਨ ਅਦੂਦ-ਦੌਲਾ ਦਾ ਵਜ਼ੀਰ ਸੀ। ਇਹ ਵੈਦ ਵੀ ਸੀ, ਨਾਲੇ ਇਤਿਹਾਸਕਾਰ। ਇਸਨੇ ਇਕ ਪੁਸਤਕ ਲਿਖੀ ਹੈ 'ਤਹਜ਼ੀਬਉਲ ਇਖ਼ਲਾਕ'। ਬੂਅਲੀ ਨੇ ਸਾਰੇ ਦੁਰਾਚਾਰਾਂ ਨੂੰ ਬੀਮਾਰੀਆਂ ਵਿਚ ਗਿਣਿਆ ਹੈ ਤੇ ਇਸ ਦੇ ਇਲਾਜ ਦੱਸੇ ਹਨ। ਉਸ ਨੇ ਅੱਠ ਕਿਸਮ ਦੇ ਦੁਰਾਚਾਰ ਮੰਨੇ ਹਨ। ਲੋਭ ਅਤੇ ਕੰਜੂਸੀ ਨੂੰ ਏਹਨਾਂ ਵਿਚ ਹੀ ਗਿਣਿਆ ਹੈ। ਬੂਅਲੀ ਨੇ ਕਿਹਾ ਕਿ ਇਨ੍ਹਾਂ ਰੋਗਾਂ ਨੂੰ ਦੂਰ ਕਰਨ ਲਈ ਦੋ ਰਸਤੇ ਹਨ, ਇਕ ਤਾਂ ਇਹ ਕਿ ਦਵਾਈ ਉਹ ਵਰਤੀ ਜਾਵੇ ਜੋ ਰੋਗ ਦੇ ਐਨ ਉਲਟ ਹੈ : ਜੈਸੇ ਕੰਜੂਸੀ ਨੂੰ ਹਟਾਉਣ ਲਈ ਸ਼ਾਹੀ ਖਰਚ ਦਾ ਹਥਿਆਰ ਵਰਤਿਆ ਜਾਵੇ। ਦੂਸਰੇ, ਚੂੰਕਿ ਸਾਰੇ ਆਚਾਰਿਕ ਰੋਗਾਂ ਦੇ ਕਾਰਣ ਕ੍ਰੋਧ ਅਤੇ ਮੋਹ ਹੁੰਦੇ ਸਨ, ਇਸ ਲਈ ਇਨ੍ਹਾਂ ਨੂੰ ਦੂਰ ਕਰਨ ਦੇ ਇਲਾਜ ਸੋਚੇ ਜਾਣ।

ਬੂਅਲੀ ਨੇ ਬੜੇ ਵਿਸਤਾਰ ਨਾਲ ਇਹ ਸਾਬਤ ਕੀਤਾ ਹੈ ਕਿ ਸਾਰੇ ਪਾਪ ਮੋਹ ਅਤੇ ਕ੍ਰੋਧ ਇਨ੍ਹਾਂ ਦੋ ਰੋਗਾਂ ਤੋਂ ਉਪਜਦੇ ਹਨ। ਅਸੀਂ ਬੂਅਲੀ ਦੀ ਏਸ ਗੱਲ ਨਾਲ ਭਾਵੇਂ ਰਾਇ ਨਾ ਮਿਲਾਈਏ ਕਿ ਸਾਰੇ ਪਾਪ ਮੋਹ ਅਤੇ

ਕ੍ਰੋਧ ਤੋਂ ਉਪਜਦੇ ਹਨ, ਪਰ ਏਸ ਵਿਚ ਕੋਈ ਸ਼ੱਕ ਨਹੀਂ ਕਿ ਕੋਈ ਇਕ ਐਸੀ ਚੀਜ਼ ਜ਼ਰੂਰ ਹੈ ਜਿਸ ਜੜ੍ਹ ਤੋਂ ਬਾਕੀ ਦੇ ਦੁਰਾਚਾਰ ਪੈਦਾ ਹੁੰਦੇ ਹਨ।

ਗੁਰੂ ਨਾਨਕ ਦੇਵ ਜੀ ਦੇ ਖਿਆਲ ਮੁਜਬ ਇਨ੍ਹਾਂ ਵਿਕਾਰਾਂ ਦੀ ਮੂਲ ਜੜ੍ਹ ਹੰਕਾਰ ਹੈ। ਬੂ ਅਲੀ ਵਾਕੁਣ ਬਦੀ ਨੂੰ ਰੋਗ ਮੰਨ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਥਾਂ ਤੇ ਹੰਕਾਰ ਨੂੰ ਰੋਗ ਹੀ ਕਿਹਾ ਹੈ[1]

ਅਜ ਕਲ ਦੇ ਨਵੀਨ ਮਾਨਸਿਕ ਵਿਦਜਾ (Psycho-analysis) ਵਾਲੇ ਵੀ ਕੁਛ ਏਸੇ ਕਿਸਮ ਦੇ ਸਿਧਾਂਤ ਉਪਰ ਪਹੁੰਚੇ ਹਨ, ਕਿ ਮਨੁੱਖ ਦੇ ਅੰਦਰ ਮੁੱਖ ਰੁਚੀ ਇਕ ਹੈ, ਉਹ ਕਾਮ ਵਾਸ਼ਨਾ ਹੈ ਜਿਸ ਦੇ ਵਿਗਾੜ ਤੋਂ ਬਾਕੀ ਦੇ ਵਿਕਾਰ ਤੇ ਮਾਨਸਿਕ ਬੀਮਾਰੀਆਂ ਪੈਦਾ ਹੁੰਦੀਆਂ ਹਨ। ਕਈਆਂ ਦਾ ਸਿਧਾਂਤ ਅੰਦਰ ਵਰਤ ਰਹੀ ਖ਼ੁਦੀ ਨੂੰ ਮੁੱਖਤਾ ਦੇਣ ਦਾ ਹੈ।

ਜੈਸਾ ਅਸੀਂ ਉਪਰ ਦੱਸ ਆਏ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਮਜ਼੍ਹਬਾਂ ਦੀ ਵੰਡ ਹਿੰਦੂ ਮੁਸਲਿਮ ਉਡਾਕੇ ਗੁਰਮੁਖ ਅਤੇ ਮਨਮੁਖ ਦੀ ਕੀਤੀ ਹੈ ਇਹ ਪਰਵਿਰਤੀ ਅਤੇ ਨਿਰਵਿਰਤੀ ਦੇ ਖਿਆਲ ਤੋਂ ਹੈ। ਗੁਰੂ ਨਾਨਕ ਦੇਵ ਜੀ ਨੇ ਗੁਰਮੁਖ ਨੂੰ ਨਿਰਾ ਅਧਜਾਤਮਿਕ ਨੁਕਤੇ ਤੋਂ ਨਹੀਂ ਦੇਖਿਆ, ਪ੍ਰੰਤੂ ਉਸ ਵਿਚ ਇਖ਼ਲਾਕੀ ਤਮੀਜ਼ ਦਾ ਪੂਰਨ ਲਛਣ ਖਿਚਿਆ ਹੈ। ਗੁਰਮੁਖ ਵਿਚ ਭਲੇ ਤੇ ਬੁਰੇ ਦਾ ਵਿਵੇਕ ਦੱਸਿਆ ਹੈ[2] ਪਰ ਗੁਰਮੁਖ ਹਉਮੈ ਤੋਂ ਨਿਰਦੋਸ਼ ਹੈ[3] ਅਰ ਮਨਮੁਖ ਹਉਮੈ ਦੇ ਰੋਗ ਵਿਚ ਗ੍ਰਸਤ ਹੈ[4]

---

1. ਹਉਮੈ ਦੀਰਘ ਰੋਗ ਹੈ ਦਾਰੂ ਭੀ ਇਸੁ ਮਾਹਿ॥ (ਵਾਰ ਆਸਾ ਮ: 2)
ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ॥
ਨਾਨਕ ਸੇ ਜਨੁ ਸਦਾ ਅਰੋਗ॥ (ਗਉੜੀ ਸੁਖਮਨੀ ਮ: 5)
ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ॥
ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ॥
(ਗਉੜੀ ਬਾਵਨ ਅਖਰੀ ਮ: 5)
2. ਗੁਰਮੁਖਿ ਦਰਗਹ ਪਾਵੈ ਮਾਣੁ॥ ਗੁਰਮੁਖਿ ਖੋਟੇ ਖਰੇ ਪਛਾਣੁ॥ (ਸਿਧ ਗੋਸਟਿ)
3. ਗੁਰਮੁਖਿ ਹਉਮੈ ਸਬਦਿ ਜਲਾਏ॥ (ਸਿਧ ਗੋਸਟਿ)
4. ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ 'ਮਨਮੁਖਿ' ਦੁਰਜਨਾ॥
(ਮਹਲਾ 4, ਵਾਰ ਗਉੜੀ)।

ਬੂ ਅਲੀ ਨੇ ਪੁੱਛਿਆ ਸੀ ਕਿ 'ਖਰਾ' ਕੀ ਹੈ? ਉਸ ਆਪ ਹੀ ਕਿਹਾ, ਖਰਾ ਉਹ ਹੈ ਜਿਸ ਦਵਾਰਾ ਇਕ (ਅਰੋਗ) ਪ੍ਰਾਣੀ ਆਪਣੇ ਉੱਦੇਸ਼ ਜਾਂ ਸੁਭਾਵ ਦੀ ਪੂਰਣਤਾ ਨੂੰ ਪ੍ਰਾਪਤ ਹੁੰਦਾ ਹੈ। ਉਸ ਫੇਰ ਕਿਹਾ, ਖਰਾ ਦੋ ਕਿਸਮ ਦਾ ਹੈ: ਇਕ ਸਾਧਾਰਣ, ਦੂਜਾ ਵਿਸ਼ੇਸ਼। ਉਸਦਾ ਸਿੱਧਾਂਤ ਸੀ ਕਿ ਹਰ ਪ੍ਰਾਣੀ ਨੂੰ 'ਵਿਸ਼ੇਸ਼ ਖਰਾ' ਕਰਨ ਵਿਚ ਅਪਣੇ ਅੰਦਰ ਇਕ ਆਨੰਦ ਪ੍ਰਾਪਤ ਹੁੰਦਾ ਹੈ। ਇਹ ਆਨੰਦ ਹੋਰ ਕੁਛ ਨਹੀਂ ਆਪਣੇ ਹੀ ਮੁਖ ਸੁਭਾਵ ਦਾ ਪੂਰਨ ਅਤੇ ਸਜੀਵ ਰੂਪ ਵਿਚ ਪ੍ਰਕਾਸ਼ ਹੈ। ਆਪਣੇ ਹੀ ਅੰਦਰ ਆਪਣੀ 'ਹੋਂਦ' ਦਾ ਪੂਰਣ ਅਨੁਭਵ ਹੈ।

ਬੂ ਅਲੀ ਦੀਆਂ ਲਿਖਤਾਂ ਵਿਚ, ਐਸਾ ਪ੍ਰਤੀਤ ਹੁੰਦਾ ਹੈ ਕਿ ਮਜ਼ਹਬ ਦੇ ਦੋਨੋਂ ਪਖ 'ਅਧਜਾਤਮਿਕ' ਅਤੇ 'ਸਦਾਚਾਰਿਕ' ਆਪਸ ਵਿਚ ਰਲ ਗਏ ਹਨ।

ਗ਼ਜ਼ਾਲੀ ਨੇ ਆਪਣੇ ਗ੍ਰੰਥ 'ਅਹਯਾਉਲ ਅਲੂਮ' ਵਿਚ ਇਨ੍ਹਾਂ ਖਿਆਲਾਂ ਦਾ ਬੜਾ ਲੰਬਾ ਚੌੜਾ ਵਿਸਤਾਰ ਦਿੱਤਾ ਹੈ। ਫਰਕ ਇਤਨਾ ਜ਼ਰੂਰ ਹੈ ਕਿ ਆਪਣੇ ਸੁਭਾਵ ਮੁਤਾਬਿਕ ਬਣਨ ਲਈ ਗ਼ਜ਼ਾਲੀ ਨੇ ਜ਼ੋਰ ਵਿਦਿਆ ਅਤੇ ਸਕੂਲਾਂ ਦੀ ਪੜ੍ਹਾਈ, ਜੋ ਬਚਪਨ ਤੋਂ ਸ਼ੁਰੂ ਹੁੰਦੀ ਹੈ, ਉਪਰ ਦਿੱਤਾ ਹੈ।

ਏਸ ਸਾਰੀ ਗਲ ਦਾ ਮਤਲਬ ਹੈ ਕਿ ਬੁਧ ਨੇ ਪਾਪ ਰਹਿਤ ਹੋਣ ਲਈ ਉਪਾਉ ਸਦਾਚਾਰਕ ਦੱਸੇ ਹਨ, ਜੈਨ ਨੇ ਉਪਾਉ ਕਰਮ ਤਿਆਗ ਦੇ ਦੱਸੇ ਹਨ। ਬੂ ਅਲੀ ਦਾ ਝੁਕਾਉ ਚਕਿਤਸਕ (Medical) ਉਪਾਵਾਂ ਵਲ ਅਤੇ ਗ਼ਜ਼ਾਲੀ ਦਾ ਵਿਦਜਕ (Educational) ਹੈ। ਗੁਰੂ ਨਾਨਕ ਦੇਵ ਜੀ ਨੇ ਜੋ ਉਪਾਉ ਪਾਪ ਰਹਿਤ ਹੋਣ ਲਈ ਦੱਸਿਆ ਉਹ ਇਨ੍ਹਾਂ ਤੋਂ ਭਿੰਨ ਹੈ।

ਉਨ੍ਹਾਂ ਦਾ ਤ੍ਰੀਕਾ ਵਿਗਾਸ ਵਾਦ (Evolution) ਦਾ ਹੈ। ਉਨ੍ਹਾਂ ਦਾ ਗੁਰਮੁਖ ਆਪਣੀ ਵਿਗਾਸ ਗਤੀ ਵਿਚ ਪਾਪ ਤੋਂ ਉਪਰ ਉਠ ਜਾਂਦਾ ਹੈ। ਪਾਪ ਨੂੰ (ਬੁਧ ਮਤ ਵਾਕੁਣ) ਅੰਦਰੋਂ ਪੁੱਟਕੇ ਬਾਹਰ ਨਹੀਂ ਸੁਟਣਾ ਪੈਂਦਾ, ਪਾਪ ਓਥੇ ਦਾ ਓਥੇ ਰਹਿ ਜਾਂਦਾ ਹੈ ਤੇ ਮਨੁਖ ਅਗਾਂਹ ਵਧ ਜਾਂਦਾ ਹੈ। ਉਨ੍ਹਾਂ ਦਾ ਕਥਨ ਹੈ:-

**ਨਾਨਕ ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥** (ਜਪੁਜੀ)

ਹਿਕ ਬੀਜ ਜਿਸ ਕੂੜੇ ਕਰਕਟ ਵਿਚ ਸੁੱਟਿਆ ਜਾਂਦਾ ਹੈ ਆਪਣੇ ਜੀਵਨ ਉਭਾਰ ਵਿਚ ਆਪਣਾ ਸਿਰ ਉਸ ਤੋਂ ਬਾਹਰ ਕੱਢ ਲੈਂਦਾ ਹੈ, ਇਹ ਕੌਲ ਫੁਲ ਛੱਪੜ ਦੇ ਪਾਣੀ ਵਿਚੋਂ ਗਰਦਨ ਹਮੇਸ਼ਾਂ ਉੱਚੀ ਕਰ ਜਾਂਦਾ ਹੈ, ਚਾਹੇ ਪਾਣੀ ਕਿਤਨਾ ਵਧ ਜਾਏ। ਜੇ ਕੌਲ ਫੁੱਲ ਹਿ ਚਾਹਵੇ ਕਿ ਮੈਂ ਚਿੱਕੜ ਨੂੰ ਕਿਸੇ ਯਤਨ ਨਾਲ ਬਾਹਰ ਕੱਢ ਸੁਟਾਂ ਤਾਂ ਇਹ ਯਤਨ ਨਿਸਫਲ ਹੋਵੇਗਾ।

ਐਸੀ ਨਿਸਫਲਤਾ ਦੇ ਖਿਆਲ ਤੋਂ ਹੀ ਗੁਰੂ ਨਾਨਕ ਜੀ ਨੇ ਕਿਹਾ 'ਜੋਰੁ ਨ ਜੁਗਤੀ ਛੁਟੈ ਸੰਸਾਰੁ।' ਸਹਜ ਦੇ ਤਰੀਕੇ ਨਾਲ ਉੱਨਤ ਹੋਣਾ, ਇਹ ਵਿਗਾਸ ਮਾਰਗ ਹੈ, ਉੱਨਤ ਹੋਇਆ ਮਨੁੱਖ ਆਪਣੀਆਂ ਕਮਜ਼ੋਰੀਆਂ ਦੀ ਕੁੰਜ ਵਿਚੋਂ ਅਡੋਲ ਸਰਕ ਜਾਂਦਾ ਹੈ। ਗੁਰਮੁਖ ਦਾ ਨਿਸ਼ਾਨਾ ਸੱਚ ਦੀ ਤਲਾਸ਼ ਹੈ, ਜਿਸ ਦੇ ਦ੍ਰਿਸ਼ ਵਿਚ ਰਚਕੇ ਉਹ ਸੰਸਾਰੀ ਕੂੜ ਤੋਂ ਉਪਰ ਹੋ ਜਾਂਦਾ ਹੈ।

**ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ॥**

(ਸਿਰੀ ਰਾਗ ਮ: ੨)

ਏਮਰਸਨ ਨੇ ਸਦਾਚਾਰ ਬਾਬਤ ਕਿਹਾ:-

"ਸਚ ਦੇ ਨਿਤ ਦਰਸ਼ਨ ਤੋਂ ਉਹ ਸੁਭਾਵ ਘੜਿਆ ਜਾਂਦਾ ਹੈ ਜਿਸ ਤੋਂ ਸਦਾਚਾਰ ਉਪਜਦਾ ਹੈ[1]।"

ਗੁਰੂ ਨਾਨਕ ਸਾਹਿਬ ਨੇ ਗੁਰਮੁਖ ਨੂੰ ਜਨਮ ਭੂਮਿ ਪ੍ਰਦਾਨ ਕੀਤੀ। ਗੁਰੂ ਗੋਬਿੰਦ ਸਿੰਘ ਨੇ ਗੁਰਮੁਖ ਨੂੰ ਕਰਮ ਭੂਮਿ ਬਖਸ਼ੀ। ਏਸ ਕਰਮ ਖੇਤ੍ਰ ਵਿਚ ਜੋ ਕੁਛ ਗੁਰਮੁਖ ਨੇ ਕੀਤਾ, ਤ੍ਵਾਰੀਖ ਉਸਦੀ ਗ੍ਵਾਹ ਹੈ, ਪਰ ਤ੍ਵਾਰੀਖ ਇਖ਼ਲਾਕ ਵੀ ਤ੍ਵਾਰੀਖ ਹੈ ਜੋ ਅਜੇ ਲਿਖੀ ਨਹੀਂ ਗਈ।

ਬੁਧ ਨੇ ਘੋੜ ਸਵਾਰਾਂ ਨੂੰ ਸਨਮੁਖ ਕਰਕੇ ਕਿਹਾ ਸੀ ਕਿ ਇਨ੍ਹਾਂ ਪਾਲਤੂ ਪਸ਼ੂਆਂ ਉਪਰ ਸਵਾਰ ਹੋਕੇ ਨਿਰਵਾਣ ਵਿਚ ਨਹੀਂ ਜਾਇਆ ਜਾ ਸਕਦਾ, ਉਥੇ ਜਾਣ ਵਾਸਤੇ ਆਪਣੇ ਆਤਮਾ (ਮਨ) ਨੂੰ ਸਰਲ ਕਰਕੇ ਉਸਦੀ ਸਵਾਰੀ ਕਰਨੀ ਹੁੰਦੀ ਹੈ[2]

---

1. Character is the habit of action from the permanent vision of Truth. (Emerson)
2. ਨਹਿ ਏਤੇਹਿ ਯਾਨੇਹਿ ਗੱਛੇਯ ਅਗਤੇ ਸਿਸ ਯਥ ਅੱਤਾਨਾ ਸੁੰਦਤੇ ਨ ਦੰਤੋ ਦੱਤੇਨ ਗੱਛਤਿ॥ (ਮੂਲ ਪਾਲੀ ਗ੍ਰੰਥ ਧੱਮ ਪਦ 23, 4

ਪਰ ਗੁਰਮੁਖ ਦੇ ਆਦਰਸ਼ ਦਾ ਕਰਮ ਖੇਤ੍ਰ ਵਿਚ ਵਿਕਾਸ ਘੋੜੇ ਦੀ ਸਵਾਰੀ ਦੇ ਪ੍ਰਤਿਕੂਲ ਨਹੀਂ ਸੀ। ਗੁਰਮੁਖ ਓਹੀ ਸੀ ਜੋ ਆਪਣੇ ਮਨ ਉਪਰ ਵੈਸਾ ਹੀ ਸਵਾਰ ਹੈ ਜੈਸਾ ਰਣ ਖੇਤ ਦੇ ਘੋੜੇ ਉਪਰ:-

**ਖਾਲਸਾ ਸੋਇ ਨਿਰਧਨ ਕੋ ਪਾਲੈ॥ ਖਾਲਸਾ ਸੋਇ ਦੁਸ਼ਟ ਕੋ ਗਾਲੈ॥**
**ਖਾਲਸਾ ਸੋਇ ਜੋ ਚੜ੍ਹ ਤੁਰੰਗ॥ ਖਾਲਸਾ ਸੋਇ ਕਰੈ ਨਿਤ ਜੰਗ॥**
(ਤਨਖਾਹਨਾਮਾ, ਭਾਈ ਨੰਦ ਲਾਲ)

ਉਸ ਵੇਲੇ ਦੀ ਮੁਲਕੀ ਹਾਲਤ ਨੇ ਗੁਰਮੁਖ ਲਈ ਦੋਹਰੀ ਸਵਾਰੀ ਜ਼ਰੂਰੀ ਕਰ ਦਿੱਤੀ ਸੀ, ਜਿਸ ਉਪਰ ਚੜ੍ਹੇ ਚੜ੍ਹਾਏ ਨੇ ਨਿਰਵਾਣ ਪ੍ਰਾਪਤ ਕਰਨਾ ਹੈ।

ਮਹਾਂਬੀਰ ਨੇ ਕਿਹਾ ਸੀ:

**"......ਦੂਸਰੇ ਲਈ ਕੰਮ ਕਰਨਾ ਦੂਸਰੇ ਦੀ ਸਹਾਇਤਾ ਕਰਨਾ, ਇਨ ਸਭ ਸੇ ਬੁਧਿਮਾਨ ਮਨੁਸ਼ ਕੋ ਬਚਨਾ ਚਾਹੀਏ।"**
(ਸੂਤ੍ਰ ਕ੍ਰਿਦੰਗ)

ਪਰ ਗੁਰਮੁਖ ਦੇ ਅੰਦਰ ਵਰਤ ਰਹੀ ਦਯਾ ਨੇ ਹੀ ਉਸ ਨੂੰ 'ਕੰਮ' ਲਈ ਮਜਬੂਰ ਕਰ ਦਿੱਤਾ। ਦਯਾ ਭਰਪੂਰ ਗੁਰਮੁਖ ਦੀ ਧਾਰਨਾ ਹੁਣ ਇਹ ਸੀ:-

**ਦੇਖ ਦੁਖੀ ਕੋ ਦਯਾ ਉਪਾਵਹੁ। ਯਥਾ ਸ਼ਕਤਿ ਤਿਸ ਕਸ਼ਟ ਮਿਟਾਵਹੁ।**
**ਕਰਨ ਦਯਾ ਕੋ ਪੁੰਨ ਘਨੇਰ। ਦਯਾ ਕਰਤ ਹੁਇ ਬਡਹਿਂ ਬਡੇਰਾ।**
**...ਕਰਹਿਂ ਦੀਨ ਕੋ ਸੁਖੀ ਬਿਸਾਲਾ। ਪਰਮੇਸ਼੍ਵਰ ਹ੍ਵੈ ਤਿਨਹਿਂ ਕ੍ਰਿਪਾਲਾ।**
(ਸੂਰਜ ਪ੍ਰਕਾਸ਼)

ਮਹਾਂਬੀਰ ਨੇ ਜੋ ਦੂਸਰੇ ਦੀ ਸਹਾਇਤਾ ਬਾਬਤ ਮਨਾਹੀ ਕੀਤੀ ਸੀ, ਇਹ ਸ਼ਾਇਦ ਉਸ ਵੇਲੇ ਦੀ ਜ਼ਰੂਰਤ ਦੇ ਮੁਤਾਬਿਕ ਉਸ ਦੇ ਖਿਆਲ ਅਨੁਸਾਰ ਠੀਕ ਸੀ। ਉਸ ਵੇਲੇ ਦੀਆਂ ਲੜਾਈਆਂ ਅੰਦਰੂਨੀ ਲੜਾਈਆਂ ਸਨ। ਖਾਨਾ ਜੰਗੀ ਵੇਲੇ ਸਹਾਇਤਾ ਨਾ ਕਰਨੀ ਤੇ ਨਿਰਪੱਖ ਹੋ ਜਾਣਾ ਸ਼ਾਂਤੀ ਵਧਾਉਣ ਦਾ ਕਾਰਨ ਹੋ ਸਕਦਾ ਹੈ।

ਵੈਸ਼ਾਲੀ ਦੇ ਸੁਨਿਹਰੀ ਬੁਰਜਾਂ ਦਾ ਬਚਾਉ ਐਸੇ ਹੀ ਸ਼ਾਂਤੀ ਦੇ ਵਾਯੂ ਮੰਡਲ ਵਿਚ ਸੀ, ਪਰ ਹੁਣ ਜ਼ਮਾਨਾ ਬਦਲ ਚੁਕਾ ਸੀ। ਮੁਲਕ ਦੀ ਸ਼ਾਨ ਦੇ ਬੁਰਜ ਦਾ ਕਿੰਗਰਾ ਢਹਿ ਚੁਕਾ ਸੀ। ਸੋਨਾ ਸਾਰਾ ਲਦੀਕੇ ਸਰਹੱਦੋਂ ਪਾਰ ਪਹੁੰਚ ਚੁਕਾ ਸੀ, ਜਿਸ ਦੀ ਕੀਮਤ ਵੈਸ਼ਾਲੀ ਦੇ ਬੁਰਜਾਂ ਤੋਂ ਵੱਧ ਸੀ। ਮਨੁੱਖ ਦੀ ਬੇਇਜ਼ਤੀ ਉਸ ਦੀ ਛਾਤੀ ਉਪਰ ਬੈਠੀ ਸਾਹ ਘੁੱਟ ਰਹੀ ਸੀ। ਗੁਰਮੁਖ ਲਈ ਵੈਸ਼ਾਲੀ ਵਿਚ ਦਿਤੀ ਗਈ ਪੁਰਾਣੀ ਸਿੱਖਿਆ ਨਾਕਾਫੀ ਸੀ। 'ਗੁਰਮੁਖ' ਸਮੇਂ ਅਨੁਸਾਰ ਅਗਾਂਹ ਵਧੂ ਚੀਜ਼ ਸੀ, ਇਹ ਪਿਛਾਂਹ ਖਿੱਚੂ ਨਹੀਂ ਸੀ*।

ਗੁਰਮੁਖ ਦੇ ਲੱਛਣ ਤੇ ਗੁਰਮੁਖ ਦੀ ਫਿਲਾਸਫੀ ਤੇ ਗੁਰਮੁਖ ਦਾ ਸਦਾਚਾਰ ਬੇਸ਼ਕ ਇਕ ਦਿਲਚਸਪ ਵਿਸ਼ਯ ਹੈ, ਪਰ ਸਵਾਲ ਹਿ ਹੈ ਕਿ ਐਸੇ ਗੁਰਮੁਖਾਂ ਨੇ ਕਰਮ ਖੇਤ੍ਰ ਵਿਚ ਕੀ ਕੁਛ ਕਰ ਦਿਖਾਯਾ?

ਬੁਧ ਮਜ਼੍ਹਬ ਹਿੰਦੁਸਤਾਨ ਵਿਚ, ਆਪਣਾ ਭਾਰੀ ਚਮਤਕਾਰ ਦਿਖਾਕੇ ਆਖ਼ਰ ਖ਼ਤਮ ਹੋ ਗਿਆ। ਜੈਨੀਆਂ ਦੀ ਭਾਵੇਂ ਹਸਤੀ ਮੌਜੂਦ ਹੈ ਪਰ ਓਹ ਆਪਣੀ ਪ੍ਰਭੁਤਾ ਅਤੇ ਮਹਾਲਤਾ ਗੁਆ ਬੈਠੇ ਹਨ। ਇਨ੍ਹਾਂ ਗਲਾਂ ਦੇ ਕੀ ਕਾਰਣ ਹਨ? ਇਨ੍ਹਾਂ ਸ਼ਬਦਾਂ ਨੂੰ ਜੇ ਵਿਸਤਾਰ ਪੂਰਬਕ ਦੇਖਣ ਲਗੀਏ ਤਾਂ ਇਹ ਆਪਣੇ ਆਪ ਵਿਚ ਇਕ ਗੰਭੀਰ ਮਜ਼ਮੂਨ ਹੈ ਇਤਨਾ ਜੋ ਏਸ ਆਰਟੀਕਲ ਦੀਆਂ ਹੱਦਾਂ ਅੰਦਰ ਨਹੀਂ ਸਮਾ ਸਕਦਾ ਤੇ ਜਿਸ ਨੂੰ ਪਾਠਕਾਂ ਦੇ ਸਾਮ੍ਹਣੇ ਫੇਰ ਕਦੇ ਰੱਖਿਆ ਜਾਵੇਗਾ। ਪਰ ਇਤਨਾ ਕੁ ਇਸ਼ਾਰਾ ਜ਼ਰੂਰ ਦਿੱਤਾ ਜਾ ਸਕਦਾ ਹੈ ਕਿ ਮੁੱਖ ਕਾਰਣਾਂ ਵਿਚੋਂ ਕਾਰਣ ਵਰਣ ਅਵਸਥਾ ਦਾ ਹੈ, ਜਿਸਨੂੰ ਜਾਤਿ ਅਭਿਮਾਨ ਜਾਂ ਛੂਤ ਅਛੂਤ ਦਾ ਬੰਧਨ ਕਹਿ ਲਵੋ। ਹਰ ਨਵਾਂ ਸੁਧਾਰਕ ਮਜ਼੍ਹਬ ਜਾਤਿ ਭੇਦ ਨੂੰ ਮੇਟਣਾ ਚਾਹੁੰਦਾ ਹੈ; ਪਰ ਆਖਰ ਜਾਤਿ ਭੇਦ ਕਿਸੇ ਨਾ ਕਿਸੇ ਟਿਕਾਣੇ ਜਾ ਕੇ ਆਪ ਮਰ ਮਿਟਦਾ ਹੈ। ਜਾਤਿ ਭੇਦ ਜਿੱਤ ਜਾਂਦਾ ਹੈ, ਮਜ਼ਹਬ ਹਾਰ ਜਾਂਦਾ ਹੈ। ਉਸ ਨਾਲ ਸੁਧਾਰ ਦੀ ਲਹਿਰ ਖ਼ਤਮ ਹੋ ਜਾਂਦੀ ਹੈ, ਜੋ ਰੂਪ ਵਟਾਕੇ ਫੇਰ ਸ਼ੁਰੂ ਹੋ ਜਾਂਦੀ ਹੈ। ਏਸ ਮੁਲਕ ਦੀ ਮਜ਼੍ਹਬੀ ਤ੍ਵਾਰੀਖ ਐਸੇ ਲਗਾਤਾਰ ਸਿਲਸਿਲੇ ਦਾ ਲਹਿਰ ਪਰਵਾਹ ਹੈ।

---

* ਅਗਾਹਾਂ ਕੂ ਤ੍ਰਾਂਘਿ ਪਿਛਾ ਫੇਰਿ ਨ ਮੁਹਡੜਾ॥
(ਮਹਲਾ 5, ਵਾਰ ਮਾਰੂ ਡਖਣੇ)

ਹਿੰਦੁਸਤਾਨ ਦੀ ਪਰਵਿਰਤ ਵਰਤੋਂ ਇਹ ਬਣੀ ਰਹੀ ਹੈ ਕਿ ਦੇਸ਼ ਪਵੇ ਚੁੱਲ੍ਹੇ ਵਿਚ, ਸ਼ਰਮ ਤੇ ਹਯਾ ਬਿਨਾਂ ਸ਼ੱਕ ਡੁਬ ਜਾਣ; ਮਾਲ ਅਸਬਾਬ ਭੀ ਲੁੱਟਿਆ ਜਾਏ ਪਰ ਵਰਣ ਵਿਵਸਥਾ ਜ਼ਰੂਰ ਕਾਇਮ ਰਹੇ। ਜੇ ਲੈਕਚਰਾਂ ਵਿਚ ਜਾਤਿ ਭੇਦ ਉਡਾਯਾ ਜਾਵੇ ਤਾਂ ਕਾਨੂੰਨ ਵਿਚ ਰਹਿ ਜਾਵੇ। ਜੇ ਕਾਨੂੰਨ ਵਿਚੋਂ ਕੱਢਿਆ ਜਾਵੇ ਤਾਂ ਵਰਤੋਂ ਵਿਚ ਰਹਿ ਜਾਵੇ। ਇਹ ਗੀਠੀਏ (Gout) ਦੀ ਪੀੜ ਹੈ; ਜੋ ਗਿੱਟੇ ਵਿਚੋਂ ਹਟੇ ਤਾਂ ਗੋਡੇ ਵਿਚ, ਗੋਡੇ ਵਿਚੋਂ ਹਟੇ ਤਾਂ ਅਰਕ ਵਿਚ। ਹਿੰਦੁਸਤਾਨੀ ਮੌਤ ਏਸੇ ਰੋਗ ਨਾਲ ਲਿਖੀ ਹੈ।

* * *

ਇਕ ਵੇਰ ਪਹਾੜੀ ਰਾਜੇ ਗੁਰੂ ਗੋਬਿੰਦ ਸਿੰਘ ਜੀ ਪਾਸ ਆਏ। ਭਾਈ ਮਨੀ ਸਿੰਘ ਦੀ ਗਿਆਨ ਰਤਨਾਵਲੀ ਵਿਚ ਲਿਖਿਆ ਹੈ ਕਿ ਰਾਜੇ ਦਰਸ਼ਨ ਨੂੰ ਆਏ ਤਾਂ ਉਨ੍ਹਾਂ ਨੂੰ ਸਾਹਿਬਾਂ ਬਚਨ ਕੀਤਾ, ਤੁਸੀਂ ਪਾਹੁਲ ਲਵੋ ਤੇ ਵਾਹਿਗੁਰੂ ਦੀ ਸਿਖੀ ਅੰਗੀਕਾਰ ਕਰੋ, ਤਾਂ ਰਾਜ ਰਘੁਵੰਸ਼ੀਆਂ ਦਾ ਜੋ ਪ੍ਰਿਥਵੀ ਤੋਂ ਖੁੱਥਾ ਹੋਇਆ ਹੈ ਸੋ ਤੁਸਾਨੂੰ ਫੇਰ ਲੈ ਦੇਵੀਏ। ਤਾਂ ਉਨ੍ਹਾਂ ਅਰਦਾਸ ਕੀਤੀ, ਅਸਾਡੇ ਲਾਗ ਬੋਦੀ ਤੇ ਜਨੇਊ ਰਹਿਣ ਦੇਵੋ...।

ਬੋਦੀਆਂ ਤੇ ਜਨੇਊ ਨਿਸ਼ਾਨੀ ਹੈ ਦ੍ਵਿਜ ਦੀ, ਜਿਸਦਾ ਅਧਿਕਾਰ ਸ਼ੂਦਰ ਨੂੰ ਨਹੀਂ। ਇਹ ਨਿਸ਼ਾਨੀ ਹੈ ਜਾਤਿ ਦੇ ਬਿੱਲੇ ਦੀ, ਜਿਸਨੂੰ ਗਵਾਉਣ ਲਈ ਰਾਜੇ ਤਿਆਰ ਨਹੀਂ ਸਨ, ਹੋਰ ਭਾਵੇਂ ਸਭ ਕੁਛ ਲੁੱਟਿਆ ਜਾਵੇ।

ਗੁਰਮੁਖ ਦੀ ਬਨਾਵਟ ਏਸ ਜਾਤਿ ਦੀ ਲਕੀਰ ਤੋਂ ਬਾਹਰ ਸੀ। ਇਸ ਵਿਚ ਚਾਰੇ ਵਰਣ, ਚਾਰੇ ਆਸ਼ਰਮ, ਚਾਰੇ ਮਜ਼੍ਹਬ; ਹਿੰਦੂ; ਮੁਸਲਮਾਨ, ਜੈਨੀ, ਬੋਧੀ ਸ਼ਾਮਲ ਹੋ ਸਕਦੇ ਸਨ[1]

ਪਰ ਇਹ ਖੁੱਲ੍ਹ ਵਾਧੇ ਦਾ ਕਾਰਣ ਸਾਬਤ ਨਾ ਹੋਈ। ਇਸ ਨੇ ਦਾਇਰਾ ਸੰਕੁਚਿਤ ਕਰ ਦਿਤਾ। ਵੱਡੀ ਜਾਤਿ ਵਾਲਿਆਂ ਨੱਕ ਭੌਂ ਚੜ੍ਹਾ ਲਿਆ। ਬ੍ਰਾਹਮਣਾਂ ਇਤ੍ਰਾਜ਼ ਕੀਤੇ। ਹਿੰਦੂ ਰਾਜੇ ਗੁਰੂ ਗੋਬਿੰਦ ਸਿੰਘ ਨਾਲ ਲੜ ਪਏ।

---

1. ਬਾਰਹਿ ਪੰਥ ਇਕਤ੍ਰ ਕਰ ਗੁਰਮੁਖ ਗਾਡੀ ਰਾਹ ਚਲਾਇਆ।
(ਭਾਈ ਗੁਰਦਾਸ ਵਾਰ 18-14)।

ਬ੍ਰਾਹਮਣਾਂ ਦਾ ਹਿੰਦੂ ਰਾਜਿਆਂ ਨੂੰ ਗੁਰੂ ਜੀ ਨਾਲ ਲੜਾ ਦੇਣਾ ਬੜੀ ਮਾਮੂਲੀ ਗਲ ਹੈ। ਇਤਿਹਾਸ ਗ੍ਰਾਹ ਹੈ ਕਿ ਵਰਣ ਆਸ਼੍ਰਮ ਦੀ ਰੱਖਿਆ ਦੇ ਦੋਸ਼ ਵਿਚ ਬ੍ਰਾਹਮਣ ਮੁਸਲਮਾਨ ਹਾਕਮਾਂ ਕੋਲ ਗੁਰੂ ਸਾਹਿਬਾਂ ਦੀਆਂ ਸ਼ਿਕੈਤਾਂ ਪਹੁੰਚਾਉਂਦੇ ਰਹੇ[1]

ਜਿਨ੍ਹਾਂ ਦੀ ਖ਼ਾਤਰ ਲੜਨਾ ਹੈ ਜੇ ਓਹ ਵੀ ਦੁਸ਼ਮਨ ਹੋ ਜਾਣ ਤਾਂ ਇਸਦਾ ਮਨ ਉੱਪਰ ਕੀ ਅਸਰ ਪੈਂਦਾ ਹੈ? ਇਹ ਆਦਮੀ ਦੇ ਇਖ਼ਲਾਕ ਉਪਰ ਨਿਰਭਰ ਹੈ। ਜਿਸ ਵੇਲੇ ਸ਼ਹਿਨਸ਼ਾਹੀ ਹਕੂਮਤ ਨਾਲ ਮੁਕਾਬਲਾ ਛਿੜ ਪਵੇ ਤੇ ਆਪਣੇ ਪਾਸ ਸਰੋ ਸਾਮਾਨ ਨਾ ਹੋਵੇ ਤਾਂ ਮਨੁੱਖ ਕੋਲ ਕੇਵਲ ਇਖ਼ਲਾਕੀ ਖ਼ਜ਼ਾਨਾ ਹੈ ਜੋ ਉਸਨੂੰ ਸਾਬਤ ਕਦਮ ਰਖਦਾ ਹੈ। ਦੇਖਣ ਵਾਲੀ ਗੱਲ ਏਹੋ ਹੀ ਹੈ ਤੇ ਸਿਰਫ ਏਹੋ ਹੀ ਹੈ ਕਿ ਜੁੱਧ ਦੀਆਂ ਘਮਸਾਣਾਂ ਵਿਚ, ਭੁੱਖਾਂ ਤੇ ਕਸ਼ਟਾਂ ਵਿਚ ਗੁਰਮੁਖ ਨੇ ਆਪਣੇ ਇਖ਼ਲਾਕ ਨੂੰ ਕਿਸ ਤਰ੍ਹਾਂ ਨਿਭਾਇਆ। ਬੂ ਅਲੀ ਨੇ ਕਿਹਾ ਸੀ ਜੇ ਇਕ ਇਕਾਂਤ ਵਾਸੀ ਜੋਗੀ ਇਹ ਸਮਝਦਾ ਹੈ ਕਿ ਉਹ ਸਦਾਚਾਰੀ ਜੀਵਨ ਬਿਤਾ ਰਿਹਾ ਹੈ ਤਾਂ ਉਹ ਆਪਣੇ ਆਪ ਨੂੰ ਧੋਖਾ ਦੇ ਰਿਹਾ ਹੈ, ਉਹ ਮਜ਼੍ਹਬੀ (Religious) ਤੇ ਹੋ ਸਕਦਾ ਹੈ ਪਰ ਇਖ਼ਲਾਕੀ (Moral) ਨਹੀਂ। ਇਖ਼ਲਾਕ ਲਈ ਸਮਾਜ ਦਾ ਹੋਣਾ ਜ਼ਰੂਰੀ ਹੈ[2] ਪਰ ਮੇਰਾ ਖ਼ਿਆਲ ਹੈ ਕਿ ਇਖ਼ਲਾਕ ਦਾ ਅਸਲੀ ਜੌਹਰ ਉਸ ਵੇਲੇ ਖੁੱਲਦਾ ਹੈ ਜਿਸ ਵੇਲੇ ਮੈਦਾਨ ਦੀ ਜਿੱਤੀ ਹੋਈ ਹਾਲਤ ਵਿਚ ਮਨੁੱਖ ਡਿੱਗੇ ਦੁਸ਼ਮਣ ਨਾਲ ਵਰਤਾਉ ਕਰਦਾ ਹੈ, ਖਾਸ ਕਰਕੇ ਉਸ ਦੁਸ਼ਮਣ ਨਾਲ ਜਿਸਨੇ ਇਸਤ੍ਰੀਆਂ ਅਤੇ ਬੱਚਿਆਂ ਉਪਰ ਅਤਜਾਚਾਰ ਦੀ ਕੰਧ ਢਾਈ ਹੋਵੇ।

ਸਿਖਾਂ ਦੀਆਂ ਲੜਾਈਆਂ, ਜਿਨ੍ਹਾਂ ਵਿਚ ਕੁਰਬਾਨੀ ਬਹੁਤ ਹੋਈ, ਉਹ ਅਬਦਾਲੀ ਨਾਲ ਸਨ। ਅਬਦਾਲੀ ਦੀ ਇਕ ਲੜਾਈ ਵਿਚ ਉਸ ਦੇ ਨਾਲ ਆਏ ਹੋਏ ਇਕ ਤਵਾਰੀਖ ਕਾਰ ਨੇ, ਜਿਸਦਾ ਨਾਮ ਕਾਜ਼ੀ ਨੂਰ ਮੁਹੰਮਦ ਸੀ ਸਿੱਖ ਇਖ਼ਲਾਕ ਦਾ ਆਖ਼ਰੀ ਸਾਰਟੀਫੀਕੇਟ ਦੇ ਦਿੱਤਾ। ਉਸ

---

1. ਲਵਪੁਰ ਗਏ ਫਿਰਾਦੀ ਸਾਰੇ। ਢਿਗ ਅਕਬਰ ਕੇ ਜਾਇ ਪੁਕਾਰੇ:-ਤੁਮ ਮਰਿਯਾਦਾ ਰਾਖਨ ਹਾਰੇ। ਬਿਗਰਤ ਕੋ ਜਗ ਦੇਤ ਸੁਧਾਰੇ। ਗੋਇੰਦਵਾਲ ਅਮਰ ਗੁਰ ਹੋਵਾ। ਭੇਦ ਬਰਨ ਚਾਰੋਂ ਕਾ ਖੋਵਾ। (ਸੂਰਜ ਪ੍ਰਕਾਸ਼)।
2. ਤਹਜ਼ੀਬਉਲ ਇਖ਼ਲਾਕ ਦੇ ਆਧਾਰ ਉਪਰ।

ਕਿਹਾ, ਸਿਖਾਂ ਵਿਚ ਵਿਭਚਾਰ ਨਹੀਂ, ਨਾ ਹੀ ਚੋਰੀ ਇਨ੍ਹਾਂ ਦਾ ਕੰਮ ਹੈ, ਇਹ ਵਿਭਚਾਰੀ ਅਤੇ ਚੋਰ ਨਾਲ ਦੋਸਤੀ ਹੀ ਨਹੀਂ ਰਖਦੇ। ਸਿਖ ਇਸਤ੍ਰੀ ਦਾ ਧਨ ਨਹੀਂ ਲੁਟਦੇ, ਭਾਵੇਂ ਉਹ ਇਸਤ੍ਰੀ ਗੋਲੀ ਹੋਵੇ ਤੇ ਭਾਵੇਂ ਸੁਆਣੀ[1]

ਸਿਖਾਂ ਦੀ ਇਕ ਲੜਾਈ ਜੋ ਅਬਦਾਲੀ ਨਾਲ ਵੱਡੇ ਪੈਮਾਨੇ ਉਪਰ ਹੋਈ, ਉਸ ਦਾ ਨਾਮ ਵੱਡਾ ਘੱਲੂਘਾਰਾ ਹੈ। ਇਸ ਵਿਚ ਸਿਖ ਕਿਤਨੇ ਸ਼ਹੀਦ ਹੋਏ? ਇਹ ਗਿਣਤੀ ਇਤਿਹਾਸਕਾਰਾਂ ਨੇ ਵੱਖ ਵੱਖ ਗਿਣੀ ਹੈ। ਰਤਨ ਸਿੰਘ ਭੰਗੂ ਦਾ ਖਿਆਲ ਹੈ ਕਿ ਪੰਜਾਹ ਹਜ਼ਾਰ ਸਿਖ ਸ਼ਹੀਦ ਹੋਏ! ਪਰ ਸਿੱਖ ਹੈ ਸਨ ਕਿਤਨੇ? ਤੇ ਉਨ੍ਹਾਂ ਵਿਚ ਉਹ ਲੀਡਰ, ਜੋ ਗੁਰਮੁਖ ਕਹਿਲਾਉਣ ਦੇ ਹੱਕਦਾਰ ਸਨ, ਕਿਤਨੇ ਸਨ? ਮੇਰਾ ਖਿਆਲ ਹੈ ਕਿ ਓਹ ਸਾਰੇ ਦੇ ਸਾਰੇ ਏਸੇ ਜੰਗ ਵਿਚ ਸ਼ਹੀਦ ਹੋ ਗਏ। ਜੋ ਬਚੇ ਉਹ ਇਤਨੇ ਥੋੜੇ ਸਨ ਤੇ ਇਤਨੇ ਜ਼ਖਮੀ ਸਨ ਕਿ ਉਹ ਚਿਰਜੀਵੀ ਨਾ ਹੋਏ[2] ਮਤਲਬ ਇਹ ਕਿ ਸਿੱਖੀ ਆਪਣਾ ਕਾਰਜ ਸਾਧ ਕੇ, ਗੁਰਮੁਖ ਦੇ ਇਖ਼ਲਾਕੀ ਪਹਿਲੂ ਦਾ ਚਮਤਕਾਰ ਦਿਖਾ ਕੇ, ਏਸ ਜੁੱਧ ਵਿਚ ਖ਼ਤਮ ਹੋ ਗਈ।

ਕਵਿ ਸੰਤੋਖ ਸਿੰਘ ਨੇ ਗੁਰਮੁਖ ਅਤੇ ਮਨਮੁਖ ਦਾ ਫਰਕ ਹੀਰੇ ਅਤੇ ਬਿਲੌਰ (ਫਟਕ) ਦੱਸਿਆ ਸੀ ਤੇ ਕਿਹਾ ਸੀ:-

**ਹੀਰਾ ਨਿਜ ਪ੍ਰਕਾਸ਼ ਦਿਖਰਾਵੈ॥**
**ਸਰਬ ਰੰਗ ਕੇ ਊਪਰ ਛਾਵੈ॥**
**ਫਟਕ ਪ੍ਰਕਾਸ਼ ਪਰੈ ਨਹੀਂ ਕਾਹੂੰ॥**
**ਅੰਤਰ ਇਤੋ ਦੂਹਨ ਕੇ ਮਾਹੂੰ॥**
**ਤਿਮ ਗੁਰਮੁਖ ਕੀ ਕਰੇ ਪਛਾਨ॥**
(ਸੂਰਜ ਪ੍ਰਕਾਸ਼)

ਇਹ ਪ੍ਰਕਾਸ਼ ਮਈ ਹੀਰਾ ਵਡੇ ਘੱਲੂਘਾਰੇ ਵੇਲੇ ਕੰਮ ਆਇਆ। ਉਸ ਵੇਲੇ ਗੁਰਮੁਖ ਨੇ ਫੈਸਲਾ ਕਰ ਲਿਆ ਸੀ:-

---

1. ਦੇਖੋ ਜੰਗ ਨਾਮਾ ਕਾਜ਼ੀ, ਨੂਰ ਮੁਹੰਮਦ।
2. ਸਰਦਾਰ ਸਭੈ ਜ਼ਖਮੀ ਭਏ ਸਾਬਤ ਰਹਜ ਨ ਕੋਇ॥
ਲਈ ਸ਼ਹੀਦੀ ਥੀ ਘਨਨ ਗਿਣਤੀ ਸਭਨ ਨ ਹੋਇ॥
(ਰਤਨ ਸਿੰਘ ਭੰਗੂ, ਪੰਥ ਪ੍ਰਕਾਸ਼)

**ਸਿਰ ਰਾਖੇ ਸਿਰ ਜਾਤਿ ਹੈ ਸਿਰ ਕਟੇ ਸਿਰ ਸੋਹਿ॥**
**ਜੈਸੇ ਬਾਤੀ ਦੀਪ ਕੀ ਕਟਿ ਉਜਿਯਾਰਾ ਹੋਹਿ॥**

ਇਹ ਆਖਰੀ ਲੜਾਈ ਸੰਨ 1762 ਵਿਚ ਹੋਈ। ਗੁਰਮੁਖ ਕੁਰਬਾਨ ਹੋ ਗਿਆ, ਉਸ ਹੀਰੇ ਦੇ ਟੁਕੜੇ ਟੁਕੜੇ ਹੋ ਗਏ, ਪਰ ਉਸ ਮਣੀ ਵਿਚੋਂ ਇਕ ਇਕ ਕਣੀ ਜੋ ਟੁੱਟੀ ਉਸ ਵਿਚ ਓਹੋ ਰੰਗ ਮਈ ਪ੍ਰਕਾਸ਼ ਸੀ ਜੋ ਇਖ਼ਲਾਕੀ ਤ੍ਵਾਰੀਖ ਨੂੰ ਸਦਾ ਲਈ ਉੱਜਲਾ ਕਰ ਗਿਆ।

ਪਿਛੇ ਕੀ ਰਹਿ ਗਿਆ ਭਰੇ ਭਾਂਡੇ ਦੀ ਘਰੋੜੀ। ਜੋ ਪੰਜਾਬ ਦੇ ਹੱਥੋਂ ਜਾਣ ਨਾਲ ਮਾਂਜੀ ਅਤੇ ਪੂੰਝੀ ਗਈ। ਹੁਣ ਕੀ ਹੈ? ਹੁਣ ਪੰਜਾਬ ਵਿਚ ਗੁਰਮੁਖ ਤੇ ਮਨਮੁਖ ਨਹੀਂ; ਨਾਹੀ ਹਿੰਦੂ ਅਤੇ ਮੁਸਲਮਾਨ ਹੈ।

ਹੁਣ ਦੀਨ ਅਤੇ ਈਮਾਨ ਹੋਰ ਹੈ। ਹੁਣ ਜਾਤ ਬਰਾਦਰੀ ਦੇ ਬੰਧਾਨ ਨੇ ਨਵਾਂ ਸ਼ਗੂਫਾ ਕੱਢਿਆ ਹੈ। ਹੁਣ ਪੰਜਾਬ ਵਿਚ ਜੱਟ ਅਤੇ ਅਜੱਟ ਹੈ।

ਅਗੇ ਸਿਖ ਨੂੰ ਆਜ਼ਾਦੀ ਸੀ ਕਿ ਉਹ ਜੋ ਕੰਮ ਕਰਨਾ ਚਾਹੇ ਕਰ ਸਕੇ। ਉਹ ਨੁਕਸ ਜੋ ਜੈਨੀ ਹੋਣ ਨਾਲ ਜ਼ਮੀਨਾਂ ਛਡਣ ਕਰਕੇ ਆ ਪਿਆ ਸੀ, ਸਿਖੀ ਨੇ ਦਰੁਸਤ ਕਰ ਦਿੱਤਾ ਸੀ। ਸਿਖ ਨੂੰ ਕੋਈ ਮਨਾਹੀ ਨਹੀਂ ਸੀ। ਭਾਈ ਗੁਰਦਾਸ ਨੇ ਕਿਹਾ:-

**ਗੁਰਸਿਖ ਖੇਤੀ ਵਣਜ ਲਾਹਾ ਪਾਇਆ॥**

(ਵਾਰ ੨੦-੭)

ਅਗੇ 'ਗੁਰ ਸਿਖ' ਖੇਤੀ ਸੀ। ਹੁਣ 'ਜੱਟ ਸਿੱਖ' ਖੇਤੀ ਹੈ। ਏਸ ਜੱਟ ਅਤੇ ਅਜੱਟ ਦੀ ਕਾਨੂੰਨੀ ਤਕਸੀਮ ਵਿਚ ਸਿਖੀ ਦੇ ਮੁੜ ਸੰਭਲ ਸਕਣ ਦੀ ਉਮੈਦ ਕੱਟੀ ਗਈ। ਖੇਤੀ ਅਤੇ ਵਣਜ ਦੀ ਵੰਡ ਵਿਚ ਇਕ ਸਿਖ ਦੇ ਦੋ ਟੁਕੜੇ ਕਰ ਦੇਣੇ ਹਨ। ਹਾਂ ਗੁਰਮੁਖ ਅਤੇ ਮਨਮੁਖ ਦੀ ਬਜਾਏ ਇਕ ਸਿਖ ਦੇ ਦੋ ਟੁਕੜੇ ਹਨ, ਇਕ 'ਜਟ-ਮੁਖ' ਦੂਜਾ 'ਬਨੀਆ ਧੜ'।

ਮਹਾਂਬੀਰ ਦਾ ਸੁਧਾਰ ਲਹਿਰ ਨੇ ਜਾਤ ਦੇ ਔਗੁਣ ਹਟਾਉਂਦਿਆਂ ਬਣੀਏ ਬਣਾਉਣ ਦੀ ਚਟਾਨ ਉਪਰ ਜਾ ਆਪਣਾ ਖਾਤਮਾ ਕੀਤਾ ਸੀ। ਸਿਖੀ ਦੀ ਬੇੜੀ ਵੀ ਕਿਸੇ ਹੋਰ ਰੂਪ ਵਿਚ ਪਰ ਉਸੇ ਰੰਗ ਦੀ 'ਬਣੀਆ ਚਟਾਨ' ਨਾਲ ਆ ਟੱਕਰੀ ਹੈ।

**– ਇਤਿ –**